

੧ ਓ ਸਤਿਗੁਰ ਪ੍ਰਸਾਦਿ ॥



ਗੁਰੁ ਸਿਖ ਮੀਤ
ਚਲਹੁ ਗੁਰੁ ਚਾਲੀ ॥

ਬਾਬਾਣੀਆ ਕਹਾਣੀਆ
ਪੁਤ ਸਪੁਤ ਕਰੇਨਿ ॥

# ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ



## ਭਾਗ ਚੌਥਾ

## ਦਸਵੀਂ ਪਾਤਸ਼ਾਹੀ

ਦਾ

## ਪੂਰਨ ਇਤਿਹਾਸ



ਕ੍ਰਿਤ—ਸ੍ਰੀ ਗੁਰੂ ਅੰਗਦ ਸਾਹਿਬ ਜੀ ਦੀ ਬੰਸ ਵਿਚੋਂ

ਕਵਿ ਸੰਤ ਰੇਣ ਪ੍ਰੇਮ ਸਿੰਘ

ਸ਼ਬਦਰਥ ਗਿਆਨੀ ਹਰੀ ਸਿੰਘ ਸਲੂਜਾ

ਭੇਟਾ ੪੫)

ਇਸ ਗ੍ਰੰਥ ਰੂਪੀ ਦਸਾਂ ਸਤਿਗੁਰਾਂ ਦੇ ਪੁਰ (ਸ਼ੈਹਰ) ਵਿੱਚ ਦਸ ਮਹੱਲੇ ਹਨ, ਹਰ ਮਹੱਲੇ (ਹਿੱਸੇ) ਵਿੱਚ ਕਈ ਮੰਦਰ (ਕਥਾ) ਹਨ।

*

ਜੋ ਹਮ ਸਹਰੀ ਸੋ ਮੀਤੁ ਹਮਾਰਾ ॥

ਇਸ ਗ੍ਰੰਥ ਦੇ ਪੜ੍ਹਨ ਸੁਣਨ ਨਾਲ ਗੁਰਸਿੱਖਾਂ ਨੂੰ ਗੁਰ ਪੁਰ (ਸ਼ੈਹਰ) ਦੇ ਪ੍ਰਤੱਖ ਤੇ ਖੁੱਲ੍ਹੇ ਦਰਸ਼ਨ ਪ੍ਰਾਪਤ ਹੁੰਦੇ ਹਨ।

*

ਦਰਸਨ ਭੇਟਤ ਹੋਤ ਨਿਹਾਲ ॥



ਇਹ ਗ੍ਰੰਥ ਸੁੰਦਰ ਰਸੀਲੀ ਤੇ ਸੁਖੈਨ ਕਵਿਤਾ ਵਿਖੇ ਪੂਰਨ ਗੁਰਮਤ ਅਨੁਸਾਰ ਸਮੂੰਹ ਇਤਿਹਾਸਾਂ ਦਾ ਸਾਰ ਸਿੱਖ ਮਾਤ੍ਰ ਦੇ ਪੜ੍ਹਨ ਸੁਣਨ ਯੋਗ ਹੈ।





ਪ੍ਰਿੰਟਰ – ਸ: ਸੰਤੋਖ ਸਿੰਘ
ਗਿਆਨੀ ਪ੍ਰੈਸ, ਅੰਮ੍ਰਿਤਸਰ

ਪ੍ਰਕਾਸ਼ਕ –
ਸੰਤ ਰੇਣ ਪ੍ਰੇਮ ਸਿੰਘ

੧ ੴ ਸਤਿਗੁਰਪ੍ਰਸਾਦਿ ॥

# ਅਥ ਤਤਕਰਾ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਕਾ ਲਿਖ੍ਯਤੇ ॥

## ਮਹੱਲਾ ੧੦

| ਗਿਣਤੀ ਮੰਦਰ | ਨਾਮ ਪ੍ਰਸੰਗ | ਅੰਕ ਪੰਨਾ |
|---|---|---|

## * ਸਾਰੇ ਮਹੱਲਿਆਂ ਦੇ ਮੰਦਰਾਂ ਦਾ ਜੋੜ *

ਮਹਲਾ ੧ ਜੋੜ ੬੪
ਮਹਲਾ ੨ ਜੋੜ ੧੬
ਮਹਲਾ ੩ ਜੋੜ ੨੨
ਮਹਲਾ ੪ ਜੋੜ ੧੧
ਮਹਲਾ ੫ ਜੋੜ ੪੪
ਮਹਲਾ ੬ ਜੋੜ ੭੮
ਮਹਲਾ ੭ ਜੋੜ ੨੨
ਮਹਲਾ ੮ ਜੋੜ ੧੦
ਮਹਲਾ ੯ ਜੋੜ ੬੪
ਮਹਲਾ ੧੦ ਜੋੜ ੧੨੧

**੪੫੨ ਕੁਲ ਜੋੜ**

ਸ੍ਰੀ ਅਕਾਲ ਜੀ ਸਹਾਇ ॥ ਸ੍ਰੀ ਵਾਹਿਗੁਰੂ ਜੀ ਕੀ ਫਤਹ ॥



ੴ ਸਤਿਗੁਰ ਪ੍ਰਸਾਦਿ ॥



# ਅਥ ਸ੍ਰੀ ਗੁਰ ਪ੍ਰਤਾਪ ਪ੍ਰਕਾਸ਼ ਗ੍ਰੰਥ

## ਦਸਮ ਮਹੱਲੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਕੀ ਕਥਾ ਪ੍ਰਾਰੰਭਯਤੇ ॥

ਦੋਹਿਰਾ ॥ ਆਦ ਅੰਤ ਇਕ ਰਸ ਜੋਊ ਸਰਬ ਪ੍ਰਕਾਸ਼ਕ ਜੋਇ ॥
ਸਕਲ ਸ੍ਰਿਸਟ ਸਿਰਜੀ ਜਿਨੈ ਤਿਹ ਜੁਹਾਰ ਮਮ ਹੋਇ ॥੧॥
ਪਾਰਬ੍ਰਹਮ ਕਰਤਾ ਪੁਰਖ ਸ੍ਰੀ ਨਾਨਕ ਅਵਤਾਰ ॥
ਦਾਸਨ ਬ੍ਰਿੰਦ ਅਨੰਦ ਦੇ ਤਿਨ ਪਦ ਬੰਦਨ ਧਾਰ ॥ ੨ ॥
ਸ੍ਰੀ ਅੰਗਦ ਦੂਸਰ ਗੁਰੂ ਦਰਸਨ ਤੇ ਸੁਖ ਦੇਤ ॥
[1]ਚਰਨ ਸਿਰੋਜਨ ਬੰਦਨਾ ਆਨੰਦ [2]ਕ੍ਰਿਪਾ ਨਿਕੇਤ ॥ ੩ ॥
ਅਧਕ ਬ੍ਰਿੱਧ ਸੇਵਨ ਲਗੇ ਅਧਕ ਬ੍ਰਿਧ ਕਰ ਸੇਵ ॥
ਬੰਦਹੁ ਜੋ ਬ੍ਰਿਧ ਅਧਕ ਹੈਂ ਭਏ ਜਗਤ ਗੁਰ ਦੇਵ ॥ ੪ ॥
ਰਮਯੋਂ ਰਾਮ ਸਭ ਮੈਂ ਜੋਊ ਸੋਊ ਭਏ ਗੁਰ ਰਾਮ ॥
ਬੰਦਹੁੰ ਯਾਵਨ ਪਦਨ ਕੋ ਬਿਘਨ ਮਿਟਾਵਹੁ ਧਾਮ ॥ ੫ ॥
ਅਰਜਨ ਤਰ ਸਭ ਸੁਨਤ ਹੈਂ ਨਹਿੰ ਪ੍ਰਾਪਤ ਹ੍ਵੈ ਪਾਨ ॥
ਸ੍ਰੀ ਅਰਜਨ ਪਰਤੱਖ ਤਰ ਬੰਦਨ ਤੇ ਸਭ ਪਾਨ ॥ ੬ ॥

---

੧ ਚਰਣ ਕਮਲ ੧ ਕ੍ਰਿਪਾ ਦੇ ਘਰ

ਮਹਾਂਬੀਰ ਅਗਨੀਅ ਤਨ ਅਰ ਬਨ ਜਾਰਤ ਬ੍ਰਿੰਦ ॥
ਜੋਤ ਨਾਮ ਤੌ ਏਕ ਹੈ ਤਨ ਸ੍ਰੀ ਹਰਿ ਗੋਬਿੰਦ ॥ ੭ ॥
ਹਰੇ ਕਰਤ ਸਭ ਜਗਤ ਕੇ ਸੋ ਸਰੂਪ ਹਰਿਰਾਇ ॥
ਜਗ ਗੁਰਤਾ ਇਹੁ ਅਧਕਤਾ ਬੰਦਹੁ [੧]ਪੰਕਜ ਪਾਇ ॥ ੮ ॥
ਬਾਲ ਅਵਸਥਾ ਜੋਤ ਬ੍ਰਿਧ ਸ੍ਰੀ ਹਰਿ ਕ੍ਰਿਸ਼ਨ ਕ੍ਰਿਪਾਲ ॥
ਬੰਦਹੁੰ ਤਿਨ [੨]ਪਦ ਜਲਜ ਕੋ ਸਰਨੰ ਪਾਲ ਦਯਾਲ ॥੯॥
ਤੇਗ ਬਹਾਦਰ ਸਤਿਗੁਰੂ ਚਾਦਰ ਸਭ ਹਿੰਦਵਾਨ ॥
ਬੰਦਹੁੰ ਤਿਨ ਪਦ ਪੰਕਜੋ ਰਖੀ ਧਰਮ ਜਿਨ ਆਨ ॥੧੦॥
ਨਾਮ ਪਿਤਾਮੇ ਕੋ ਲਿਯੋ ਰਹਿ ਪਦ [੩]ਮ੍ਰਿਗ ਪਤ ਜਾਨ ॥
ਆਗਲ ਪਦ ਪਾਛੇ ਕਹੈ ਤਿਨ ਪਦ ਬੰਦਨ ਠਾਨ ॥੧੧॥
ਪ੍ਰੇਮ ਹਰੀ ਤਬ ਕਹਿਤ ਭਾ ਨਵ ਮਹਿਲੈ ਦਰਸਾਇ ॥
ਅਬ ਦਸਵੇਂ ਦਰਸਾਈਯੇ ਜੋ ਸਭ ਬਿਧ ਸੁਖਦਾਇ ॥੧੨॥
ਨਾਮ ਪ੍ਰੇਮ ਅਰ ਪ੍ਰੇਮ ਮਨ ਗੁਰ ਯਸ ਸੁਨਬੋ ਚਾਹਿ ॥
ਦਰਸਹੁ ਦਸਮੋਂ ਮਹਿਲ ਅਬ ਮਨ ਆਨੰਦ ਬਢਾਹਿ॥੧੩॥
ਕਥੋਂ ਕਥਾ ਦਸਮੇਸ ਕੀ ਸੁਭ ਮਤ ਗੁਰ ਤੇ ਪਾਇ॥
ਬਿਘਨਨ ਤੇ ਰੱਛ੍ਯਾ ਕਰੈਂ ਹੋਵਹਿੰ ਸਦਾ ਸਹਾਇ ॥ ੧੪ ॥
ਯੱਗ ਸਮਾਪਤ ਜਬ ਭਯੋ ਲਾਗਯੋ [੪]ਸੰਝ ਦੀਵਾਨ ॥
ਗੁਰ ਅੰਸਨ ਬ੍ਰਿਧ ਬੰਸ ਮਿਲ ਐਸ ਗੁਰਮਤੋ ਠਾਨ ॥੧੫॥
ਸ੍ਰੀ ਨਵਮੋ ਪਤਸ਼ਾਹਿ ਜੋ ਗਾਦੀ ਗੁਰੂ ਉਦਾਰ ॥
ਅਰਪੀ ਤਹਿ ਤੇ ਪਠੀ ਇਤ ਨੰਦਨ ਹਿਤ ਸੁਖ ਸਾਗ॥੧੬॥
[੪]ਅਵਸਰ ਨਹਿੰ ਉਤਸ਼ਾਹਿ ਥੋ ਬੀਚ ਰਹੀ ਵਹੁ ਬਾਤ ॥
ਅਬ ਕਲ ਕੇ ਦੀਵਾਨ ਮਹਿੰ ਹ੍ਵੈ [੫]ਅਭਖੇਕ [੬]ਵਿਦਾਤ॥੧੭॥

੧ ਚਰਨ ਕਮਲ ੨ ਚਰਨ ਕਮਲ ੩ ਸੰਧਿਆ ੪ ਸਮਾ
੫ ਤਿਲਕ ੬ ਪ੍ਰਗਟ

ਚੌਪਈ ॥ ਸੁਨ ਕ੍ਰਿਪਾਲ [1]ਸਸ ਅਪਰ ਸਿਆਨੇ ॥ ਨੀਕ
ਬਾਤ ਸਭ ਕੀਨ ਬਖਾਨੇ ॥ ਸਭ ਦਿਵਾਨ ਮਹਿ ਤਬਹਿ ਸੁਨਾਈ ॥
ਅੰਮ੍ਰਿਤ ਕਾਲ ਦਿਵਾਨਹਿ ਮਾਈ ॥੧੮॥ ਦਸਮ ਗੁਰੂ ਅਭਖੇਕਨ
ਹੋਇ ॥ ਲਹੈ ਦਰਸ ਆ ਕਰ ਸਭ ਕੋਇ ॥ ਸੁਨ ਸਭ ਕੇ ਮਨ ਬਹੁ
ਹਰਖਾਇ ॥ ਨਿਜ ਨਿਜ [2]ਸਿਵਰ [3]ਨਿਸਾ ਸੁਖ ਪਾਇ ॥੧੯॥
[4]ਅਰਧ ਜਾਮਨੀ ਜਬਹਿ ਬਿਤਾਈ ॥ ਤਜ [5]ਪ੍ਰਯੰਕ ਸ੍ਰੀ ਗੁਜਰੀ ਮਾਈ
॥ ਭ੍ਰਾਤਾ ਨਿਜ ਬੁਲਾਇ ਕਰ ਪ੍ਰੇਰਾ ॥ ਤਿਆਰੀ ਕਰਹੁ ਸਕਲ ਬਿਨ
ਬੇਰਾ ॥ ੨੦ ॥ ਸੁਨ ਕ੍ਰਿਪਾਲ ਮਨ ਆਨੰਦ ਧਾਰਾ ॥ ਸਭ ਦਾਸਨ
ਪ੍ਰਤ ਹੁਕਮ ਉਚਾਰਾ ॥ ਦੀਹੁ ਦਮਦਮਾ ਤੁੰਗ ਘਨੇਰਾ ॥ ਰਚਹੁ [6]ਰੁਚਰ
ਤਹਿ ਫਰਸ਼ ਬਡੇਰਾ ॥ ੨੧ ॥ [7]ਸੁਠ ਸਿੰਘਾਸਨ ਰਚੀਅਹਿ ਗੁਰ ਕਾ॥
ਜਥਾ ਨੇਮ ਬਰਤੇ ਧੁਰ ਗੁਰ ਕਾ ॥ ਊਪਰ ਰੁਚਰ ਚੰਦੋਵਾ ਤਾਨਹੁ ॥
[8]ਚਮਰ ਦਾਰ ਥਿਤ ਹ੍ਵੈ ਸਵਧਾਨਹੁ ॥ ੨੨ ॥ ਪਠਹੁ [9]ਮੇਵਰਾ ਸੰਗਤ
ਮਾਹਿ ॥ ਪਹੁੰਚਹਿੰ ਸਕਲ ਦਮਦਮਾ ਜਾਹਿ ॥ ਇਤ ਆਦਕ ਕਾਰਜ
ਜੇ ਔਰ ॥ ਸਵਾਧਾਨ ਕੀਨੇ ਸਭ [10]ਠੌਰ ॥ ੨੩ ॥ ਸ੍ਰੀ ਗੁਰ ਗੋਬਿੰਦ
ਸਿੰਘ ਸਨਾਨੇ ॥ [11]ਸੂਖਮ ਬਸਤ੍ਰ ਦਾਸ ਗਨ ਆਨੇ ॥ ਪਹਿਰਤ ਭਏ
ਅੰਗ ਬਡ ਸੋਭਾ ॥ ਦੇਖਤ ਸਭ ਕੇ ਮਨ ਬਹੁ ਲੋਭਾ ॥ ੨੪ ॥ ਸੁੰਦਰ
ਸਿਰ ਦਸਤਾਰ ਸਜਾਈ ॥ [12]ਮੁਕਤਾ ਮਾਲ ਬਿਸਾਲ ਸੁਹਾਈ ॥
ਹੀਰਨ ਜਰੀ [13]ਹੇਮ ਕੀ [14]ਮੁਸ਼ਟ ॥ ਪਹਿਰਯੋ [15]ਖੜਗ ਲੋਹ ਬਹੁ
[16]ਸੁਸ਼ਟ ॥ ੨੫ ॥ ਮੁਕਤਾ ਗੁੰਛੇ ਸੰਗ [17]ਨਿਖੰਗ ॥ ਭਰ ਕਰ
ਤੀਖਨ ਬ੍ਰਿੰਦ [18]ਖਤੰਗ ॥ ਪਾਇ ਗਰੇ ਮਹਿੰ ਬਾਂਧੀ ਕਮਰ ॥ ਸੰਮਤ

---

੧ ਕ੍ਰਿਪਾਲ ਚੰਦ ੨ ਡੇਰੇ ੩ ਰਾਤ ਨੂੰ ੪ ਅਧੀ ਰਾਤ
੫ ਪਲੰਘ ੬ ਸੁੰਦਰ ੭ ਸੁੰਦਰ ੮ ਚੌਰ ਬਰਦਾਰ
੯ ਅਰਦਾਸੀਆ ੧੦ ਜਗਤ ੧੧ ਬਰੀਕ ਵਧੀਆ ਕਪੜੇ
੧੨ ਮੋਤੀਆ ਦੀ ਮਾਲਾ ੧੩ ਸੋਨੇ ਨਾਲ ਤਲਵਾਰ ਦੀ ਮੁਠ ਮੜ੍ਹੀ ਹੋਈ
੧੪ ਮੁਠ ੧੫ ਤਲਵਾਰ ੧੬ ਸ੍ਰਿਸ਼ਟ ੧੭ ਭਥਾ ੧੮ ਤੀਰ

ਦਸਮੇਂ ਮਹਿੰ ਜਿਨ ਉਮਰ ॥ ੨੬ ॥ ਖੰਜਰ ਮਧਰੋ ਬਿਛੂਆ ਲੀਨ ॥
ਕਮਰ ਕਸੈ ਮਹਿੰ ਧਾਰਨ ਕੀਨ ॥ ਪਾਨ ਕਮਾਨ ਲਹੌਰੀ ਧਰ ਕੈ ॥
ਹੇਰਤ ਸਰ ਕਰ ਫੇਰਨ ਕਰਕੈ ॥ ੨੭ ॥ ਅਨਕ [1]ਬਿਭੂਖਨ [2]ਚਾਮੀ
ਕਰਕੇ ॥ ਜਥਾ ਜੋਗ ਸਭ ਪਹਿਰਨ ਕਰਕੇ ॥ ਜਥਾ ਜੋਗ ਸਭ ਪਹਿ-
ਰਨ ਕਰਕੇ ॥ ਜੁਗ ਮਾਤਨ ਕੇ ਕਰ [3]ਪਦ ਬੰਦਨ ॥ ਭੀ ਅਨੰਦ ਦੀ
ਆਸਿਖ [4]ਨੰਦਨ ॥ ੨੮ ॥ ਨਿਕਸੇ [5]ਸਦਨ [6]ਪੌਰ ਗੁਰ ਜਬੈ ॥
ਹਾਜ਼ਰ ਕਰਯੋ ਦਾਸ ਹੈ ਤਬੈ ॥ [7]ਕੰਚਨ ਜ਼ੀਨ ਸ਼ਿੰਗਾਰ ਅਪਾਰਾ ॥
ਬਲੀ [8]ਚਪਲ ਪੈ ਭੇ ਅਸਵਾਰਾ ॥ ੨੯ ॥ ਦਰਸ ਹੇਤ ਸਿਖ ਖਰੇ
ਹਜਾਰੇ ॥ [9]ਉਮਗੇ ਜਨ ਨਹਿੰ ਪਾਰਾ ਵਾਰੇ ॥ ਸਤਿਗੁਰ ਬਾਲ [10]ਰਵੀ
ਸਮ ਦੇਖਾ ॥ ਸਿਰ ਨਮ੍ਰੀ ਇਕ ਬਾਰ ਵਿਸੇਖਾ ॥ ੩੦ ॥ [11]ਹੇਮ
[12]ਲਸ਼ਟਕਾ ਗਹੇ ਅਗਾਰੀ ॥ ਊਚ ਅਵਾਜ [13]ਨਕੀਬ ਉਚਾਰੀ ॥
ਬੋਲਤ [14]ਭਾਟ ਕਬਿੱਤਨ ਚਾਲੇ ॥ ਲਖ ਕੈ ਆਵਹਿੰ ਸਿੱਖ ਸਮਾਲੇ ॥
੩੧ ॥ ਆਨ ਆਨ ਗਨ ਮਿਲਹਿੰ ਅਗਾਰੀ ॥ ਸੀਸ ਨਮ੍ਰ ਪੁਨ
ਚਲਹਿੰ ਪਛਾਰੀ ॥ ਸਨੈ ਸਨੈ ਗੁਰ ਕਰਹਿੰ ਪਯਾਨੇ ॥ ਸਭ ਦਿਸ
ਕ੍ਰਿਪਾ ਦ੍ਰਿਸ਼ਟ ਕੋ ਠਾਨੇ ॥ ੩੨ ॥ ਇਸ ਬਿਧ ਗਏ ਦਮਦਮੇ ਥਾਨ
॥ ਅਹੈ ਉਤੰਗ ਸੁ [15]ਚਾਰੁ ਮਹਾਨ ॥ ਉਤਰ ਤੁਰੰਗ ਤੇ ਤਹਿ ਚਢ
ਗਏ ॥ [16]ਮਾਤਲ ਨਿਕਟ ਸੰਗ ਨਿਜ ਲਏ ॥ ੩੩ ॥ ਥਿਤੇ ਜੁ ਆਗੇ
ਸਿਖ ਸਭ ਠਾਢੇ ॥ ਬੰਦਨ ਕਰੀ ਪ੍ਰੇਮ ਉਰ ਬਾਢੇ ॥ ਸ੍ਰੀ ਗੁਬਿੰਦ
ਸਿੰਘ ਤਖਤ ਨਿਹਾਰਾ ॥ [17]ਜੋਰਤ ਕਰ ਪ੍ਰਣਾਮ ਕੋ ਧਾਰਾ ॥ ੩੪ ॥
ਬੇਦੀ ਤੇਹਣ ਭੱਲੇ ਬੰਸ ॥ ਤਿਨ ਦਿਸ ਪਿਖ ਸੋਢੀ ਅਵਤੰਸ ॥

੧ ਗਹਿਣੇ ੨ ਸੋਨਾ ੩ ਚਰਨਾਂ ਪਰ ੪ ਪੁਤਰਾਂ ਨੂੰ
੫ ਘਰ ੬ ਦਰਵਾਜੇ ਵਿਚੋਂ ੭ ਸੋਨੇ ਦੀ ੮ ਚੰਚਲ
੯ ਉਤਸ਼ਾਹ ੧੦ ਸਵੇਰ ਦਾ ਸੂਰਜ ੧੧ ਸੋਨੇ ਦੀ ਸੋਟੀ ਭਾਵ ਚੋਬ
੧੨ ਸੋਟੀ ੧੩ ਰਾਜੇ ਦੇ ਅਗੇ ਤੁਰਨ ਵਾਲੇ ੧੪ ਕਵੀ ਗਾਉਣ ਵਾਲੇ
੧੫ ਸੁੰਦਰ ੧੬ ਮਾਮਾ ਕ੍ਰਿਪਾਲ ਚੰਦ ੧੭ ਹਥ ਜੋੜ ਕੇ

ਸਭਹਨ ਕੀ ਆਇਸ ਕੋ ਪਾਇ ॥ ਭਏ ਅਰੂਢਨ ਗੁਰਨ ਮਨਾਇ ॥
੩੫ ॥ ਬਾਜ ਉਠੇ ਤਬ ਬਡ ਸ਼ਦਿਆਨੇ ॥ ਜੈ ਜੈ ਸਤਿ-
ਗੁਰੂ ਉਚ ਬਖਾਨੇ ॥ ਚਤਰ ਝੰਸ ਗੁਰ ਦੀ ਦਸਤਾਰਾ ॥
ਸੀਸ ਧਰੀਤਬ ਦੀਨ [1]ਦਯਾਰਾ ॥ ੩੬ ॥ ਗੁਰਦਿੱਤਾ ਭਾਈ ਮੁਦ
ਪਾਇ ॥ ਸੋ ਨਲੇਰ ਔ ਪੈਸੇ ਲਿਆਇ ॥ ਸੋਧਰਦਾਸਾ ਅਗ੍ਰ ਟਿਕਾਇ
॥ [2]ਕੁੰਕਮ ਤਿਲਕ ਪ੍ਰਦੱਛਨ ਦਾਇ ॥ ੩੭ ॥ ਪੁਨ ਨਿਜ ਨੰਦਨ ਕਰ
ਤੇ ਤਬੈ ॥ ਦੀਨ ਭੇਟ ਮਰਯਾਦਾ ਸਬੈ ॥ [3]ਜ਼ਬਰ [4]ਜ਼ੇਬ ਜੁਤ ਜਗ ਮਗ
ਕਾਰੀ ॥ ਜਿਗਾ ਦਈ ਸਿਰ ਬੰਦ ਉਦਾਰੀ ॥ ੩੮ ॥ ਜਰੇ ਜਵਾਹਿਰ
ਜਾਗਤ ਜੋਤੀ ॥ ਉੱਜਲ ਗੋਲ ਪ੍ਰੋਇ ਬਿਚ ਮੋਤੀ ॥ ਕਲਗੀ ਚਾਰ
ਉਤੰਗਹਿ ਕਰੀ ॥ ਸਤਿਗੁਰ ਸੀਸ ਧਰੀ ਬਿਧ ਖਰੀ ॥ ੩੯ ॥ ਬਹੁ
ਮੋਲਾ ਇਕ ਦੀਨਸ ਬਾਜ ॥ ਕਰ ਬਠਾਇ ਦੇਖਯੋ ਮਹਾਰਾਜ ॥ ਪੁਨ
ਮਸੰਦ ਸਿਖ ਮੰ ਜਿਨ ਕੇਰੇ ॥ ਧਰਤੇ ਨਿਜ ਨਿਜ ਭੇਟ ਅਗੇਰੇ ॥੪੦॥
ਕਰਤ [5]ਮੇਵਰੇ ਬਿਨੋ ਉਚਾਰੀ ॥ ਲਗਯੋ ਅੰਬਾਰ ਨਾਹਿੰ ਕਛ ਪਾਰੀ ॥
ਪੰਚਾਮ੍ਰਤ ਹਜ਼ਾਰ ਕੋ ਆਯੋ ॥ ਲੇ ਗੁਰ ਨਾਮ ਸਕਲ ਬਰਤਾਯੋ ॥੪੧॥
ਰਾਗੀ ਸਬਦ ਸੁ ਗਾਵਤ ਤਹਾਂ ॥ ਬਸਤ੍ਰ ਸਹਿਤ ਧਨ ਦੀਨੇ ਮਹਾਂ ॥
ਇਕ ਪੌੜੀ ਢਾਢੀ ਜਬ ਲਾਈ ॥ ਮਨ ਭਾਵਤ ਬਖਸ਼ਸ਼ ਤਿਨ ਪਾਈ
॥ ੪੨ ॥ ਭਾਟ ਕਲਾਵਤ ਆਦਕ ਜਾਚੇ ॥ ਦਰਬ ਸਰਬ ਕੋ ਦੇ ਗੁਰ
ਸਾਚੇ ॥ [6]ਬਿੱਪ੍ਰਨ ਦਾਨ ਅਧਕ ਹੀ ਥਾਯੋ ॥ ਸਭਨ [7]ਆਸਾਖ ਬਾਦ
ਅਲਾਯੋ ॥ ੪੩ ॥ ਜਹਿੰ ਕਹਿੰ ਜਾਚਕ ਸੁਜਸ ਉਚਾਰੇ ॥ ਗੁਰ ਬਿਨ
ਕੋ ਕਰ ਹੈ ਪ੍ਰਤਿਪਾਰੇ ॥ ਸਾਧਨ ਕੇਰ ਜਮਾਤ ਜੁ ਆਈ ॥ ਰਣ ਸਿੰਘੇ
ਤੁੱਰਰੀਸੁਬਜਾਈ॥੪੪॥ਉਤਸ਼ਵਭਯੋਸਭਨਮਹਿੰਭਾਰੀ॥ਪੁਨਅਨੰਦਹਰ-
ਖਤਨਰਨਾਰੀ॥ਕਲਗੀਰਹੀਬਿਰਾਜਉਤੰਗਾ॥[8]ਦਮਕਤ[9]ਮੁਕਤਾਹੀਰਨ

੧ ਦਿਆਲ ੨ ਕੇਸਰ ੩ ਭਾਰੀ ੪ ਸੋਭਾ ੫ ਅਰਦਾਸੀਆ
੬ ਬ੍ਰਹਮਣ ੭ ਅਸ਼ੀਰ ਵਾਦਾਂ ਵਿਤੀਆਂ ੮ ਪ੍ਰਕਾਸ਼ ਮਾਨ ਹੋ ਰਹੀ ਹੈ ੯ ਮੋਤੀ

ਸੰਗਾ ॥ ੪੫ ॥ [1]ਚਮਰ ਢੁਰਤ [2]ਸੁਠ ਬਾਰੈ ਬਾਰਾ ॥ ਉੱਜਲ ਹੰਸ ਮਨਿੰਦ ਉਦਾਰਾ ॥ ਦਰਸਹਿੰ ਸੋਭਾ ਪਿਖਹਿੰ ਕਿਤੇਕ ॥ ਬੈਠ ਬਿਲੋ-ਕਤ ਸਿੱਖ ਅਨੇਕ ॥ ੪੬ ॥ ਸਭ ਦਿਸ ਕ੍ਰਿਪਾ ਦ੍ਰਿਸਟ ਗੁਰ ਹੇਰੈ ॥ ਜਿਸ ਜਿਸ ਜੋ ਭਾਵਨ ਤਿਸ ਬੇਰੈ ॥ ਸ੍ਰੀ ਗੁਰ ਸਭ ਕੀ ਪੂਰ ਕਰਾਈ ॥ ਏਕ ਜਾਮ ਲੌ ਥਿਰੇ ਤਿਥਾਈ ॥ ੪੭ ॥ ਜਥਾ ਜੋਗ ਜੋ ਬੇਦੀ ਆਦ ॥ ਸਨਮਾਨੇ ਦੀਨੋ [3]ਅਹਿਲਾਦ ॥ ਸੰਤ ਮਹੰਤ ਮਸੰਦ ਜਿ ਬ੍ਰਿੰਦ ॥ ਦੀਨ ਅਨੰਦ ਬਿਲੰਦ ਮੁਕੰਦ ॥ ੪੮ ॥ ਉਠੇ ਪੁਨਹਿੰ ਮਹਿਲਨ ਮਹਿੰ ਆਏ ॥ ਜੁਗ ਮਾਤਨ ਪਗ ਸੀਸ ਨਿਵਾਏ ॥ ਪਿਖ ਜੁਗ ਮਾਤਨ ਹਰਖ ਬਢਾਯੋ ॥ ਦੇ ਆਸਿਖ ਬਹੁ ਧਨ ਮੰਗਵਾਯੋ ॥ ੪੯ ॥ ਸਿਰੋਂ ਬਾਰਨਾ ਕਰ ਬਰਤਾਯੋ ॥ ਲੇ ਮੰਗਤ ਜਨ ਸੁਜਸ ਅਲਾਯੋ ॥ ਅਸ ਕਲਗੀਧਰ ਗੁਰਤਾ ਥਿਰੇ ॥ ਸ਼ੋਕ ਮਿਟੇ ਸਭ ਆਨੰਦ ਕਰੇ ॥ ੫੦ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੁ ਸਿੰਘਾਸਨ ਪੈ ਬਿਰਾਜਮਾਨ ਹੋਵਨ ਪ੍ਰਸੰਗ ਬਰਨਨੰ ਨਾਮ ਪ੍ਰਿਥਮ ਮੰਦਰਹਿ ॥ ੧ ॥

ਦੋਹਿਰਾ ॥ ਸ੍ਰੀ ਗੁਰੁ ਗੋਬਿੰਦ ਸਿੰਘ ਜੀ ਗੁਰ ਸਿੰਘਾਸਨ ਪਾਇ ॥
ਮਰਯਾਦਾ ਨਿਤ ਜੋ ਗਹੀ ਸੋਊ ਸੁਨਹੁ ਮਨ ਲਾਇ ॥੧॥

ਚੌਧਈ ॥ [4]ਢਰੀ ਰੈਨ [5]ਪਰਯੰਕ ਤਿਆਗਹਿੰ ॥ ਸੌਚ ਸਨਾਨ ਧ੍ਯਾਨ ਨਿਜ ਲਾਗਹਿ ॥ ਏਕ ਜਾਮ ਲੌ ਥਿਤ ਸੁਖ ਪਾਵਹਿੰ ॥ ਬਸਤ੍ਰ ਸ਼ਸਤ੍ਰ ਪੁਨ ਨੀਕ ਸਜਾਵਹਿੰ ॥ ੨ ॥ [6]ਪਹਿ ਫੁਟਤੀ ਆਵਹਿੰ ਦੀਵਾਨ ॥ ਸੁਨਹਿੰ ਸੁ ਆਸਾਵਾਰ ਸੁਜਾਨ ॥ ਭੋਗ ਪਵੇ ਉਪਦੇਸ ਦ੍ਰਿੜਾਵਹਿੰ ॥ ਨਏ ਸਿੱਖ ਸਿਖਨੀ ਜੋ ਆਵਹਿੰ ॥ ੩ ॥ ਤਿਨ ਚਰਨਾਮ੍ਰਿਤ ਦੇਵਹਿੰ ਫੇਰਾ ॥ ਜਨਮ ਮਰਨ ਕਾ ਨਹਿੰ ਪੁਨ ਫੇਰਾ ॥ ਪੁਨਾ [7]ਤਿਹਾਵਲ

---

੧ ਚੌਰ ਝੁਲ ਰਹੇ ੨ ਸੁੰਦਰ ੩ ਪ੍ਰਸੰਨ ਹੋਕੇ ੪ ਰਾਤ ਗੁਜਰੀ
੫ ਪਲੰਘ ਨੂੰ ੬ ਚਾਨਣ ਨਿਕਲਦਿਆਂ ੭ ਕੜਾਹ ਪ੍ਰਸਾਦ

ਆਨੰਦ ਗਾਇ ॥ ਬਟੈ ਸਿੱਖ ਸੰਗਤ ਮੁਖ ਪਾਇ । ੪ ॥ ਦੇਗ ਤਿਆਰ ਲੇ ਸੰਗਤ ਸਾਰੀ ॥ [1]ਬਿੰਜਨ ਅਨਕ ਅਚਹਿੰ [2]ਮੁਦ ਧਾਰੀ ॥ [3]ਮੱਧਯ ਕਾਲ ਜੁਗ ਘਰੀ ਬਿਰਾਜਹਿੰ ॥ ਤ੍ਰਿਤੀ ਪਹਿਰ ਸੁਭ ਸਾਜਨ ਸਾਜਹਿੰ ॥ ੫ ॥ ਹੈ ਅਰੋਹਿ ਕਰ ਬਾਜ ਬਠਾਵਹਿੰ ॥ ਲੇ ਸੰਗ ਸਿਖ ਵਹਿਰ ਕੋ ਜਾਵਹਿੰ॥ ਸ਼ਸਤ੍ਰ ਭਿਆਸ ਔ ਬ੍ਰਿੱਤ [4]ਅਖੇਰਾ ॥ ਕਰਹਿੰ ਕਰਾਵਹਿੰ ਗੁਰੂ ਦਲੇਰਾ ॥ ੬ ॥ ਕਬ ਕਬ [5]ਸ਼ਤਦ੍ਰਵ ਅੰਭ ਨਹਾਵਹਿੰ [6]॥ ਸਾਯੰਕਾਲ ਦੀਵਾਨ ਲਗਾਵਹਿੰ ॥ ਰਾਗੀ ਕੀਰਤਨ ਸੋਦਰ ਹੋਇ॥ ਪੁਨਾ ਆਰਤੀ ਆਨੰਦ ਭੋਇ ॥ ੭ ॥ ਬਰਤਹਿ ਦੇਗ ਕਥਾ ਨਿਤ ਹੋਵੈ ॥ ਸੁਹਿਲਾ ਪਠੈ [7]ਰੈਨ ਸੁਖ ਸੋਵੈ ॥ ਅਸ ਬਿਧ ਨਿਤ ਅਚਰਨ ਗੁਰ ਕੇਰਾ ॥ ਪਿਖ ਸਿਖ ਸੰਗਤ [8]ਮੋਦ ਘਨੇਰਾ ॥ ੮ ॥ ਬਡ ਮਾਤਾ ਨਿਜ ਪਤ ਕੀ ਬਾਨੀ ॥ ਪਿਖੈਂ ਪੌਤ੍ਰ ਚਿਤ ਹਰਖ ਮਹਾਨੀ ॥ ਪੌਤ੍ਰਾ ਹੋਇ ਬਿਸਾਲ ਪ੍ਰਤਾਪੀ ॥ ਪਾਪੀ ਨਰਨ [9]ਕਲਾਪਨ ਖਾਪੀ ॥ ੯ ॥ ਸ੍ਰੀ ਨਾਨਕ ਕੋ ਉੱਜਲ ਨਾਮੂ ॥ਕਰਹਿੰ ਅਧਕਤਾ ਜਗ ਅਭਿਰਾਮੂ ॥ ਸੋ ਅਬ ਫਲੇ ਜੋਊ ਫੁਰਮਾਏ ॥ ਹੋਵਹਿੰ ਪੌਤ੍ਰੈ ਗੁਰੂ ਸਹਾਏ ॥ ੧੦ ॥

ਦੋਹਿਰਾ ॥ ਬੰਸ ਗੁਰੂ ਸਿਖ ਸੰਤ ਜੋ ਆਇ ਮਸੰਦ ਅਪਾਰ ॥
ਦਿਵਸ ਬਿਤਾਏ ਅਧਕ ਇਤ ਇਕ ਦਿਨ ਬਿਚ ਦਰਬਾਰ ॥ ੧੧ ॥

ਚੌਪਈ ॥ ਗੁਰ ਅੰਸਨ ਕਰ ਜੋਰਤ ਕਹਯੋ ॥ ਹੇ ਪ੍ਰਭ ਦਰਸ ਲਾਭਬਡਲਹਯੋ॥ਅਬਜੇਆਇਸ ਹੋਇ ਤੁਮਾਰੀ ॥ ਤਬ ਨਿਜ ਨਿਜ ਥਲ ਕਰਹਿੰ ਪਧਾਰੀ ॥ ੧੨ ॥ ਸੁਨ ਪ੍ਰਭ ਤਿਨ ਮਰਜੀ ਕੋ ਪਾਇ ॥ ਕਹਯੋ ਜਥਾ ਹੈ ਆਪ ਰਜਾਇ ॥ ਅਸ ਕਹਿ ਨਿਜ [10]ਮਾਤਲ ਕੌ ਪ੍ਰੇਰਾ ॥ ਸਿਰੋ ਪਾਇ ਅਰ ਦਰਬ ਘਨੇਰਾ ॥੧੩॥ ਲੀਨ

---

੧ ਸਲੂਣੇ   ੨ ਪ੍ਰਸਨਤਾ   ੩ ਦੁਪਹਿਰ ਨੂੰ   ੪ ਸ਼ਿਕਾਰ
੫ ਸਤਲੁਜ ਦਰਿਆਂ   ੬ ਸੰਧਿਆ ਸਮੇਂ   ੭ ਰਾਤ ਨੂੰ   ੮ ਖੁਸ਼ੀ
੯ ਕਲਪਣਾਂ   ੧੦ ਮਾਮਾ ਜੀ ਨੂੰ

ਮੰਗਾਇ ਦਸਮ ਪਤਸ਼ਾਇ ॥ ਗੁਰ ਬੰਸਨ ਕੀ ਪੂਜ ਕਰਾਇ ॥ ਬਡੇ ਪੁਸ਼ਾਕੇ ਧਨ ਹੈ ਦੀਨ ॥ ਮਾਨ ਕਰਯੋ ਜਸ ਯੋਗ ਪ੍ਰਬੀਨ ॥ ੧੪ ॥ ਤਿਸ ਦਿਨ ਤੇ ਪੂਣ ਐਸ ਨਭਾਯੋ ॥ ਤ੍ਰੈ ਗੁਰ ਬੰਸਨ ਮਹਿ ਜੋ ਆਯੋ ॥ ਪੰਚ ਸ਼ਤ ਰੋਪੱਯਾ ਇਕ ਘੋਰਾ ॥ ਇਹੈ ਭੇਟ ਕਰ ਮਾਨ ਨ ਥੋਰਾ ॥ ੧੫ ॥ ਪੁਨ ਮਸੰਦ ਸਿਖ ਮੁਖੀ ਅਪਾਰਾ ॥ ਸਭਹਨ ਕੋ ਸੁਭ ਦੇ ਦਸਤਾਰਾ ॥ ਸੰਤ ਮਹੰਤਨ ਦੀਨੋ ਦਾਨ ॥ ਕੀਨ ਬਿਸਰਜਨ ਸ੍ਰੀ ਗੁਨ ਖਾਨ ॥ ੧੬ ॥ ਦੇਤ ਆਸਖਾ ਸੁਜਸ ਉਚਾਰੇ ॥ ਸਭ ਨਿਜ ਨਿਜ ਅਸਥਾਨ ਪਧਾਰੇ ॥ ਬਿਥਰਯੋ ਸੁਜਸ ਸਤਗੁਰੂ ਕੇਰਾ ॥ ਜਿਨ ਸਿੱਖਨ [1]ਅਭਖੇਕਹਿ ਹੇਰਾ ॥ ੧੭ ॥ ਤਿਨ ਤੇ ਸੁਨ ਜਸ ਚਿਤ [2]ਹੁਲਸਾਵੈਂ ॥ ਬਾਂਧਹਿ ਟੋਲੇ ਗੁਰ ਢਿਗ ਆਵੈਂ ॥ ਦਰਸਨ ਕਰ ਮਨ ਕਾਮਨ ਪਾਵੈਂ ॥ ਅਸਬਿਧ ਨਿਤ ਆਵੈਂ ਇਕ ਜਾਵੈਂ ॥ ਭੀਰ ਅਧਕ ਗੁਰ ਨਿਤ ਦਰਬਾਰਾ ॥ ਬਡ ਅਨੰਦ ਹੂੈ ਅੰਤ ਨ ਪਾਰਾ ॥ [3]ਓਜ ਪ੍ਰਤਾਪ ਸਰੀਰ ਅਨੰਦ ॥ ਦਿਨ ਪ੍ਰਤ ਚਾਰਹੁ ਬਧੈਂ ਬਿਲੰਦ ॥ ੧੯ ॥ ਜਿਤਕਸਬੰਧੀ ਪ੍ਰੇਮ ਕਰੰਤੇ॥ਸੋ ਸਭ ਆਵਹਿੰ ਹਰਖ ਧਰੰਤੇ॥ਗੁਰ ਹਰਿ ਗੋਵਿੰਦਦੋਤ੍ਰੈ ਪੰਚ॥ਮਹਾਂ ਬੀਰ ਗਨ ਗੁਨ ਜਿਨ [4]ਸੰਚ॥੨੦॥ਜਬ ਦਸ-ਤਾਰ ਗੁਰੂ ਬੰਧਵਾਈ ॥ ਤਬ ਕੇ ਆਨ ਥਿਰੇ ਪ੍ਰਭ ਪਾਈ॥ਗੁਰੂ ਕ੍ਰਿਪਾਲ ਹੋਇ ਢਿਗ ਰਾਖੇ॥ ਸ਼ਸਤ੍ਰਨ ਬਿੱਦਯਾਂ ਮਹਿੰ ਅਭਲਾਖੇ ॥੨੧॥ [5]ਰਾਇ ਗੁਲਾਬ ਸਿਆਮ ਜੋ ਰਾਇ ॥ [6]ਜੁਗਲ ਭ੍ਰਾਤ ਰਹਿ ਸਤਗੁਰ ਪਾਇ ॥ [7]ਬਿਪ੍ਰ ਮਲਕ ਜਾਤੀ ਗੁਰ ਪ੍ਰੋਧਾ ॥ ਸ੍ਰੀ ਹਰਿ ਗੋਬਿੰਦ ਸੰਗੀ ਜੋਧਾ ॥ ੨੨ ॥ ਦਯਾਰਾਮ [8]ਨੰਦਨ ਤਿਸ ਕੇਰਾ ॥ [9]ਆਯੁਧ ਬਿੱਦਯਾ ਕਰਹਿ ਬਡੇਰਾ ॥ ਗੁਰ [10]ਅਭਖੇਕ ਹੇਤ ਥੋ ਆਯੋ ॥ ਸਾਦਰ ਤਿਸ ਕੋ

---

੧ ਤਿਲਕ ਹੁੰਦਾ ਦੇਖਿਆ ੨ ਪ੍ਰਸੰਨ ੩ ਬਲ ੪ ਇਕੱਤ੍ਰ

੫ ਅਸਾਮ ਦੇ ਰਾਜਾ ਗੁਲਾਬ ਰਾਇ ੬ ਦੋ ੭ ਬ੍ਰਹਮਣ ੮ ਪੁਤਰ

੯ ਸ਼ਸਤ੍ਰ ੧੦ ਤਿਲਕ

ਨਿਕਟ ਟਿਕਾਯੋ ॥ ੨੩ ॥ ਨਿਕਟ ਪਿਤਾਮੇ ਕੇ ਭਟ ਜੋਈ ॥ ਤਿਨਕੇ ਸੁਤ ਨਾਤੀ ਹੋਇ ਕੋਈ ॥ ਦੇਖਹਿਂ ਗੁਰੂ ਪ੍ਰਤਾਪ ਉਚੇਰਾ ॥ ਸ਼ਸਤ੍ਰਨ ਸੋਂ ਅਭਯਾਸ ਬਡੇਰਾ ॥ ੨੪ ॥ ਆਇ ਸਮੀਪ ਨਮ੍ਰ ਸਿਰ ਹੋਇ ॥ ਪ੍ਰਿਥਮ ਬਾਰਤਾ ਭਾਖਹਿਂ ਸੋਇ ॥ ਸੁਨ ਸਭ ਕੋ ਗੁਰ ਧੀਰਜ ਦੇਤ ॥ ਕਰ ਦਰਮਾਹਾ ਢਿਗ ਰਖ ਲੇਤ ॥ ੨੫ ॥ [1]ਲਘ ਦੀਰਘ ਜੇ ਗੁਰ ਢਿਗ ਰਹੇ ॥ ਸਭ ਕੇ ਰੋਜ [2]ਰਜਤਪਨ ਕਹੇ ॥ ਦਿਨ ਪ੍ਰਤਿ ਭੀਰ ਹੋਤ ਅਧਕਾਈ ॥ ਹੇਤ ਜੀਵਕਾ ਨਰ ਸਮਦਾਈ ॥ ੨੬ ॥ ਹੁਤੇ ਪੁਰਾਨਨ ਅੰਸ ਬਹਾਦਰ॥ਅਹੁਦੇ ਦਾਰ ਕੀਨ ਗੁਰ ਸਾਦਰ ॥ ਸ਼ਸਤ੍ਰਨ ਕੋ ਦੀਰਘ ਅਭਯਾਸਾ ॥ ਕਰਹਿਂ ਕਰਾਵਹਿਂ ਪਿਖਹਿਂ ਤਮਾਸਾ ॥ ੨੭ ॥ ਬੰਦੂਕਨ ਤੇ [3]ਲੱਛ ਗਿਰਾਵਹਿਂ ॥ ਕਰਹਿਂ ਸਰਾਹਨ ਪੁਨ ਚਲਵਾਵਹਿਂ ॥ ਬਾਨ ਕਮਾਨ ਗਹੈਂ ਸਭ ਹਾਥਾ ॥ ਤਾਨ ਤਾਨ ਛੋਰਹਿਂ ਬਲ ਸਾਥਾ ॥੨੮॥ ਹੈ ਅਰੂਢ ਕਬ ਵਹਿਰ ਸਿਧਾਰਹਿਂ ॥ [4]ਤੋਮਰ ਗਹੈਂ ਭ੍ਰਮਾਇ ਪ੍ਰਹਾ-ਰਹਿਂ ॥ ਕਰਹਿਂ [5]ਪਲਾਵਨ ਦੇਖ ਮਦਾਨ॥ ਧਰਹਿਂ [6]ਕਵਾਇਦ [7]ਤੁਪਕ ਕ੍ਰਿਪਾਨ ॥ ੨੯ ॥ ਉਤਰਹਿਂ ਜਾਇ ਬਿਲੋਕਹਿਂ ਛਾਯਾ ॥ ਕਬਹੁ [8]ਅਖੇਰ ਕਰਹਿਂ ਮਨ ਭਾਯਾ ॥ ਜਥਾ ਪਿਤਾਮੇ ਸੈਨ ਬਨਾਈ ॥ ਤਥਾ ਸੁਭਟ ਰਾਖੇ ਸਮਦਾਈ ॥ ੩੦ ॥ ਤਿਮ ਹੀ ਸਕਲ ਸਮਾਜ ਬਨਾਯੋ॥ ਦਿਨ ਪ੍ਰਤਿਪੁਰਅਨੰਦਬ੍ਰਿਧਾਯੋ ॥ ਕੇਤਕ ਸਿਖ ਸੇਵਕ ਢਿਗ ਰਹੈਂ ॥ ਜਨਮ ਸਫਲ ਗੁਰ ਦਰਸਨ ਲਹੈਂ ॥ ੩੧ ॥ ਭਾਈ ਗੁਰਦਿੱਤਾ ਗੁਰ ਪਿਆਰਾ ॥ ਗੁਰ ਸੇਵਾ ਕਰ ਜਨਮ ਸੁਧਾਰਾ ॥ ਖੁਸ਼ੀ ਪਾਇ ਗੁਰ ਪੁਰਹਿਂ ਸਿਧਾਯੋ ॥ ਅਪਨੇ ਥਾਨ ਸੁਤਹਿਂ ਠਹਿਰਾਯੋ ॥ ੩੨ ॥ ਭਾਈ ਰਾਮ ਕੁਇਰ ਗੁਰ ਤੀਰ ॥ ਬ੍ਰਿਧ ਤੇ ਪਦਮੀ ਜਿਨਹੁ ਬਜੀਰ ॥ ਅਸ ਸ੍ਰੀ ਗੋਬਿੰਦ ਸਿੰਘ ਸੁਖ ਸਾਜੇ ॥ ਆਨੰਦ ਪੁਰ

੧ ਛੋਟੇ ਵਡੇ ੨ ਰੁਪੈ ੩ ਨਿਸ਼ਾਨਿਆਂ ਨੂੰ ੪ ਬਰਛਾ ੫ ਦੌੜ ਗਏ ੬ ਪਰੇਟ ੭ ਬੰਦੂਕ ੮ ਸ਼ਿਕਾਰ

ਆਨੰਦ ਯੁਤ ਰਾਜੇ ॥ ੩੩ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਨਿਤ ਆਚਰਨ ਰਾਜ ਸਾਜ ਪ੍ਰਸੰਗ ਬਰਨਨੰ ਨਾਮ ਦੁਤੀਓ ਮੰਦਰਰਹਿ ॥ ੨ ॥

ਦੋਹਿਰਾ ॥ ਏਕ ਦਿਵਸ ਦਸਮੇਸ ਜੀ ਬੈਠੇ ਬੀਚ ਦਿਵਾਨ ॥
ਸਿਖ ਸੰਗਤ ਦਰਸ਼ਨ ਕਰੈਂ ਸੁਖ ਲਹਿੰ ਜੁਗਲ ਜਹਾਨ ॥੧॥

ਚੌਪਈ ॥ ਤਬ ਇਕ ਰੀਛ ਕਲੰਦਰ ਲਿਆਯੋ ॥ ਸਮੁਖ ਦੀਵਾਨ ਖੇਲ ਦਿਖਰਾਯੋ ॥ ਸਭ ਸਿੱਖਨ ਪਿਖ ਹਰਖ ਉਪਾਵਾ ॥ ਕਹੈਂ ਕਿ ਇਹੁ ਬਡ ਰੀਛ ਦਿਖਾਵਾ ॥ ੨ ॥ [1]ਚਮਰਦਾਰ ਕੀਰਤੀਆ ਨਾਮ ॥ [2]ਠਾਂਢੋ ਚੌਰ ਕਰਤ [3]ਅਭਰਾਮ ॥ [4]ਖੋੜਸ ਬਰਖ ਆਰਬਲਾ ਜਾਇ ॥ ਭਾਲਕ ਪਿਖਤ ਹਰਖ ਉਰ ਮਾਇ ॥ ੩ ॥ ਕਹਿਤ ਭਯੋ ਦੀਰਘ ਇਸ ਦੇਹ ॥ ਕਿਮ ਗਹਿ ਲੀਨਸ ਇਹ ਦੁਖ ਦੇਹ ॥ ਕੋ [5]ਅਘ ਕਰ ਐਸੀ [6]ਗਤ ਹੋਈ ॥ ਸ੍ਰੀ ਸਤਗੁਰ ਬਿਨ ਲਖਹਿ ਨ ਕੋਈ ॥ ੪ ॥ ਸਭ ਸਿੱਖਨ ਮਹਿੰ ਕਰਨਾ ਸਾਗਰ ॥ ਤਬ ਮੁਸਕਾਵਤ ਕਹਯੋ [7]ਉਜਾਗਰ ॥ ਭੋ ਕੀਰਤੀਆ ਉਰ ਲਖ ਆਪ ॥ ਸੋਭਾ ਰਾਮ ਹੁਤੇ ਤੁਹਿ ਬਾਪ ॥ ੫ ॥ ਅਘ ਬਡ ਭਾਲਕ ਦੇਹ ਲਯੋ ਹੈ ॥ ਗਹਯੋ ਇਨਹੁ ਕੇ ਬਸੀ ਬਿਯੋ ਹੈ ॥ ਕੀਰਤੀਏ ਸਮੇਤ ਸਿਖ ਤਹਾਂ ॥ ਮਾਨਯੋ ਸੁਨਤ ਅਚੰਭਾ ਮਹਾਂ ॥ ੬ ॥ ਹਾਥ ਜੋਰ ਕਰ ਬਿਨੈ ਸੁਨਾਈ ॥ ਸ੍ਰੀ ਸਤਿਗੁਰ ਇਹ ਕਹਾਂ ਅਲਾਈ ॥ ਪਿਤਾ ਆਪ ਕੇ ਪਾਸ ਸਦੀਵ ॥ ਮਮ ਪਿਤ ਰਹਯੋ ਸੇਵ ਬਹੁ ਕੀਵ ॥ ੭ ॥ ਸੰਗਤ ਕੀ ਅਰਦਾਸ ਕਰੰਤਾ ॥ ਜੋ ਪ੍ਰਸਾਦਿ ਹੋਇ ਸੁ ਬਰਤੰਤਾ ॥ ਜੇ ਤਿਸ ਕੋ ਐਸੋ ਫਲ ਭਯੋ ॥ ਮਾਨੁਖ ਤਨ [8]ਭਾਲੂ ਕਾ ਲਯੋ ॥ ੮ ॥ ਮੈਂ ਸੇਵਾ ਤੁਮਰੀ ਅਬ ਕਰੌਂ ॥ ਨਿਸਚੇ ਬੰਦਰ ਕਾ ਤਨ ਧਰੌਂ ॥ ਉੱਤਮ ਪਦ ਮੁਕਤੀ ਲੌ

---

੧ ਚੌਰ ਬਰਦਾਰ ੨ ਖੜੇ ਹੋਏ ੩ ਸੁੰਦਰ ੪ ਸੋਲਾਂ ੫ ਪਾਪ ੬ ਹਾਲਤ ੭ ਪ੍ਰਗਟ ੮ ਰਿੱਛ

ਜੋਇ ॥ ਚਾਹਤ ਰਹਿ ਸੇਵਤ ਗੁਰ ਸੋਇ ॥ ੯ ॥ ਜੇ ਪ੍ਰਾਪਤ ਹ੍ਵੈ ਫਲ [1]ਬਿਪ੍ਰੀਤ ॥ ਕੋ ਸੇਵਹਿਂ ਤੁਮ ਕੋ ਇਹੁ ਨੀਤ ॥ ਕਹਯੋ ਗੁਰੂ ਇਸ ਕੀਤਾ ਪਾਯੋ ॥ ਤੂੰ ਕਰ ਹੈਂ ਤੌ ਭੀ ਲਹਿਂ ਪਾਯੋ ॥ ੧੦ ॥ ਕੀਰਤੀਏ ਕਰ ਜੋਰ ਉਚਾਰਾ ॥ ਹੇ ਪ੍ਰਭ ਕੀਨ ਪਾਪ ਕੋ ਭਾਰਾ ॥ ਜਿਸ ਤੇ ਦੇਹ ਭਾਲੂ ਕੀ ਪਾਈ ॥ ਦੇਹੁ ਸੁਨਾਇ ਮਮ ਭ੍ਰਮ ਮਿਟ ਜਾਈ ॥ ੧੧ ॥ ਪੁਨ ਇਸਕੋ ਨਿਜ ਦਾਸ ਜਨੀਜਹਿ ॥ [2]ਬਿਰਦ ਪਾਲ ਕਰ ਮੁਕਤੀ ਦੀਜਹਿ ॥ ਸ੍ਰੀ ਸਤਿਗੁਰ ਸੁਨ ਸਰਬ ਸੁਨਾਈ ॥ ਤੋਹਿ ਪਿਤਾ ਇਸ ਜੂਨੀ ਪਾਈ ॥ ੧੨ ॥ ਇਕ ਸਿਖ ਧੰਨਾ ਗੁਰ ਕੋ ਪਿਆਰਾ ॥ ਗੁੜ ਗਡ ਲਾਦਿਓ ਕਿਤਹਿ ਸਿਧਾਰਾ ॥ ਗੁਰ ਦਿਵਾਨ ਢਿਗ ਆਯੋ ਜਬੈ ॥ ਸ਼ਬਦ ਧੁਨੀ ਸੁਨਿ ਸ਼੍ਰੋਨ ਸੁ ਤਬੈ ॥ ੧੩ ॥ ਗੁਰ ਦਰਸਨ ਲਾਲਸ ਉਰ ਜਾਗੀ ॥ ਇਕ ਭੇਲੀ ਲੇ ਗੱਡਾ ਤਿਆਗੀ ॥ ਆਯੋ ਭੇਲੀ ਗੁਰ ਧਰ ਆਗੇ ॥ ਬੰਦੇ ਚਰਨ ਅਧਕ ਅਨਰਾਗੇ ॥ ੧੪ ॥ ਪੁਨ ਉਨ ਚਲਯੋ ਸੰਭਾਰਨ ਗਾਡੇ ॥ ਮਾਰਗ ਮਾਹਿਂ ਜੋ ਏਕਲ ਛਾਡੇ ॥ ਤੁਬ ਪਿਤ ਤਬ ਪ੍ਰਸਾਦ ਬਰਤਾਵੈ ॥ ਸੋ ਸਿਖ ਤਹਿਂ [3]ਢਿਗ ਗਾ ਉਤਲਾਵੈ ॥ ੧੫ ॥ ਧੂਰ ਪੰਥ ਤਿਸ ਪਰ ਬਹੁ ਪਰੀ ॥ ਬਦਨ [4]ਸਮਸ [5]ਧੂਸਰ ਸਭ ਭਰੀ ॥ ਤੋਹਿ ਪਿਤਾ ਤੇ [6]ਜਾਚਨ ਕਰਯੋ ॥ ਨਹੀਂ ਕਛੂ ਤਿਸ ਕੇ ਕਰ ਧਰਯੋ ॥੧੬॥ ਪੁਨਹਿਂ ਨਿਕਟ ਹੁਇਮਾਂਗਯੋਕੁਨਕਾ॥ਜਿਸਕੇ ਗਾਢੇ ਸਿਦਕ ਸੁਮਨ ਕਾ॥ ਮੁਖ ਪਾਵਨ ਤੇ ਪਾਵਨ ਹੋਇ ॥ ਉਤਕੰਠਤ ਯਾਂਤੇ ਬਹੁ ਹੋਇ ॥੧੭॥ ਤਵ ਪਿਤ ਨੇ ਕਰ ਕ੍ਰੋਧ ਘਨੇਰਾ ॥ ਝਿਰਕਨ ਕੀਨ ਸਿੱਖ ਤਿਸ ਬੇਰਾ ॥ ਰੀਛ ਬੇਸ ਕਰਕੈ ਮਤ ਮੂੜਾ ॥ ਚੜ੍ਹਯੋ ਸਭਨ ਪਰ ਹੋਤ ਅਰੂੜਾ ॥ ੧੮ ॥ ਪਰੇ [7]ਠਾਂਢੇ ਕਯੋਂ ਆਵਹਿ ॥ ਦੇਹ ਦੇਹ ਕਰ [8]ਰੌਰੋ ਪਾਵਹਿਂ ॥ ਇਮ ਸੁਨ ਕੇ ਸਿਖ ਹੋਇ ਮਨ ਭੰਗ ॥ [9]ਅਵਨੀ ਹੇਰਤ ਭੀੜਾ ਸੰਗ

੧ ਉਲਟ ੨ ਧਰਮ ਪਾਲ ੩ ਮਾਂਸ ੪ ਦਾੜ੍ਹੀ ੫ ਮਿਟੀ ਨਾਲ
੬ ਮੰਗਲਾ ੭ ਖੜਾ ੮ ਰੌਲਾ ੯ ਧਰਤੀ ਵਲ ਵੇਖਦ

॥ ੧੯ ॥ [1]ਲਘੁਕਨ ਪਰਯੋ ਉਠਾਯੋ ਛਿਤ ਤੇ ॥ [2]ਆਨਨ ਮਹਿੰ ਪਾਯੋ ਗੁਰ ਹਿਤ ਤੇ ॥ ਵਾਹਿਗੁਰੂ ਕੋ ਸਿਮਰਨ ਕਰਕੈ ॥ ਤਵ ਪਿਤ ਕੋ ਦਿਜ ਸ੍ਰਾਪ ਉਚਰ ਕੈ ॥ ੨੦ ॥ ਗੁਰ ਸਿੱਖੀ ਕੋ [3]ਲੇਸ ਨ ਤੋਇ ॥ ਅਬਹਿ ਸਰੀਰ ਰੀਛ ਕੋ ਹੋਇ ॥ ਗਯੋ ਉਤਾਇਲ [4]ਸਕਟੇ ਮਿਲਯੋ ॥ ਜਿਤ ਜਾਨੋ ਦੋ ਤਿਤ ਕੋ ਚਲਯੋ ॥ ੨੧ ॥ ਤਵ ਪਿਤ ਦੇਹ ਤਿਆਗ ਭਾ ਭਾਲੂ ॥ [5]ਲਘੁ ਬਯ ਮਹਿੰ ਇਨ ਗਹਯੋ ਸੁਖਾਲੂ ॥ ਉੱਤਰ ਕਾਂਸ਼ੀ ਤੇ ਇਹ ਲਿਆਇ ॥ ਸੁਨਤ ਕਲੰਦਰ ਕਹਿ ਸਤ ਆਇ ॥ ੨੨ ॥ ਪੁਨ ਗੁਰਮੁਖ ਮਾਗਯੋ ਧਨ ਦਯੋ ॥ ਕਾਲੰਦਰ ਤੇ ਭਾਲੂ ਲਯੋ ॥ ਉਠ ਪ੍ਰਭ ਭਾਲੂ ਕੇ [6]ਨਿਯਰਾਯੋ ॥ ਤਬ ਨਿਜ ਦਹਿਨੋ ਚਰਨ ਉਠਾਯੋ ॥ ੨੩ ॥ [7]ਭਾਲੂ ਭਾਲ ਅੰਗੁਸ਼ਟ ਛੁਹਾਯੋ ॥ ਦੇਹ ਤਿਆਗ ਦਿਬ ਦੇਹੀ ਪਾਯੋ ॥ ਚਢ ਬਿਬਾਨ ਬਹੁ ਸਤੁਤ ਉਚਾਰੀ ॥ ਗੁਰ ਪੁਰ ਗਾ ਬਡ ਆਨੰਦ ਧਾਰੀ ॥ ੨੪ ॥ ਪਿਖ ਸਿਖ ਕੀਰਤੀਏ ਯੁਤ ਸਾਰੇ ॥ ਧੰਨ ਸਤਿਗੁਰੂ ਮੁਖਹੁ ਉਚਾਰੇ ॥ ਅਸ ਗੁਰ ਕਰਤੇ ਅਨਕ [8]ਬਿਲਾਸੀ ॥ ਜਨਮ ਮਰਨ ਸਿਖ ਕਾਟਹਿੰ ਫਾਸੀ॥੨੫॥ ਬਿਤਯੋ ਸਜਾਲ [9]ਗ੍ਰੀਖਮ ਪ੍ਰਵਸਾਈ ॥ ਇਕ ਦਿਨ ਗੁਰ [10]ਸ਼ਤਦ੍ਰਵ ਤਟ ਜਾਈ ॥ ਹਿਤ ਜਲ [11]ਕੇਲ ਉਤਾਰੇ ਚੀਰ ॥ ਹੋਏ ਪ੍ਰਵੇਸਨ ਨੀਰ ਗਹੀਰ ॥ ੨੬ ॥ ਇਕ ਦਿਸ ਕੀਨ ਗੁਲਾਬ ਸੁ ਰਾਇ ॥ ਦੂਸਰ ਦਿਸ ਨਿਜ ਕੋ ਠਹਿ-ਰਾਇ ॥ ਅਪਰ ਸਰਬ ਜੁਗ ਭਾਗ ਕਰਾਇ ॥ ਅਰਧੋ ਅਰਧ ਲੀਨ ਸੁਖ ਪਾਇ ॥ ੨੭ ॥ ਪ੍ਰਿਥਕ ਪ੍ਰਿਥਕ ਹ੍ਵੈ ਸਨਮੁਖ ਕਰੇ ॥ ਬਲ ਕਰ ਸਭ ਛੀਟਨ ਤੇ ਭਿਰੇ ॥ ਹਾਥਨ ਤੇ ਨੈਨਨ ਮਹਿੰ ਡਾਰਹਿੰ ॥ ਪੁਨਹਿੰ ਧਕੇਲਹਿੰ ਹਾਥ ਉਬਾਰਹਿੰ ॥ ੨੮ ॥ ਕੇ ਬਯਾਕੁਲ ਹ੍ਵੈ ਭਾਜ

੧ ਥੋੜਾ ਜਿਨਕਾ ਪ੍ਰਸਾਦਿ ਦਾ ਧਰਤੀ ਤੇ ਪਿਆ ਹੋਇਆ ਚੁਕਿਆ ੨ ਮੁਖ ਵਿਚ
੩ ਰੰਚਕ ਭਰ ੪ ਗਡੇ ਮਗਰ ੫ ਛੋਟੀ ਉਮਰਾ ੬ ਨੇੜੇ
੭ ਰਿਛ ਦਾ ਮੱਥਾ ੮ ਕੌਤਕ ੯ ਜੇਠ ਹਾੜ ਦਾ ਮਹੀਨਾ ੧੦ ਸਤਲੁਜ
੧੧ ਕਿਨਾਰੇ

ਸਿਧਾਵਹਿਂ ॥ ਕਿਹ ਰੋਕਹਿਂ ਸੋ ਜਾਨ ਨ ਪਾਵਹਿਂ ॥ ਦ੍ਵੈ ਘਟਕਾ ਲਗ ਕਰ ਕਰ ਜੋਰ। ਛੀਟਨ ਸੰਗ ਭਿਰੇ ਜੁਗ ਓਰ ॥ ੨੯ ॥ ਸ੍ਰੀ ਗੁਬਿੰਦ ਸਿੰਘ ਬਲ ਕਰ ਫੇਰਾ ॥ ਲਿਯੋ ਗੁਲਾਬ ਰਾਇ ਕੋ ਘੇਰਾ ॥ ਨੇਤ੍ਰ ਨਹੀਂ ਉਘਰਨ ਕੋ ਛੋਰੇ ॥ [1]ਅਵਸਰ ਪਾਇ ਗਯੋ ਸੋ ਦੌਰੇ ॥ ੩੦ ॥ ਜਾਂ ਧਰ ਪਰ ਸਭ ਬਸਨ ਉਤਾਰੇ ॥ ਗਯੋ ਗੁਲਾਬ ਰਾਇ ਬਲਹਾਰੇ ॥ ਨੈਨਨ ਤੇ ਕਛੁ ਪਿਖਯੋ ਨ ਜਾਈ ॥ ਲੀਨ ਸਤਿਗੁਰੂ ਪਾਗ ਉਠਾਈ ॥ ੩੧ ॥ ਤਬ ਸੰਗੋ ਨੇ ਤਿਸੇ ਨਿਹਾਰਾ ॥ ਕਹਯੋ ਗੁਰੂ ਕੋ ਇਹੁ ਦਸਤਾਰਾ ॥ ਮਤ ਬਿਤ ਰਹੀ ਨ ਜਲ ਬਿਚਲਾਇ॥ ਸੁਨਤ ਡਰਯੋ ਚਹਿ ਤਬ ਉਤਰਾਇ ॥ ੩੨ ॥ ਪਿਖ ਕਲਗੀਧਰ ਤਬਹਿ ਉਚਾਰਾ ॥ ਰਹਿਨ ਦੇਹੁ ਅਬ ਨਾਹਿ ਉਤਾਰਾ ॥ ਇਸ ਕੋ ਫਲ ਕਿਸ ਕਾਲਹਿਂ ਪਾਈ ॥ ਅਸ ਕਹਿ ਅਪਰ ਮੰਗਾਇ ਬੰਧਾਈ ॥ ੩੩ ॥ ਬਚ ਬਿਲਾਸ ਬਹੁ ਹਾਸ ਬਿਲਾਸੇ॥ਆਇਪੁਰੀਸਤਿਗੁਰਸੁਖਰਾਸੇ॥ ਅਹੁ ਸੋਤਾ ਗੁਰ ਬਚ ਸਫਲਾਯੋ ॥ ਜਬ ਗੁਰ ਦੱਖਨ ਓਰ ਸਿਧਾਯੋ ॥ ੩੪ ॥ ਰਾਇ ਗੁਲਾਬ ਅਨੰਦ ਪੁਰ ਰਏ ॥ ਸਿੱਖ ਸਭੀ ਇਸ ਪੂਜਤ ਭਏ ॥ ਚਾਰ ਪੁੱਤ੍ਰ ਬੇ ਸ਼ਾਂਤੀ ਭਏ ॥ ਆਪ ਗੁਲਾਬ ਗੁਰ ਪੁਰੀ ਗਏ ॥ ੩੫ ॥ ਬੰਸ ਪ੍ਰਚਲਤ ਨ ਆਗੇ ਭਈ ॥ ਨਹੀਂ ਅਪਰ ਕਿਹ ਪਾਗ ਸੁ ਦਈ ॥ ਸ੍ਰੀ ਗੁਰ ਲੀਲ੍ਹਾ ਅਪਰ ਅਪਾਰਾ ॥ ਕੋ ਨਹਿਂ ਸਕਹਿਂ ਪਾਇ ਤਿਹ ਪਾਰਾ ॥੩੬॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮਮਹਿਲੇ ਰੋਛ ਔ ਗੁਲਾਬ ਰਾਇ ਪ੍ਰਸੰਗ ਬਰਨਨੰ ਨਾਮ ਤ੍ਰਿਤਿਯੋ ਮੰਦਰਹਿ ॥ ੩ ॥

ਦੋਹਿਰਾ ॥ ਸ੍ਰੀ ਸਤਿਗੁਰ ਦਸਮੇਸ ਜੀ ਨਿਤ ਸ਼ਸਤ੍ਰਨ ਅਭ੍ਯਾਸ ॥
ਸਿਖ ਸੰਗਤ ਨਿਤ ਨਈ ਬਹੁ ਆਵੈ ਸ੍ਰੀ ਪ੍ਰਭ ਪਾਸ ॥ ੧ ॥

ਚੌਪਈ ॥ ਸ਼ਸਤ੍ਰ [2]ਤੁਰੰਗਮ ਜੋ ਸਿਖ ਲਿਆਵੈ ॥ ਅਰਪਹਿ ਆਗੇ ਸੀਸ ਨਿਵਾਵੈ ॥ ਹੁਇ ਪ੍ਰਸੰਨ ਦੇਂ ਖੁਸ਼ੀ ਘਨੇਰੀ ॥ ਪੂਰਵਹਿਂ

---

[1] ਮੌਕਾ [2] ਘੋੜੇ

ਤਿਸ [1]ਅਭਲਾਖ ਬਡੇਰੀ ॥ ੨ ॥ ਦੂਰ ਦੂਰ ਤੇ ਨਿਤ ਸਿਖ ਆਵਹਿਂ ॥ ਸ੍ਰੀ ਮੁਖ ਤੇ ਸਭ ਮਹਿਂ ਫੁਰਮਾਵਹਿਂ ॥ ਜੋ ਸਿੱਖ ਹਮ ਹਿਤ [2]ਆਯੁਧ ਲਿਆਵੇ ॥ ਸੋ ਸਿਖ ਖੁਸ਼ੀ ਗੁਰੂ ਕੀ ਪਾਵੈ ॥ ੩ ॥ ਦੇਸ ਬਿਦੇਸ ਬਿਖੈ ਬਿਦਤਾਈ ॥ ਧਨ ਖਰਚਹਿਂ ਸਿਖ ਜਿਤ ਕਿਤ ਆਈ ॥ ਹੈ ਆਯੁਧ ਖੋਜਹਿਂ ਫਿਰ ਘਨੇ ॥ ਅਰਪਹਿਂ ਆਨ ਪ੍ਰੇਮ ਪਗ ਸਨੇ ॥ ੪ ॥ ਦਿਨ ਪ੍ਰਤਿ ਹੁਇ ਉਤਸ਼ਾਹੁ ਬਿਸਾਲਾ ॥ ਨਿਕਟ ਰਹਿਨ ਲਾਗੇ ਸਿਖ ਜਾਲਾ ॥ ਆਯੁਧ ਬਿੱਦਯਾ ਕੋ ਅਭਿਯਾਸੰ ॥ ਕਰਤ ਕਰਾਵਤ ਸ੍ਰੀ ਸੁਖ ਰਾਸੰ ॥ ੫ ॥ ਵਹਿਰ ਜਾਇ ਧਰਵਾਇੰ ਨਿਸ਼ਾਨਾ ॥ ਕਰਹਿਂ ਚਲਾਵਨ ਧਨ ਤੇ ਬਾਨਾ ॥ ਕਬਹੁ [3]ਕਵਾਦਾ [4]ਐਂਚਨ ਕਰੈਂ ॥ ਜਿਮ [5]ਭੁਜ [6]ਦੰਡ ਅਧਕ ਬਲ ਧਰੈਂ ॥ ੬ ॥ ਸੁਨਹਿਂ ਪਿਤਾਮੇਂ ਕੀ ਵਡਿਆਈ ॥ ਪਰੇ ਜੰਗ ਬਡ [7]ਭਟ ਸਮਦਾਈ ॥ ਦੀਹ ਕਠੋਰ ਸਰਾਸਨ ਧਾਰਹਿਂ ॥ ਸ਼ਤ੍ਰ ਅਨੇਕਨ ਤੇ ਕਰ ਡਾਰਹਿਂ ॥ ੭ ॥ ਜਿਨ ਕੇ ਆਗੇ ਅਰਯੋ ਨ ਕੋਈ ॥ ਕਈ ਬੇਰ ਬਡ ਸੰਘਰ ਹੋਈ ॥ ਸੁਨਹਿਂ [8]ਚੌਪ ਚਿਤ ਅਧਕ ਬਧਾਵਹਿਂ ॥ ਕਾਰੀਗਰਨ ਹਜੂਰ ਬੁਲਾਵਹਿਂ ॥ ੮ ॥ ਦੇ ਦੇ ਸੀਖ ਘਰਾਵਹਿਂ ਖਪਰੇ ॥ ਇਸ ਰੀਤ ਗਨ ਆਯੁਧ ਅਪਰੇ ॥ ਸੇਲੇ [9]ਸਾਗਨ [10]ਆਯੁਧ ਭਲੇ ॥ ਕਾਰੀਗਰ ਲੇ ਲੇ ਗਨ ਮਿਲੇ ॥ ੯ ॥ ਹੇਰ ਹੇਰ ਸ਼ਸਤ੍ਰਨ ਹਰਖਾਵੈਂ ॥ ਬਖਸ਼ਿਸ਼ ਧਨ ਕੀ ਅਧਕ ਦਿਵਾਵੈਂ ॥ ਸੁਨ ਸੁਨ ਜਸ ਆਵਹਿਂ ਸਿਖ ਘਨੇ ॥ ਆਯੁਧ ਅਰਪਤ ਹੈਂ ਅਨਗਨੇ ॥ ੧੦ ॥ ਬੀਰ ਸਮੀਪੀ ਬਖਸ਼ਨ ਕਰੈਂ ॥ ਗਹੈਂ ਸੁ ਹਰਖ ਰਿਦੇ ਬਹੁ ਧਰੈਂ ॥ ਦਿਨ ਪ੍ਰਤਿ ਅਧਕ ਸਮਾਜ ਵਧਾਵੈਂ ॥ ਰਾਖਹਿਂ ਚਾਕਰ ਜੇ ਢਿਗ ਆਵੈਂ ॥ ੧੧ ॥ ਕਿਤਕ ਦੇਗ ਤੇ ਅਚਹਿਂ ਅਹਾਰਾ ॥ ਕਿਤਕ

---

੧ ਇਛਾ   ੨ ਸ਼ਸ਼ਤ੍ਰ   ੩ ਕਰੜਾ   ੪ ਖਿਚਣਾ ਕਰਦੇ ਹਨ

੫ ਬਾਹਾਂ   ੬ ਡੰਡੇ ਵਤ   ੭ ਸੂਰਮੇ   ੮ ਖੁਸ਼ ਹੋਕੇ   ੯ ਬ੍ਰਛੀਆਂ

੧੦ ਸਸ਼ਤ੍ਰ

ਰਸਤ ਲੇਵਹਿਂ ਸਿਰਕਾਰਾ ॥ ਧਨ ਕੀ ਦੇਤ ਨੌਕਰੀ ਤਿਨੈ ॥ ਜੇ ਨਿਤ ਰਹਿਤ ਬੀਰ ਰਸ ਸਨੈ ॥੧੨॥ [1]ਹਯਨ ਅਰੂਢਹਿਂ ਵਹਿਰ ਸਿਧਾਰਹਿਂ॥ ਬ੍ਰਿੱਤ [2]ਅਖੇਰ ਕਰਹਿਂ [3]ਮੁਦ ਧਾਰਹਿਂ ॥ ਸਿੰਘ ਰੀਛ [4]ਝੰਖਾਰ ਪ੍ਰਹਾਰਹਿਂ ॥ [5]ਮ੍ਰਿਗ ਬਰਾਹ ਚਿੱਤਰੇ ਬਹੁ ਮਾਰਹਿਂ ॥ ੧੩ ॥ ਕੋ [6]ਤੁਫੰਗ ਕੋ ਛੋਰਤ ਹਨੈ ॥ ਕੋ ਧਨ ਬਾਨ ਮਾਰ ਲੇਹਿ ਘਨੈ ॥ ਕੋ ਕ੍ਰਿਪਾਨ ਤੇ ਕਰਹਿਂ ਸਿੰਘਾਰਨ ॥ ਕੋ [7]ਤੋਮਰ ਭ੍ਰਮਾਏ ਪ੍ਰਹਾਰਨ ॥ ੧੪ ॥ [8]ਸਿਕਰੇ ਜੁੱਰਰੇ ਬਾਜ ਰੁ ਸ੍ਵਾਨ ॥ ਇਨ ਤੇ ਕਰਹਿਂ ਅਖੇਰ ਮਹਾਨ ॥ ਹੈ ਅਰੂਢਬੇ ਆਯੁਧ ਬਿੱਧਯਾ ॥ ਸਿਖਲਾਵਹਿਂ ਸਭ ਬਿਧ ਕਰ ਸਿੱਧਯਾ ॥ ੧੫॥ ਅਨਕ ਪ੍ਰਕਾਰ ਬਿਲਾਸ ਬਿਲਾਸੇ ॥ ਕਾਟਹਿਂ ਜਨਮ ਮਰਨ ਨਿਜ ਦਾਸੇ ॥ ਅਬ ਸੁਨੀਅਹਿਂ ਇਕ ਰੁਚਰ ਪ੍ਰਸੰਗਾ ॥ ਜਿਸ ਤੇ ਹ੍ਵੈ ਮਨ ਅਧਕ ਉਮੰਗਾ ॥ ੧੬ ॥

ਦੋਹਿਰਾ ॥ ਦਯਾਲ ਦਾਸ ਮਾਸੰਦ ਇਕ ਕਾਬਲ ਬਿਖੈ ਰਹਾਇ ॥
ਕਾਰ ਬਟੋਰੈ ਗੁਰੂ ਕੀ ਪਹੁੰਚਾਵੈ ਮਨ ਲਾਇ ॥ ੧੭ ॥

ਚੌਪਈ ॥ ਸੂਬੇ ਕਾਬਲ ਨੇ ਇਕ ਬੇਰਾ ॥ ਹਿਤ ਦਿਲੀਸ ਪਸ਼ਮੰਬਰ ਡੇਰਾ ॥ ਬਨਵਾਯੋ ਜੁਗ ਲਾਖ ਲਗਾਯੋ॥ ਦਿਹਲੀ ਪਤ ਕੇ ਨਿਕਟ ਪਠਾਯੋ ॥ ੧੮ ॥ ਪਿਖ ਸੋ ਦਿਆਲ ਦਾਸ ਮਨ ਆਈ ॥ ਅਸ ਬਿਧ ਡੇਰਾ ਗੁਰ ਹਿਤ ਚਾਈ ॥ ਸਾਚੇ ਪਾਤਸ਼ਾਹਿ ਗੁਰ ਪੂਰੇ ॥ ਚਯੇ ਸਮਾਜ ਤਿਨੌਂ ਢਿਗ ਰੂਰੇ ॥ ੧੯ ॥ ਦੁਨੀ ਚੰਦ ਇਕ ਗੁਰ ਸਿੱਖ ਭਾਰਾ ॥ ਕਾਬਲ ਮਹਿਂ ਲਾਖਨ ਬਿਵਹਾਰਾ ॥ ਸੁਖਨਾ ਸੁਖੀ ਪੁੱਤ੍ਰ ਹਿਤ ਗੁਰ ਕੀ ॥ ਲਈ ਮੁਰਾਦ ਗੁਰੂ ਤੇ ਉਰ ਕੀ ॥ ੨੦ ॥ ਅਰ ਪੁਨ ਥਾ ਦਸਵੰਧ ਅਪਾਰਾ ॥ ਏਕ ਲਾਖ ਭਾ ਟੋਟਰ ਸਾਰਾ ॥ ਦਯਾਲ ਦਾਸ ਜੀ ਤਿਸ ਢਿਗ ਗਯੋ ॥ ਗੁਰ ਹਿਤ ਡੇਰੇ ਕੋ ਬਚ ਕਹਯੋ

---

੧ ਘੋੜਿਆਂ ਤੇ  ੨ ਸ਼ਿਕਾਰ  ੩ ਖੁਸ਼ੀ ਨੂੰ  ੪ ਬਾਘਾਂ ਸਿੰਘਾ
੫ ਹਰਨ  ੬ ਬੰਦੂਕ  ੭ ਬ੍ਰਛਾ  ੮ ਬਾਜਾਂ ਦੀ ਜਾਤੀਆਂ

॥ ੨੧ ॥ ਸੁਨ ਸਿਖ ਦੁਨੀ ਚੰਦ [1]ਹਰਖਾਨਾ ॥ ਕਹਯੋ ਕਿ ਦਯਾਲ ਦਾਸ ਬੁਧਵਾਨਾ ॥ ਧੰਨ ਅਹੋ ਅਸ ਤੁਹਿ ਮਨ ਆਯੋ ॥ ਚਹੀਅਹਿ ਤਿਹ ਤੇ ਅਧਕ ਬਨਾਯੋ ॥ ੨੨ ॥ ਇਕ ਲਖ ਸਤਿਗੁਰ ਕੇ ਢਿਗ ਮੇਰੇ ॥ ਪਰ ਦਿਹੁ ਸਵਾ ਲਾਖ ਬਿਨ ਦੇਰੇ ॥ ਅਪਰ ਸਿਖਨ ਤੇ ਗੁਰ ਹਿਤ ਲੇਵੈਂ ॥ ਜੋ ਦਸਵੰਧ ਕਾਰ ਸਭ ਦੇਵੈਂ ॥ ੨੩ ॥ ਕਰਵਾਵਹੁ ਡੇਰਾ ਸੁਭ ਤਿਆਰ ॥ ਭਾਈ ਦਿਆਲਾ ਬਿਨਾ ਅਵਾਰ ॥ ਸੁਨਤ ਦਿਆਲ ਮਨ ਹਰਖ ਬਢਾਯੋ ॥ ਦੁਨੀ ਸੁ ਚੰਦ ਸਹਾਇਕ ਪਾਯੋ ॥ ੨੪ ॥ ਕਾਰੀਗਰ ਸੋ ਲੀਨ ਬੁਲਾਇ ॥ ਜਿਨ ਸੁਭ ਡੇਰਾ ਹਿਤ ਕਿਯ ਸ਼ਾਇ ॥ ਜੋ ਚਹੀਅਤ ਸਭ ਵਸਤ ਪੁਚਾਹੀ ॥ ਕਹਯੋ ਕਿ ਨਿਕਟ ਗਯੋ ਜਸ ਸ਼ਾਹੀ ॥ ੨੫ ॥ ਤਿਸ ਤੇ ਆਛੋ ਦੇਹੁ ਬਨਾਇ ॥ ਗੁਰ ਘਰ ਧਨ ਕੀ ਤੋਟ ਨ ਕਾਇ ॥ ਸਭ ਸਿੱਖੀ ਤੇ ਗੁਰ ਕੀ [1]ਕਾਰ ॥ ਸਵਾ ਲਾਖ ਤਬ ਕੀਨ ਤਿਆਰ ॥ ੨੬ ॥ ਕਿਤਕ ਕਾਲ ਮਹਿ ਭਯੋ ਤਿਆਰਾ ॥ ਅਤਿ ਸੁੰਦਰ ਸਭ ਬਿਧ [2]ਛਬ ਵਾਰਾ ॥ ਢਾਈ ਲਾਖ ਸਭ ਖਰਚਨ ਕੀਨ ॥ ਦੁਨੀ ਚੰਦ ਜੁਤ ਆਨੰਦ ਭੀਨ ॥ ੨੭ ॥ ਸਭ ਸੰਗਤ ਕੋ ਕੀਨ ਤਿਆਰ ॥ ਚਲੇ ਤਹਾਂ ਤੇ ਭਲੇ ਸੰਭਾਰ ॥ ਮਿਲੇ ਆਨ ਸਤਿਗੁਰ ਪਗ ਪਰੇ ॥ ਡੇਰਾ ਤਯਾਰ [3]ਨਵੇਦਨ ਕਰੇ ॥ ੨੮ ॥ ਅਪਰ ਵਸਤ ਬਹੁ ਭੇਟ ਚੜਾਈ ॥ ਮਨੋ ਕਾਮਨਾ ਗੁਰ ਤੇ ਪਾਈ ॥ ਹੁਕਮ ਦੀਨ ਸਤਿਗੁਰ ਤਿਸ ਬੇਰਾ ॥ ਲਗਵਾਵਹੁ ਮਦਾਨ ਮਹਿੰ ਡੇਰਾ ॥ ੨੯ ॥ [4]ਸਾਯੰਕਾਲ ਦਿਵਾਨ ਲਗਾਵਹਿੰ ॥ ਸਭ ਸੰਗਤ ਹਿਤ ਦਰਸਨ ਆਵਹਿੰ ॥ ਸੁਨ ਆਇਸ ਤਬ ਬੀਚ ਮਦਾਨ ॥ ਕਾਰੀਗਰ ਸੋ ਲਗੇ ਲਗਾਨ ॥ ੩੦ ॥ ਤਨੀ ਕਨਾਤ ਚੁਫੇਰੇ ਜੋਈ ॥ ਕਾਰਚੋਬ ਬਹੁ ਬਿਧ ਕੀ ਹੋਈ ॥ ਬੂਟੇ ਨਿਕਸੇ ਬਾਗ ਮਨਿੰਦ ॥ ਫਲ ਫੂਲਨ ਦਲਕਤ [5]ਅਰਬਿੰਦ ॥ ੩੧ ॥ ਪੁਨ ਤੰਬੂ ਤਾਨਯੋ ਤਿਸ ਮਾਹੀਂ ॥

[1] ਸਵਾ [2] ਸੁੰਦਰ [3] ਅਰਪਨ ਕੀਤਾ [4] ਸੰਧਿਆ ਸਮੇਂ [5] ਕਮਲ

ਕੰਚਨ ਕਲਸ [1]ਤੁੰਗ ਇਕ ਜਾਹੀ ॥ ਚਾਰ ਕੌਨ ਮਹਿ ਕਲਸ ਸੁ
ਚਾਰ ॥ ਦਿਪਹਿੰ ਭਾਨ ਸਮ ਦਿਹੈਂ ਬਹਾਰ ॥ ੩੨ ॥ ਚੋਬ ਸੁ ਚਾਂਦੀ
ਚਾਮੀਕਰ ਕੀ ॥ ਕਰੀ ਅਜਾਇਬ ਕਾਰੀਗਰ ਕੀ ॥ [2]ਚਾਰੁ ਚਾਂਦਨੀ
ਚਮਕ ਚੁਕੌਨੀ ॥ ਤਨੀ ਤਾਨ ਕਰ ਦੀਪਤ [3]ਲੋਨੀ ॥ ੩੩ ॥ ਫਰਸ਼
ਕਲੀਨੀ ਅਧਕ ਡਸਾਇ ॥ ਗੁਰ ਹਿਤ [4]ਮਸਨਦ ਊਚ ਸੁਹਾਇ ॥
ਬਡ [5]ਉਪਧਾਨ ਟਿਕਾਵਨ ਕਰਯੋ ॥ ਸ਼ੋਭਾ ਕੋ ਕਵਿ ਸਕਹਿ ਨ
ਰਰਯੋ ॥ ੩੪ ॥ ਤੀਸਰ ਪਹਿਰ ਭਯੋ ਜਬ ਆਇ ॥ ਸ੍ਰੀ ਸਤਿਗੁਰ
ਢਿਗ ਅਰਜ ਕਰਾਇ ॥ ਪ੍ਰਭੁ ਜੀ ਤਿਆਰ ਸੁ ਡੇਰਾ ਭਯੋ ॥ ਕ੍ਰਿਪਾ
ਧਾਰ ਨਿਜ ਦਰਸ ਦਿਖਯੋ ॥ ੩੫ ॥ ਸ੍ਰੀ ਗੁਰ ਬਸਤਰਨ ਸ਼ਸਤ੍ਰ
ਸਜਾਇ ॥ [6]ਮਾਤਲ ਸੰਗ ਚਲੇ ਮੁਦ ਪਾਇ ॥ ਭਏ ਪ੍ਰਸੰਨ ਜਬਹਿ
[7]ਪ੍ਰਵਸਾਏ ॥ ਮਾਤਲ ਨੇ ਤਬ ਅਧਕ ਸਰਾਏ ॥ ੩੬ ॥ ਸਰਬ
ਸਿਰੋਮਣ ਤੁਮ ਜਿਮਅਹੋ॥ਤਿਮ ਇਹੁ ਜਗ ਤੇ ਉੱਤਮ ਲਹੋ ॥ ਸੁਨਯੋ
ਦਿਲੇਸਰ ਢਿਗ ਅਸ ਗਯੋ ॥ ਇਸ ਕੇ ਸਮ ਸੋ ਬਨਤ ਨ ਭਯੋ ॥
੩੭ ॥ ਬੈਠੇ ਸੋਭਾ ਗੁਰੂ ਉਦਾਰ ॥ ਆਇ ਸਿੱਖ ਲਾਗਯੋ ਦਰਬਾਰ
॥ ਰਾਗੀ ਸ਼ਬਦ ਗਾਇੰ ਮੁਦ ਪਾਇ ॥ ਢੁਰੈ [8]ਚਮਰ ਗੁਰ ਸੀਸ
ਸੁਹਾਇ ॥ ੩੮ ॥ ਸਭਹਨ ਹੇਰ ਅਨੰਦ ਅਪਾਰਾ ॥ ਸੰਧਯਾ ਲਗ
ਲਾਗਯੋ ਦਰਬਾਰਾ॥ਪਠ ਰਹਿਰਾਸ ਭੋਗ ਕੋ ਪਾਇ॥ਦਯਾਲ ਦੁਨੀਸਸਿ
ਇੱਛ ਪੁਰਾਇ ॥ ੩੯ ॥ ਇਤਿ ਸ੍ਰੀ ਗੁਰ ਪੁਰ
ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਕਾਬਲ ਤੇ ਪਸ਼ਮੰਬਰ ਡੇਰਾ ਆਵਨ
ਪ੍ਰਸੰਗ ਬਰਨਨੰ ਨਾਮ ਚਤ੍ਰਥੋ ਮੰਦਰਹਿ ॥ ੪ ॥

ਦੋਹਿਰਾ ॥ ਅਬ ਤਿਸ ਭੂਪਤ ਸੁਤ ਕਥਾ ਕਹੌਂ ਸੁਨੋ ਮਨ ਲਾਇ ॥
ਨਵਮ ਗੁਰੂ ਆਸਾਮ ਗੇ ਰਾਮ ਰਾਇ ਬਰ ਦਾਇ ॥ ੧ ॥

---

੧ ਉਚਾ ੨ ਸੁੰਦਰ ਚਾਂਦਨੀ ਚਾਰ ਨੁਕਰਾਂ ਵਾਲੀ ੩ ਸੁੰਦਰ ੪ ਚੌਕੀ
੫ ਤਕੀਆ ੬ ਮਾਮਾ ੭ ਪ੍ਰਵੇਸ਼ ੮ ਚੌਰ

ਚੌਪਈ ॥ ਗੁਰ ਬਰ ਤੇ ਤਿਹ ਸੁਤ ਉਪਜਯੋ ॥ ਬਹੁ ਉਤ-ਸ਼ਾਹਿ ਕਰਤ ਸੋ ਭਯੋ ॥ ਰਤਨ ਰਾਇ ਤਿਸ ਨਾਮ ਰਖਾਵਾ ॥ ਸਾਤ ਬਰਸ ਕਾ ਜਬ ਹ੍ਵੈ ਆਵਾ ॥ ੨ ॥ ਬੈਸ ਅੰਤ ਤੇ ਨਰਪਤ ਮਰਯੋ ॥ ਮਾਤਾ ਪੁਨ ਸੁਤ ਕੋ [1]ਪ੍ਰਤਪਰਯੋ ॥ [2]ਦ੍ਵਾਦਸ ਸੰਮਤ ਕੋ ਜਬ ਹੋਵਾ ॥ ਇਕ ਦਿਨ [3]ਮੁਕਰ ਭਲੀ ਬਿਧ ਜੋਵਾ ॥ ੩ ॥ ਕੰਘਾ ਕਰਹਿ ਸੁ ਕੇਸਨ ਮਾਹਿਂ ॥ ਪੁਨ [4]ਜੂਰੋਂ ਬੰਧਨ ਕਿਯ ਤਾਹਿਂ ॥ ਦੇਖਤ ਮੁਕਰ ਬਿਖੈ ਨਿਜ ਸਿਰ ਕੋ ॥ ਤਿਸ ਪਰ ਹੇਰਯੋ ਚਿਹਨ ਮੁਹਿਰਕੋ ॥ ੪ ॥ ਅੰਗਰੀ ਸੰਗ ਕੇਸ ਕੌ ਟਾਰੈ ॥ ਬਾਰ ਬਾਰ ਸੋ ਥਾਨ ਨਿਹਾਰੈ ॥ ਨਹੀਂ ਕੇਸ ਜਾਮੇ ਕਯਾ ਹੇਤ ॥ ਲਗੀ ਚੋਟ ਜਬ ਬੈਸ ਅਚੇਤ ॥ ੫ ॥ ਕੈ [5]ਬਿਸਫੋਟਕ ਨਿਕਸਯੋ ਹੋਇ ॥ ਅਸ ਸੰਸੈ [6]ਨ੍ਰਿਪ ਨੰਦਨ ਕੋਇ ॥ ਪਗਿਯਾ ਬਾਂਧਤ ਕਰਤ ਬਿਚਾਰਨ ॥ ਜਨਨੀ ਜਾਨਤ ਹੁਇ ਇਸ ਕਾਰਨ ॥ ੬ ॥ ਇਮ ਮਨ ਠਾਨ ਪਯਾਨੋ ਕੀਨ ॥ ਜਿਹ ਠਾਂ ਅੰਤਹਿ ਪੁਰ [7]ਆਸੀਨ ॥ ਨਿਕਟ ਬੈਠ ਕਰ ਬੂਝੀ ਤਹਾਂ ॥ ਸਿਰ ਮਹਿਂ ਚਿੰਨ੍ਹ ਹੇਤ ਇਸ ਕਹਾਂ ॥ ੭ ॥ ਲਗੀ ਚੋਟ ਕੈ ਭਾ ਬਿਸਫੋਟ ॥ ਕੇਸ ਨ ਜਾਮੇ ਕੌਨੇ ਖੋਟ ॥ ਸੁਨ ਰਾਨੀ ਸਭ ਕਹਯੋ ਬ੍ਰਿਤੰਤ ॥ ਇਤਿ ਆਏ ਸਤਿਗੁਰ ਭਗਵੰਤ ॥ ੮ ॥ ਤੋਰ ਪਿਤਾ ਗਮਨਯੋ ਤਿਸ ਪਾਸ ॥ ਸੁਤ ਬਾਂਛਤ ਕੀਨਸ ਅਰਦਾਸ ॥ ਸੁਨ ਗੁਰ ਮੁਹਿਰ ਹਾਥ ਤੇ ਲਾਈ ॥ ਚਿੰਨ੍ਹਤ ਸੁਤ ਹੁਇ ਸਿਰ ਉਪਜਾਈ ॥੯॥ ਮਹਿਪਾਲਕ ਸਿਰ ਲਾਗੀ ਜੋਈ ॥ ਤੋਹਿ ਸੀਸ ਪਰ ਜਾਨਹੁ ਸੋਈ ॥ ਤੂੰ ਜਨਮਯੋ ਗੁਰ ਸਿੱਖ ਮਹਾਨਾ॥ਸਿਰ ਪਰਮੁਹਿਰ ਲਗੇ ਤੇ ਜਾਨਾ ॥੧੦॥ ਨ੍ਰਿਪ ਸੁਤ ਸੁਨ ਕੈ ਮਨ ਬਿਸਮਾਯੋ ॥ ਇਹ ਤੋ ਅਦਭੁਤ ਹੇਤੁ ਬਤਾਯੋ ॥ ਪੁਨ ਕਹਿ ਜਨਨੀ ਸਤਿਗੁਰ ਕਹਾਂ॥ਜਿਨ ਮਹਿਂ ਸ਼ਕਤੀ ਪਹੀਅਤ ਮਹਾਂ ॥੧੧॥

---

[1] ਪਾਲਿਆ [2] ਬਾਰਾਂ ਸਾਲਾਂ ਦਾ [3] ਸ਼ੀਸ਼ਾ [4] ਜੂੜਾ
[5] ਫੋੜਾ [6] ਰਾਜੇ ਦਾ ਪੁਤਰ [7] ਇਸਥਿਤ

ਦਰਸਨ ਕਰਬੇ ਮਨ ਉਮਗਾਯੋ ॥ ਜਿਨਕੇ ਬਰ ਤੇ ਮੁਹਿ ਉਪਜਾਯੋ ॥ ਰਾਨੀ ਕਹਯੋ ਬੈਕੁੰਠ ਸੁ ਗਏ ॥ ਸਿੰਘਾਸਨ ਪਰ ਤਿਨ ਸੁਤ ਭਏ ॥ ੧੨ ॥ ਜਨਮੇ ਪਟਨੇ ਨਗਰ ਮਝਾਰੀ ॥ ਅਬ ਪੁਰ ਅਨਦ ਪੰਜਾਬ ਮਝਾਰੀ ॥ ਨ੍ਰਿਪ ਸੁਤ ਸੁਨਤ ਰਿਦੇ ਆਨੰਦਾ ॥ ਜਗੀ ਦੇਖਬੇ ਚਾਹ ਬਿਲੰਦਾ ॥ ੧੩ ॥ ਤਿਸ ਦਿਨ ਤੇ ਤਿਆਰੀ ਕਰਵਾਵੈ ॥ ਵਸਤ [1]ਅਜਾਇਬ ਕੋ [2]ਖੁਜਵਾਵੈ ॥ [3]ਮਸਲਤ ਕਰਤ ਮੰਤ੍ਰੀਅਨ ਸੰਗਾ ॥ ਹਿਤ [4]ਅਕੋਰ ਲਿਯੋ [5]ਪੰਚ ਤੁਰੰਗਾ ॥ ੧੪ ॥ [6]ਚਪਲ ਬਲੀ ਜਿਨ ਬੇਗ ਬਿਸਾਲੇ ॥ ਜਰੀ ਜੀਨ ਕੰਚਨ ਬਨਵਾਲੇ ॥ ਅਧਭੁਤ ਲੀਨਸ ਏਕ [7]ਮਤੰਗਾ ॥ ਕਦ ਛੋਟੋ ਨਹਿੰ [8]ਦੀਰਘ ਅੰਗਾ ॥ ੧੫ ॥ ਜਿਤੋ [9]ਰੌਟਕਾ ਕੇਰ ਅਕਾਰਾ ॥ ਸੁੰਦਰ ਹੁਤੋ ਸੁਪੇਦ ਲਿਲਾਰਾ ॥ ਤਿਸੀ ਸੁਪੈਦੀ ਕੀ ਸੁਭ ਧਾਰੀ ॥ ਉਤਰੀ ਤਰੇ ਸੂੰਡ ਲਗ ਸਾਰੀ ॥ ੧੬ ॥ ਸਿਰ ਪਰ ਹੁਇ ਕਰ ਗਈ ਪਿਛਾਰੇ ॥ [10]ਲਾਂਗਲ ਮੂਲ ਤੀਕ ਇਕ ਸਾਰੇ ॥ ਅਪਰ ਅਕਾਰ ਸੁ ਕਾਰਾ ਸਾਰੋ ॥ ਸਕਲ ਅੰਗ ਸੁੰਦਰ ਦੁਤ ਵਾਰੋ ॥ ੧੭ ॥ ਪੁਨ ਸਿੱਖਯਾ ਦੇ ਭਲੇ ਸਿਖਾਯੋ ॥ ਕਰੈ ਸੁ ਨਰ ਜਿਮ ਚਹੈ ਕਰਾਯੋ ॥ ਸੂੰਡ ਬਿਖੈ ਗਹਿ ਲੇਤ ਮਸਾਲ ॥ ਠਾਂਢੇ ਕਰਹਿੰ ਪ੍ਰਕਾਸ ਬਿਲਾਸੰ ॥ ੧੮ ॥ ਕਰਤ ਰਹਿਤ ਨ੍ਰਿਪ ਕੇ ਸਿਰ ਚੌਰ ॥ ਚਿਰ ਲੌ ਥਿਰੰ ਪਾਛਲੀ ਔਰ ॥ ਜੇਤਕ ਤੀਰ ਚਲਾਵਨ ਕਰੈ ॥ [11]ਬੀਨ ਬੀਨ ਲਿਆ ਆਗੇ ਧਰੈ ॥ ੧੯ ॥ ਗੰਗਾ ਸਾਗਰ ਸੂੰਡ ਗਹਾਇ ॥ ਨ੍ਰਿਪ ਤਹਿ ਪੰਜ ਸਨਾਨ ਕਰਾਇ ॥ ਇਤ ਆਦਕ ਗੁਨ ਬਹੁ ਸਿਖਰਾਇ ॥ ਨਿਤਹਿ [12]ਤਿਹਾਵਲ ਖਾਨਾ ਖਾਇ॥੨੦॥ ਪੰਚ ਕਲਾ ਇਕ ਸ਼ਸਤ੍ਰ [13]ਅਜਾਇਬ ॥ ਤਿਆਰ ਕਰਾਯੋ ਅਰਪਨ

---

੧ ਅਸਚਰਜ ੨ ਲਭਦੇ ਹਨ ੩ ਸਲਾਹ ੪ ਭੇਟਾ
੫ ਪੰਜ ਘੋੜੇ ੬ ਚੰਚਲ ੭ ਹਾਥੀ ੮ ਵਡੇ
੯ ਰੋਟੀ ੧੦ ਪੂਛ ੧੧ ਚੁਣ ਚੁਣ ਕੇ ੧੨ ਕੜਾਹ
੧੩ ਅਸਚਰਜ

ਸਾਹਿਬ ॥ ਰਹੇ ਗਾਤਰੇ ਬਨਯੋਂ ਕ੍ਰਿਪਾਨ ॥ ਤੀਖਨ ਧਾਰ ਕਰੈ [1]ਰਿਪ ਹਾਨ ॥ ੨੧ ॥ ਕਲ ਦਾਬੇ ਬਰਛੀ ਹੁਇ ਜਾਇ ॥ ਸਨ ਮੁਖ ਅਰਿ ਕੋ ਹਤਹਿ ਬਨਾਇ ॥ ਪੁਨ ਕਲ ਦਾਬੇ ਬਨਹਿ ਤਮਾਚਾ ॥ [2]ਗੁਲਕਾ ਡਾਰ ਹਤਹਿ ਰਣ ਮਾਚਾ ॥ ੨੨ ॥ ਤੀਖਨ ਪੁਨ ਕਟਾਰ ਬਨ ਜਾਇ ॥ ਰਿਪ ਢਿਗ ਪਹੁੰਚੇ ਉਦਰ ਧਸਾਇ ॥ ਗੁਰਜ ਬਨਹਿੰ ਕਲ ਦਾਬੇ ਸੋਇ ॥ ਲਗਹਿ ਰਿਪੂ ਸਿਰ ਚੂਰਨ ਹੋਇ ॥ ੨੩ ॥ ਪੁਨ ਇਕ ਚੌਕੀ ਲਈ ਅਜਾਇਬ ॥ ਕਰਨ ਪ੍ਰਸੰਨ ਸਤਿਗੁਰੂ ਸਾਹਿਬ ॥ ਜਬ ਇਸ ਕੀ ਕਲ ਦਾਬਨ ਕਰੈਂ ॥ ਪੁਤਰੀ ਚਾਰ ਨਿਕਸ ਤਬ ਥਿਰੈਂ ॥ ੨੪ ॥ ਚੌਪਰ ਖੇਲਨ ਲਾਗਹਿੰ ਸੋਏ ॥ ਕਲ ਦਾਬੇ ਪੁਨ ਲੋਪ ਸੁ ਹੋਏ ॥ ਇਤ ਆਦਕ ਵਸਤੂ ਸਮਦਾਈ ॥ ਚਤਰ [3]ਬਿਭੂਖਨ ਚਤਰ ਘਰਾਈ ॥ ੨੫ ॥ ਬਹੁ ਅੰਬਰ ਬਹੁ ਬਿਧ ਕੇ ਲੀਨ ॥ ਚਲਬੇ ਹਿਤ ਤਿਆਰੀ ਨਿਜ ਕੀਨ ॥ ਨਿਜ ਜਨਨੀ ਮਹਿਲਾ ਸੰਗ ਲੀਨ ॥ [4]ਮੰਤ੍ਰੀ [5]ਅਨੀ ਸੰਗ ਕਛ ਕੀਨ ॥ ੨੬ ॥ ਗੁਰ ਦਰਸਨ ਹਿਤ ਮਾਰਗ ਪਯੋ ॥ ਸ੍ਰੀ ਸਤਿਗੁਰ ਮਨ ਸਿਮਰਤ ਭਯੋ ॥ ਐਸੀ [6]ਚੌਪ ਰਿਦੇ ਮਹਿੰ ਜਾਗੀ ॥ ਕਬ ਦਰਸੋਂ ਗੁਰ ਜਾਗੈਂ ਭਾਗੀ ॥ ੨੭ ॥ ਬੰਦਨ ਕਰ ਬੈਠੋਂ ਪਗ ਪਾਸ ॥ ਸੁਨਹੁ ਕਬੈ ਗੁਰ ਬਾਕ ਬਿਲਾਸ ॥ ਸਾਦਰ ਚੰਦ ਬਦਨ ਕੀ [7]ਓਰਾ ॥ ਲੋਚਨ ਕਰੋਂ ਚਕੋਰਨ ਜੋਰਾ ॥ ੨੮ ॥ ਸ੍ਰਵਨ [8]ਪੁਟਨ ਤੇ ਅੰਮ੍ਰਤ ਬਾਨੀ ॥ ਪਾਨ ਕਰੋਂ ਮੈਂ ਅਤਿ ਸੁਖਦਾਨੀ ॥ ਚਿਤਵੈ ਬੈਠਤ ਉਠਤ ਚਲੰਤਾ ॥ ਸੁਨ ਗੁਰ ਮਹਿਮਾ ਉਰ ਹਰਖੰਤਾ ॥ ੨੯ ॥ ਸਨੈ ਸਨੈ ਗਮਨਤ ਲਖ ਦੂਰ ॥ ਨਿਜ ਦਲ ਨਰਨ ਦੇਤ ਸੁਖ ਭੂਰ ॥ ਕੋ ਜਨ [9]ਮਗ ਪੰਜਾਬ ਕੋ ਮਿਲੇ ॥

---

੧ ਵੈਰੀਆਂ ੨ ਗੋਲੀਆਂ ਪਾਕੇ ੩ ਗਹਿਣੇ ੪ ਵਜ਼ੀਰ
੫ ਫੌਜ ੬ ਉਤਸ਼ਾਹ ੭ ਤਰਫ ੮ ਡੋਨੇ
੯ ਰਸਤੇ ਵਿਚ

ਗੁਰ ਸੁਧ ਤਿਸ ਤੇ ਬੂਝਤਭਲੇ॥੩੦॥ਥਿਤਅਨੰਦਪੁਰ ਨਗਰਸੁਨਾਵੈਂ
॥ਸੰਗਤਦਰਸਹਜਾਰਹੁਆਵੈਂ॥ ਸਨਹੁ ਕਾਮਨਾ ਗੁਰ ਤੇ ਪਾਵੈਂ॥
ਸੁਨ ਸੁਨ ਸੁਤ ਭੂਪਤ ਹਰਖਾਵੈਂ॥੩੧॥ ਦਿਨ ਪ੍ਰਤਿ ਕੂਚ ਕਰਤ
ਮਗ ਜਾਵਤ॥ [1]ਮਲਤਾ [2]ਬਿੰਦ ਉਲਘ [3]ਉਤਲਾਵਤ॥ ਚਲਤ
ਅਨੰਦ ਪੁਰਾ ਨਿਯਰਾਯੋ॥ ਪੁੱਤ੍ਰ ਮਹੀ ਪਤ ਕੋ ਹਰਖਾਯੋ॥੩੨॥
[4]ਸ਼ਤਦ੍ਰਵ ਤੀਰ ਆਨ ਕਰ ਹੇਰਾ॥ ਆਇ ਗੁਰੂ ਪੁਰ ਵਾਹਿਰ ਡੇਰਾ॥
ਕਰਵਾਯੋ ਤੰਬੂ ਲਗਵਾਇ॥ ਸੁਧ ਬਿਨਤੀ ਗੁਰ ਢਿਗ ਪਹੁੰਚਾਇ॥
੩੩॥ ਸੁਨ ਗੁਰ ਹੁਕਮ ਮਸੰਦਨ ਦਯੋ॥ ਰਸਦ ਦੇਗ ਤੇ ਦਿਹੁ
ਪਹੁੰਚਯੋ॥ ਸੁਨ ਗੁਰ ਹੁਕਮ ਗਏ [5]ਗਨ ਦਾਸ॥ ਰਸਤ ਪੁਚਾਈ
ਨ੍ਰਿਪ ਸੁਤ ਪਾਸ॥੩੪॥ ਜਥਾ ਜੋਗ ਸੁਖ ਦੀਨ ਘਨੇਰਾ॥ ਗੁਰਨ
ਸਰਾਹੇ ਸਗਰੋ ਡੇਰਾ॥ ਛਕ ਪ੍ਰਸਾਦਿ ਰੈਨੰ [6]ਸੁਪਤਾਇ॥ ਜਿਨ ਕੇ
ਚਿਤ ਗੁਰ ਦਰਸਨ ਚਾਇ॥੩੫॥ ਇਤਿ ਸ੍ਰੀ ਗੁਰ ਪ੍ਰਕਾਸ਼
ਗ੍ਰੰਥੇ ਦਸਮ ਮਹਿਲੇ ਰਾਜਾਰਤਨ ਰਾਇ ਆਸਾਮ ਤੇ ਆਗਮਨਪ੍ਰਸੰਗ
ਬ[illegible]ਨਨੰ ਨਾਮ ਪੰਚਮੋਂ ਮੰਦਰਹਿੰ॥੫॥ਦੋਹਿਰਾ॥ ਪ੍ਰਾਤਕਾਲ ਸ੍ਰੀ
ਸਤਿਗੁਰੂ ਲਾਗਯੋ ਅਧਕ ਦਿਵਾਨ॥ਰਤਨ ਰਾਇ ਉਠਹਰਖਯੋਕਰ
ਕੈ ਸੌਚਸਨਾਨ॥੧॥ਚੌਪਈ॥ਬਸਤ੍ਰਸ਼ਸਤ੍ਰਨਿਜਭਲੇਸਜਾਇ॥ਮੰਤ੍ਰੀਫੌਜੀ
ਮੁੱਖਜ ਬੁਲਾਇ॥ ਮਾਤਾ ਰਾਨੀ ਸਭ ਨਿਜ ਸੰਗਾ॥ ਨਾਨਾ ਭੇਟਾ
ਧਾਰ ਉਮੰਗਾ॥ ੨॥ ਬਹੁਤ ਕਾਲ ਤੇ ਜੋ ਸੰਚਾਈ॥ ਲੀਨ ਸੰਗ ਕਰ
ਨਗਨੇ ਪਾਈ॥ ਗਮਨੇ ਮਾਨਵ ਹ੍ਵੈ ਸਮਦਾਇ॥ ਪੌਰ ਸਭਾ ਕੇ ਤਹਿ
ਚਲ ਆਇ॥੩॥ ਅੰਤਰ ਪ੍ਰਵਸੇ ਸਿਰ ਕਰ ਨੀਵਾ॥ ਵਾਹਿਗੁਰੂ
ਕਹਿ ਭਾਵ [7]ਅਤੀਵਾ॥ ਪਿਖੀ ਦੂਰ ਤੇ ਗੁਰ ਕੀ ਮੂਰਤ॥ ਬੈਠੇ ਮਨੋ
ਚੰਦ ਕੀ ਸੂਰਤ॥੪॥ ਝੂਲਤ ਕਲਗੀ ਦਮਕਤ ਮੋਤੀ॥ ਜਿਗਾ

---

੧ ਨਦੀਆਂ ੨ ਸੰਮੂਹ ੩ ਛੋਟੀ ਨਾਲ ੪ ਸਤਲੁਜ ੪ ਸੰਮੂਹ
੬ ਸੁਤੇ ੭ ਅਤਯੰਤ

ਬਧੀ ਹੀਰਨ [1]ਦੁਤ ਹੋਤੀ ॥ [2]ਚਮਰ ਢੁਰਤ ਹੈ ਬਾਰੰ ਬਾਰੀ ॥ ਥਿਰੇ ਸੁਹਾਵਤ ਸਭਾ ਮਝਾਰੀ ॥ ੫ ॥ ਜਨ ਦੇਵਨ ਮਹਿ ਬਿਸ਼ਨ ਕ੍ਰਿਪਾਲਾ ॥ ਗਜਾਨ ਨਿਧਾਨ ਮਹਾਨ [3]ਉਜਾਲਾ ॥ ਤੂਰਨ ਕਰਤ ਪਰਯੋ ਪਗ ਜਾਈ ॥ ਸਕੇ ਨਹੀਂ ਪੁਨ ਸੀਸ ਉਠਾਈ ॥ ੬ ॥ ਕ੍ਰਿਪਾ ਦ੍ਰਿਸ਼ਟ ਤੇ ਗੁਰੂ ਬਿਲੋਕਾ ॥ ਉਨਹੁ ਭੂਪ ਸੁਧਰੇ ਜੁਗ ਲੋਕਾ ॥ ਮਾਨ ਬਾਕ ਕੋ ਸੀਸ ਉਠਾਯੋ ॥ ਠਾਂਢੋ ਸਨਮੁਖ ਪ੍ਰੇਮ ਵਧਾਯੋ ॥ ੭ ॥ [4]ਸਚਵ ਨ੍ਰਿਪਤ ਰਾਨੀ ਅਰ ਮਾਤਾ ॥ ਅਪਰ ਸਭਨ ਬੰਦੇ ਸੁਖ ਦਾਤਾ ॥ ਸਕਲ ਭੇਟ ਅਰਦਾਸ ਕਰਾਈ ॥ ਆਇਸ ਪਾਇ ਸਮੁਖ ਥਿਤ ਰਾਈ ॥ ੮ ॥ ਕੁਸਲ ਪ੍ਰਸ਼ਨ ਸ੍ਰੀ ਸਤਿਗੁਰ ਕੀਨੋ ॥ ਹਾਥ ਜੋਰ ਤਿਸ ਸਭ ਕਹਿ ਦੀਨੋ ॥ ਤਬ [5]ਮੰਤ੍ਰੀ ਕਰ ਜੋਰ ਬਖਾਨਾ ॥ ਬਡੇ ਗੁਰੂ ਪਹੁੰਚੇ ਤਿਸ ਥਾਨਾ ॥ ੯ ॥ ਰਾਜਾ ਰਾਮ ਮਿਲਯੋ [6]ਮਹਿਪਾਲਾ ॥ ਕੀਨ ਬੇਨਤੀ ਇਮ ਤਿਮ ਕਾਲਾ ॥ ਜਤਨ ਕਰਯੋ ਉਪਜਯੋ ਨਹਿੰ ਬਾਲਕ ॥ ਬਖਸ਼ਹੁ ਆਪ ਰਾਜ ਕੋ ਮਾਲਕ ॥ ੧੦ ॥ ਕ੍ਰਿਪਾ ਕਰੀ ਗੁਰ ਮੁਹਰ ਲਗਾਈ ॥ ਦਯੋ ਪੁੱਤ੍ਰ ਇਹ ਬਜੀ ਵਧਾਈ ॥ ਤਿਸ ਤੇ ਚਿੰਨ੍ਹਤ ਸਿਰ ਇਸ ਕੇਰਾ ॥ [7]ਦਰਪਨ ਮਹਿੰ ਦੇਖਯੋ ਜਿਸ ਬੇਰਾ ॥ ੧੧ ॥ ਸਭ ਪ੍ਰਸੰਗ ਜਨਨੀ ਤੇ ਸੁਨਯੋ ॥ ਅਨਦ ਉਪਾ ਆਵਨ ਉਰ ਭਨਯੋ ॥ ਪੁਨਹਿੰ [8]ਉਪਾਇਨ ਕੀਨ ਜਨਾਵਨ ॥ ਬਾਰ ਅਸ਼ਰਫੀ ਬਸਤਰ ਪਾਵਨ ॥੧੨॥ [9]ਸੁਠ ਚੌਕੀ ਕੀ ਕਲਾ ਦਬਾਈ ॥ ਨਿਕਸੀ ਪੁਤਰੀ ਚਾਰਹੁ ਘਾਈ ॥ ਚੌਪਰ ਕੌ ਬਿਛਾਇ ਕਰ ਦੀਨ ॥ ਡਲ ਗੇਰਤ ਖੇਲਤ ਲਖ ਲੀਨ ॥੧੩॥ ਪੰਚ ਕਲਾ ਪੁਨ ਸ਼ਸਤ੍ਰ ਦਿਖਾਯੋ ॥ ਕਸਯੋ ਤਮਾਚਾ ਪ੍ਰਥਮ ਚਲਾਯੋ ॥ ਪੁਨ ਕਲ ਦਾਬੇ ਭਯੋ ਕ੍ਰਿਪਾਨ ॥ ਤੀਖਨ ਧਾਰਾ ਦਯੋ ਮਹਾਨ ॥੧੪॥ ਗਹਿ ਕਬਜਾ ਕਰ ਮੈਂ ਪ੍ਰਭ

---

੧ ਸੋਭਾ ੨ ਚੌਰ ੩ ਪ੍ਰਕਾਸ਼ ੪ ਵਜ਼ੀਰ ੫ ਵਜ਼ੀਰ
੬ ਹਥ ਜੋੜ ਕੇ ੭ ਰਾਜੇ ਨੂੰ ੮ ਭੇਟਾ ੯ ਸੁੰਦਰ

ਤਏ ॥ ਇਤ ਉਤ ਕਰ ਦੇਖਯੋ ਸਭ ਸਬੈ ॥ ਪੁਨ ਬਰਛੀ ਕਰ ਕੈ ਦਿਖਰਾਈ ॥ ਤੀਛਨ ਅਨੀ ਘਨੀ [1]ਰਿਪ ਘਾਈ ॥ ੧੫ ॥ ਪੁਨ [2]ਜਮਧਰ ਕੋ ਤਿਸ ਤੇ ਕਰਯੋ ॥ ਸੁੰਦਰ ਪਰੇ ਹਾਥਮਹਿੰ ਧਰਯੋ ॥ ਪਟੇ ਦਾਰ ਪੁਨ ਗੁਰਜ ਬਨਾਈ ॥ ਲਗੇ ਸੀਸ ਰਿਪੁ ਬਚਨ ਨ ਪਾਈ ॥ ੧੬ ॥ ਸਭ ਕਲ ਪਰਖਤ ਹਰਖਤ ਨਾਥ ॥ ਸ਼ਸਤ੍ਰ ਅਜਾਇਬ ਧਰ ਕਰ ਹਾਥ ॥ ਬਹੁਰ [3]ਤੁਰੰਗਮ ਸਭ ਫਿਰਵਾਇ ॥ [4]ਮ੍ਰਿਗਨ ਸਮਾਨ ਧਵਾਇ ਕੁਦਾਇ ॥ ੧੭ ॥ ਜਰੇ ਜੀਨ [5]ਜਾਂਬੂਨਦ ਕੇਰੇ ॥ ਰਤਨ ਰਾਇ ਕੋ ਪ੍ਰੇਮ ਬਡੇਰੇ ॥ ਪੁਨ ਮਤੰਗ ਦਿਖਰਾਵਨ ਕੀਨੋ ॥ ਸੁੰਦਰ ਸਰਬ ਸਿੰਗਾਰ ਨਵੀਨੋ ॥ ੧੮ ॥ ਸ੍ਰੀ ਕਲਗੀ ਧਰ ਨਿਕਟ ਹਕਾਰਾ ॥ ਝੂਲਤ ਪਹੁੰਚਯੋ ਭਲੇ ਨਿਹਾਰਾ ॥ ਕਦ ਮਹਿਖੇ ਸਮ ਸਦਨ ਅਨੰਦ ॥ ਗੁਰ ਦਿਸ ਪ੍ਰੇਰਤ ਸੂੰਡ ਬਿਲੰਦ ॥ ੧੯ ॥ ਪ੍ਰਭੁ ਪੇਖ ਤਿਹ ਹਾਥ ਲਗਾਯੋ ॥ [6]ਮ੍ਰਿਦਲ ਦਿਲਾਸਾ ਦੇ ਠਹਿਰਾਯੋ ॥ ਹਟ ਪੁਨ ਗੁਰ ਪਨਹੀ ਜਹਿ ਪਰੀ ॥ ਸੂੰਡ ਬਿਖੇ ਗਹਿ ਝਾਰਨ ਕਰੀ ॥੨੦॥ ਭਲੇ ਬਨਾਇ ਟਿਕਾਇ ਅਗਾਰੀ ॥ ਬਿਸਮਤ ਸਭਾ ਬਿਲੋਕਤ ਸਾਰੀ ॥ ਗਹਿ ਸਤਿਗੁਰ ਧਨ ਬਾਨ ਚਲਾਏ ॥ ਪ੍ਰੇਰਯੋ [7]ਗਜ ਬੀਨਤ ਤਹਿ ਜਾਏ ॥ ੨੧ ॥ ਸਭ ਇਕਠੇ ਕਰ ਸੂੰਡ ਮਝਾਰੀ ॥ ਧਰੇ ਆਨ ਕਰ ਗੁਰੂ ਅਗਾਰੀ ॥ ਚਲਤ ਚਾਲ ਚੰਚਲਤਾ ਚਾਰੂ ॥ ਇਤ ਉਤ ਫਿਰਤ ਤੁਰਤ [8]ਦੁਤ ਵਾਰੂ ॥ ੨੨ ॥ ਲਘ ਲਘ [9]ਕਿੰਕਨ ਗਰ ਮਹਿੰ ਬਾਜਹਿੰ ॥ ਕੰਚਨ ਕਾਮ ਝੂਲ ਪਰ ਛਾਜਹਿੰ ॥ ਜਲ ਕੋ ਲੇ ਪੁਨ ਸੂੰਡ ਧੁਵਾਯੋ ॥ ਗੰਗਾ ਸਾਗਰ ਕੋ ਗਹਿਵਾਯੋ ॥ ੨੩ ॥ ਜਥਾ ਦਾਸ ਕਰ ਚਰਨ ਧੁਵਾਵਹਿ ॥ ਤਥਾ ਨੀਰ ਸਾਗਰ ਤੇ ਪਾਵਹਿ ॥ ਗੁਰ ਕੇ ਪਾਇੰ ਪਖਾ-

---

੧ ਵੈਰੀ ੨ ਬਰਛਾ ੩ ਘੋੜੇ ੪ ਹਰਨਾਂ

੫ ਸੋਨੇ ਨਾਲ ਕਾਠੀ ਨੂੰ ਜੜ੍ਹਿਆ ਹੋਇਆ ੬ ਨੈਮਲ ੭ ਹਾਥੀ

੮ ਸੋਭਾ ੯ ਛੋਟੇ ਛੋਟੇ ਘੁੰਗਰੂ

ਰਨ ਕਰੇ ॥ ਪਟ ਕੋ ਗਹਿ ਪੋਛੇ ਬਿਧ ਖਰੇ ॥ ੨੪ ॥ ਚਮਰ ਚਾਰ ਕੋ ਤਬ ਗਹਿਵਾਯੋ ॥ ਥਿਰ ਹੁਇ ਗੁਰ ਪਰ ਭਲੇ ਝੁਲਾਯੋ ॥ ਜਥਾ ਦਾਸ ਲੇ ਮਤ ਕਰ ਫੇਰਹਿ ॥ ਤਥਾ ਢੁਰਾਵਤ ਚਾਮਰ ਪ੍ਰੇਰਹਿ ॥ ੨੫ ॥ ਇਤਿ ਆਦਿਕ ਬਿੱਦਯਾ ਦਿਖਰਾਈ ॥ ਹਰਖਤ ਗੁਰੂ ਸਭਾ ਬਿਸ-ਮਾਈ ॥ ਹੁਇ ਪ੍ਰਸੰਨ ਮੁਖ ਬਾਕ ਉਚਰਯੋ ॥ ਨਾਮ [1]ਪ੍ਰਸਾਦੀ ਗਜ ਕੋ ਧਰਯੋ ॥ ੨੬ ॥ ਸੌਂਪਯੋ ਦਾਸਨ ਕੋ ਬਚ ਗਾਏ ॥ ਸਦਾ [2]ਤਿਹਾ-ਵਲ ਇਸਹਿ ਅਚਾਏ ॥ ਰਤਨ ਰਾਇ ਕਰ ਜੋਰ ਉਚਾਰਾ ॥ ਸੁਨਹੁ ਜਗਤ ਗੁਰ ਰਾਤ ਮਝਾਰਾ ॥ ੨੭ ॥ [3]ਜ੍ਵਲਤ ਮਸਾਲ ਦੇਂਹ ਗਹਿ-ਵਾਈ ॥ ਕਰਤ ਪ੍ਰਕਾਸ਼ ਚਲਯੋ ਮਗ ਜਾਈ ॥ ਸੁਮਤ ਵੰਤ ਜੋ ਚਹੇ ਕਰਾਵਹਿੰ ॥ [4]ਅਵਲੋਕਤ ਲੋਕਨ ਬਿਸਮਾਵਹਿੰ ॥ ੨੮ ॥ ਸਰਬ ਸਰੋਮਨ ਗਾਵਰ ਜੈਸੇ ॥ ਵਸਤ ਅਮੋਲ ਪਰਾਪਤ ਤੈਸੇ ॥ ਇਸ ਕੇ ਸਮ ਗਜ ਲਹੀਅਹਿ ਆਨ ਨ ॥ ਸੁਨਯੋ ਨ ਪੇਖਯੋ ਨਗਰ ਕਿ ਕਾਨ ਨ ॥੨੯ ॥ ਜਾਨੀ ਪਰੇ ਕਰੇ ਅਨਮਾਨ ॥ ਰਚਯੋ ਬਿਰੰਚਹਿ ਤੁਮਹਿ ਗਿਆਨ ॥ ਕ੍ਰਿਪਾ ਕਰਹੁ ਪ੍ਰਭ ਦਾਸ ਬਨਾਵਹੁ ॥ ਨਿਜ ਚਰ-ਨਨ ਕੋ [5]ਅਮੀ ਪਿਲਾਵਹੁ ॥ ੩੦ ॥ ਸਫਲੋ ਜਨਮ ਹਮਾਰੋ ਹੋਇ ॥ ਸੰਕਟ ਜਨਮ ਮਰਨ ਜਹਿੰ ਖੋਇ ॥ ਰਤਨ ਰਾਇ ਕੇ ਸੁਨ ਸੁਨ ਬੈਨ ॥ ਖੁਸ਼ੀ ਕੀਨ ਗੁਰ [6]ਕਰਨਾ ਨੈਨ ॥ ੩੧ ॥ ਬਸਤ ਮਤੰਗ ਆਦ ਵੈ ਜੇਈ ॥ ਲਿਆਇ ਅਜਾਇਬ ਹਮ ਹਿਤ ਤੇਈ ॥ ਪ੍ਰੇਮ ਬਿਸਾਲ ਅਹੈ ਜਸ ਤੇਰੇ ॥ ਤਸ ਪ੍ਰਾਪਤ ਫਲ ਅਨਦ ਬਡੇਰੇ ॥ ੩੨ ॥ ਪੂਰਬ ਜਨਮ ਹੁਤੇ ਤੁਹਿ ਸਿੱਖ ॥ ਨ੍ਰਿਪ ਕੋ ਦਿਯ ਸੁਖ ਭੋਗ ਭਵਿੱਖ ॥ ਇਮ ਕਹਿ ਪਦ [7]ਅਰਬਿੰਦ [8]ਪਖਾਰੇ ॥ ਪਾਹੁਲ ਦਈ ਭਾਗ ਜਿਸ ਭਾਰੇ ॥

੧ ਪ੍ਰਸਾਦੀ ਹਾਥੀ ੨ ਕੜਾਹ ਪ੍ਰਸ਼ਾਦਿ ੩ ਜਗਦੀ ਮਸਾਲ ੪ ਦੇਖਣਾ ਕੀਤਾ
੫ ਅੰਮ੍ਰਿਤ ੬ ਕਿਰਪਾ ਦੇ ਘਰ ੭ ਹਾਥੀ ੮ ਚਰਨਕਮਲ
੯ ਧੋਤੇ

॥ ੩੩ ॥ ਵਹਿਗੁਰੂ ਨਿਜ ਮੰਤ੍ਰ ਦ੍ਰਿੜਾਯੋ ॥ ਭੋਗ ਮੋਖ ਦਾ ਭਲੇ
ਬਤਾਯੋ ॥ ਰਾਨੀ [1]ਸਚਿਵ ਚਮੂ ਨਰ ਬ੍ਰਿੰਦ ॥ ਲੇ ਪਗ ਪਾਹੁਲ ਅਤੀ
ਅਨੰਦ ॥ ੩੪ ॥ ਪ੍ਰੇਮ ਬਿਸਾਲ ਸਿੱਖ ਹੁਇ ਰਾਜਾ ॥ ਕ੍ਰਿਤ ਕ੍ਰਿਤ
ਹੋਯੋ ਸਹਿਤ ਸਮਾਜਾ ॥ ਬਟਯੋ ਤਿਹਾਵਲ ਮੁਖ ਮਹਿੰ ਪਾਯੋ ॥ ਲੇ
ਆਇਸ ਨਿਜ [3]ਸਿਵਰ ਸਿਧਾਯੋ ॥ ੩੫ ॥ ਪੰਚ ਮਾਸ ਪੁਰ ਆਨੰਦ
ਰਹਯੋ ॥ ਸਤ ਸੰਗਤ ਬਹੁ ਅਨਦ ਸੁ ਲਹਯੋ ॥ ਬ੍ਰਿੱਤਿ [4]ਅਖੇਰ ਗੁਰੂ
ਸੰਗ ਕੀਨ ॥ [5]ਨਾਹਰ ਆਦ ਹਤੇ ਬਲ [6]ਪੀਨ ॥ ੩੬ ॥ ਚਿਤ
ਨਹਿੰ ਚਾਹਿ ਦੇਸ ਨਿਜ ਜਾਨੈਂ ॥ ਗੁਰ ਚਰਨਨ ਸੰਗ ਮਨ
ਲਪਟਾਨੈਂ ॥ ਤਿਮ ਮਾਤਨ ਸੰਗ [7]ਨ੍ਰਿਪ ਕੀ ਮਾਤਾ ॥ ਅਰ ਰਾਨੀ
ਕੋ ਹਿਤ ਬਹੁ ਭਾਤਾ ॥ ੩੭ ॥ [8]ਮੰਤ੍ਰਿਨ ਗਮਨ ਹੇਤ ਬਹੁ ਬਾਰੀ ॥
ਪ੍ਰੇਰਯੋ ਕਰੈਂ ਜਬੈ ਨ੍ਰਿਪ ਤਿਆਰੀ ॥ ਸਤਿਗੁਰ ਕਹਿ ਕਹਿ ਬਹੁਤ
ਟਿਕਾਯੋ ॥ ਪੁਨ [9]ਓਰਕ ਚਲਬੇ ਬਨ ਆਯੋ ॥੩੮॥ ਜਰੀ ਦੁਸਾਲੇ
ਕੋ ਸਿਰ ਪਾਉ ॥ ਬਖਸ਼ਯੋ ਗੁਰੂ ਲੀਨ ਚਿਤ ਚਾਉ ॥ ਪੁਨ ਜਨਨੀ
ਨ੍ਰਿਪ ਰਾਨੀ ਤਾਈਂ ॥ [10]ਸਚਿਵ [11]ਅਨੀ ਕੇ ਨਰ ਸਮਦਾਈ ॥੩੯॥
ਦੀਨ ਸਿਰੋ ਪਾ ਭਲੇ ਪ੍ਰਕਾਰਾ ॥ ਯਥਾ ਯੋਗ ਸਭ ਕੋ ਸਤਿਕਾਰਾ ॥
ਕਹੈਭੂਪਜਿਮਸੁਨਯੋਸੁਜਸਕੋ॥ਕਰਯੋਆਇਮੈਂਤਬਾਦਰਸਕੋ॥੪੦॥ਸਭ
ਬਿਧ ਤੇ ਮੁਝ ਕਰਯੋ ਨਿਹਾਲ ॥ ਹਲਤ ਭਲੇ ਲਿਹੁ ਪਲਤ ਸਮਾਲ
॥ ਕਹਯੋ ਨ ਜਾਇ [12]ਗਰੋ ਭਰ ਗਯੋ ॥ ਚਰਨ ਕਮਲ ਪਰ ਸਿਰ
ਧਰ ਦਯੋ ॥ ੪੧ ॥ [13]ਦ੍ਰਿਗ ਜਲ ਸੰਗ ਪਖਾਰਨ ਕਰੇ ॥ ਗੁਰ
ਧੀਰਜ ਦੀਨਸ ਮੁਦ ਧਰੇ ॥ ਭਗਤ ਗਯਾਨ ਗੁਰ ਸਿੱਖੀ ਸਾਥ ॥
ਬਖਸ਼ਸ਼ ਕਰੀ ਤਬਹਿ ਗੁਰ ਨਾਥ ॥ ੪੨ ॥ ਜਨਨੀ ਸਹਿਤ ਸਚਿਵ

---

੧ ਵਜ਼ੀਰ ੨ ਫੌਜ ੩ ਡੇਰਾ ੪ ਸ਼ਿਕਾਰ
੫ ਸ਼ੇਰ ੬ ਕਾੜ੍ਹੇ ਦਾ ਕਰੜੌ ੭ ਰਾਜੇ ੮ ਵਜ਼ੀਰ
੯ ਓੜਕ ੧੦ ਵਜ਼ੀਰ ੧੧ ਫੌਜ ੧੨ ਗਲਾ
੧੩ ਅੱਖਾਂ

ਗਨ ਸਬੈ ॥ ਕਰ ਕਰ ਨਮੋਂ ਪਯਾਨੇ ਤਬੈ ॥ ਨੀਠ ਨੀਠ ਨਿਜ ਰਾਜ ਪੁਚਾਏ ॥ ਭੋਗਹਿੰ ਸੁਖ ਸਤਿਗੁਰੂ ਧਿਆਏ ॥ ੪੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਰਾਜਾ ਰਤਨ ਰਾਇ ਬਿਦਾ ਹੋਨ ਪ੍ਰਸੰਗ ਬਰਨਨੰ ਨਾਮ ਖਸ਼ਟਮੋਂ ਮੰਦਰਹਿ ॥ ੬ ॥

ਦੋਹਿਰਾ ॥ ਪੁਰ ਅਨੰਦ ਕੇ ਬੀਚ ਗੁਰ ਬਿਲਸਤ ਅਨਕ ਬਿਲਾਸ ॥
ਨਿਤ ਪ੍ਰਤ ਸੰਗਤ ਨਈ ਹੀ ਆਵੈ ਧਾਰ ਹੁਲਾਸ ॥ ੧ ॥

ਚੌਪਈ ॥ ਅਨਕ [1]ਅਕੋਰਨ ਕੋ ਅਰਪਾਵੈਂ ॥ ਮਨ ਬੰਛਤ ਸਤਿਗੁਰ ਤੇ ਪਾਵੈਂ ॥ ਅਨਕ ਪ੍ਰੇਮ ਧਰ ਰਹਿੰ ਗੁਰ ਪਾਸ ॥ [2]ਆਯੁਧ ਵਿੱਦਿਆ ਕਰ ਅਭ੍ਯਾਸ ॥ ੨ ॥ ਸਭ ਜਾਨਤ ਕੇ ਬਨਹਿੰ ਸਿਪਾਹੀ ॥ ਬਧੈ ਬੀਰ ਰਸ ਬਹੁ ਉਰਮਾਹੀ ॥ ਦਿਹਲੀ ਜੇਹਲ ਦਰੋਗਾ ਜੋਇ ॥ ਨਵਮ ਗੁਰੂ ਪਗ ਪ੍ਰੇਮੀ ਸੋਇ ॥ ੩ ॥ ਨਿਜ ਮਰਜੀ ਕੇ ਸੰਗ ਸਿਪਾਹੀ ॥ [3]ਅਵਸਰ ਪਾਇ ਨਿਕਸਯੋ ਆਈ ॥ ਸ੍ਰੀ ਗੁਰ ਕੋ ਨਿਜ ਬ੍ਰਿਥਾ ਸੁਨਾਈ ॥ ਸਿਦਕ ਜਾਨ ਗੁਰ ਰਾਖਯੋ ਪਾਈ ॥ ੪ ॥ ਕਹ ਸਨਮਾਨ ਸੂਦਾਰ ਬਨਾਯੋ ॥ ਤੁਰਕੀ ਦਲ ਮਹਿ ਭਲੇ ਟਿਕਾਯੋ ॥ ਇਕ ਦਿਨ ਗੁਰ ਪਿਤ ਭਗਨੀ ਤਾਤ ॥ ਸੰਗੋ ਨਾਮ ਬੀਰ ਬਖ-ਜਾਤ ॥ ੫ ॥ ਸ੍ਰੀ ਸਤਿਗੁਰ ਢਿਗ ਅਰਜ ਗੁਜਾਰੀ ॥ ਹੇ ਸ੍ਰੀ ਸਤਿ-ਗੁਰ ਬਿਨੋ ਹਮਾਰੀ ॥ ਫੌਜ ਭਈ ਸਭ ਬਿਧ ਕੀ ਤਿਆਰੇ ॥ ਪਰ ਨਹਿੰ ਸ਼ੋਭੈ ਬਿਨੈ ਨਗਾਰੇ ॥ ੬ ॥ ਜਥਾ ਸਰਬ ਰਸ ਬਿਨਾ ਰਸੋਈ ॥ [4]ਦੁੰਦਭ ਬਿਨਾ [5]ਅਨੀ ਅਸ ਜੋਈ ॥ ਬਜੈ ਬੀਰ ਰਸ ਹੋਇ ਘਨੇਰਾ ॥ ਬਨਵਾਵਹੁ ਬਾਚ ਮਾਨੋ ਮੇਰਾ ॥ ੭ ॥ ਸੁਨ ਗੁਰ ਫੁੱਫ੍ਰੀ ਸੁਤ ਕੇ ਬੈਨ ॥ ਅਤ ਪ੍ਰਸੰਨ ਹੁਇ ਕਰਨਾ ਨੈਨ ॥ ਕਹਯੋ ਧੰਨ ਤੁਹਿ ਬੁੱਧੀ ਭ੍ਰਾਤਾ ॥

੧ ਭੇਟਾ ੨ ਸ਼ਸਤ੍ਰ ੩ ਮੌਕਾ ੪ ਨਗਾਰੇ
੫ ਫੌਜ

ਰਸੰ ਬੀਰ ਕੇ ਹੋ ਬਡ ਗਯਾਤਾ ॥ ੮ ॥ ਧਰਮ ਵਿਰੋਧਿਨ ਹੇਤ ਖਪਾਵਨ ॥ ਚਹੀਅਹਿ ਦੁੰਦਭ ਦੀਹ ਬਜਾਵਨ ॥ ਅਸ ਕਹਿ ਨੰਦ ਚੰਦ ਦਿਸ ਹੇਰਾ ॥ ਹੁਕਮ ਕੀਨ ਅਸ ਬਿਧ ਤਿਸ ਬੇਰਾ ॥੯॥ ਨੀਕੇ ਕਾਰੀਗਰ ਮੰਗਵਾਵਹੁ ॥ [1]ਸਾਰ ਸਾਰ ਲਖ ਕੈ ਅਨਵਾਦਹੁ ॥ ਦੁੰਦਭ ਆਛੋ ਕਹਿ ਘਰਵਾਵਹੁ ॥ਮੜ੍ਹ ਚਢਵਾਵਹੁ ਬਿਲਮ ਬਿਹਾਵਹੁ ॥ ੧੦ ॥ ਸੁਨਤ ਹੁਕਮ ਕੋ ਸਾਰ ਮੰਗਾਯੋ॥ਕਾਰੀਗਰਹਨ ਤੇ ਘਰਵਾਯੋ ॥ ਥੋਰ ਦਿਨਨ ਮਹਿਂ ਦੌਨਹੁ ਦੌਰ ॥ ਤਿਆਰ ਪਿਖੇ ਸੋਢੀ ਸਿਰਮੌਰ ॥ ੧੧ ॥ [2]ਕਰਹਲ ਤ੍ਵਕ ਤਹਿਂ ਭਲੇ ਚਢਾਯੋ ॥ ਕਸ ਹੈ ਬਲੀ ਗੁਰੂ ਮੰਗਵਾਯੋ ॥ ਇਕ ਸ਼ਤ ਬੀਸ [3]ਰੁ ਪੰਚ ਕਰਾਹੁ ॥ ਕਰਵਾਯਹੁ ਸਤਿ-ਗੁਰ ਉਤਸ਼ਾਹੁ ॥ ੧੨ ॥ ਕਰ ਅਰਦਾਸ ਗੁਰਨ ਲੇ ਨਾਮਾ ॥ ਡੰਕ ਬਜਾਈ ਸ਼ਬਦ ਅਗਾਮਾ ॥ ਸ੍ਰਾਵਨ ਅਬਰ ਮਨੋ ਗਰਜਾਯੋ ॥ ਸਭ-ਹਨ ਕੇ ਮਨ ਬਡ ਉਤਸ਼ਾਯੋ ॥ ੧੩ ॥ ਕਲਗੀਧਰ ਸਤਿਗੁਰ ਤਿਸ ਬੇਰਾ ॥ ਨਾਮ ਰਖਯੋ ਰਣਜੀਤ [4]ਅਛੇਰਾ ॥ ਤਿਸ ਦਿਨ ਤੇ ਜਬ ਚਢੈਂ ਸ਼ਿਕਾਰ ॥ ਸੰਗ ਚਢਾਇਂ ਬਜਾਇਂ ਉਦਾਰ ॥ ੧੪ ॥ ਏਕ ਦਿਵਸ ਗੁਰ ਚਢੇ ਸ਼ਿਕਾਰ ॥ ਮਾਰੇ ਰੋਝ ਰੀਛ [5]ਝੰਖਾਰ ॥ ਤਾਹਿ ਕਾਲ ਕਹਿਲੂਰੀ ਰਾਜਾ ॥ ਭੀਮ ਚੰਦ ਜਿਸ ਬਡੋ ਸਮਾਜਾ ॥ ੧੫ ॥ ਦੀਪ ਚੰਦ ਕਾ ਜੋ ਥੋ ਤਾਤ ॥ ਪਿਤ ਪਾਛੇ ਗਾਦੀ ਬਖਯਾਤ ॥ ਦੌਰੇ ਪਰ ਇਕ ਪੁਰ ਉਤਰਾਯੋ ॥ ਦੁੰਦਭ ਧੁਨੀ ਸ਼ੋਨ ਸੁਨ ਪਾਯੋ ॥ ੧੬ ॥ ਮਹਿ ਪਾਲਕ ਢਿਗ [6]ਸਚਵ ਨਿਹਾਰਾ ॥ ਹਿਤ ਬੂਝਨ ਕੇ ਤਬਹਿ ਉਚਾਰਾ ॥ ਧੁਨ ਗੰਭੀਰ ਦਮਾਮੇ ਕੇਰੀ ॥ ਅਸ ਨਹਿਂ ਸ਼ੋਨ ਸੁਨੀ ਕਿਸ ਬੇਰੀ ॥ ੧੭ ॥ ਕਿਸੀ [7]ਗਿਰੇਸਰ ਕੇ ਅਸ ਨਾਹੀਂ ॥ ਨਾਦਤ ਨਵੋਂ ਲਖਯੋ ਮਨ ਮਾਹੀਂ ॥ ਸੁਨ ਪਰਮਾਨੰਦ ਸਚਵ ਬ੍ਰਿਤਾਂਤ॥

੧ ਦ੍ਰਿਸ਼ਟ ਲੋਹਾ ਵੇਖਕੇ ੨ ਊਠ ੩ ਪੁਨਾ ੪ ਢੰਗਾ
੫ ਬਾਰਾਸਿੰਘਾ ੬ ਵਜ਼ੀਰ ੭ ਪਹਾੜੀ ਰਾਜਾ

ਭਨਤ ਭਯੋ ਸਭ ਮਹਿਂ [1]ਬਖਜਾਤ ॥ ੧੮ ॥ ਮਹਾਰਾਜ ਮੈਂ ਸੁਨੀ ਸੁ
ਗਾਥਾ ॥ ਕਰੋਂ ਉਚਾਰਨ ਰਾਵਰ ਸਾਥਾ ॥ ਸ੍ਰੀ ਨਾਨਕ ਗੁਰ ਜਗ
ਬਿਦਤੇ ॥ ਜਿਨ ਕੋ ਜਸ ਸੁਨੀਅਤ ਜਿਤ ਕਿਤ
ਤੇ ॥ ੧੯ ॥ ਤਿਸ ਗੁਰ ਕੇ ਭੇ ਛਟਮ ਸਥਾਨ ॥ ਸ੍ਰੀ ਗੁਰ
ਹਰਿ ਗੁਵਿੰਦ ਬਲਵਾਨ ॥ ਤਵ ਦਾਦਾ ਕੇ ਜਿਨ ਛੁਟਵਾਯੇ ॥
ਗੁਆਲਯੇਰ ਸੰਗ ਬਾਵਨ ਰਾਯੇ ॥੨੦॥ ਰਾਖੀ ਸੈਨ ਸ਼ਸਤ੍ਰੀ ਭਾਰੇ ॥
ਸ਼ਾਹ ਜਹਾਂ ਸੰਗ ਪਰੇ ਅਖਾਰੇ ॥ ਕੇਤਕ ਸੂਬੇ ਸੈਨ ਸਮੇਤ ॥ ਸ਼ਸਤ੍ਰ
ਸੰਗ ਰਾਖੇ ਰਣ ਖੇਤ ॥ ੨੧ ॥ ਤੇਗਬਹਾਦਰ ਤਿਨ ਸੁਤ ਭਏ॥
ਜ਼ਰ ਖਰੀਦ ਇਤ ਪੁਰੇ ਬਸਏ ॥ ਹਿੰਦ ਧਰਮ ਹਿਤ ਜਿਨ ਸਿਰ
ਦੀਨ ॥ [2]ਤੱਗ ਰੁ ਤਿਲਕ ਰਾਖਬੋ ਕੀਨ॥ ੨੨ ॥ ਅਬ ਗਾਦੀ ਤਿਨ
ਕੇ ਸੁਤ ਭਏ ॥ [3]ਬਯ ਕਿਸੋਰ ਸੁੰਦਰ ਤਨ ਅਏ ॥ ਗੁਰ ਗੋਬਿੰਦ
ਸਿੰਘ ਨਾਮ ਧਰਾਯੋਂ ॥ ਮਨੋਂ ਬੀਰ ਰਸ ਤਨ ਧਰ ਆਯੇ ॥ ੨੩ ॥
ਅਤ ਉਤਸ਼ਾਹ ਸ਼ਸਤ੍ਰ ਅਭਯਾਸਨ ॥ [4]ਨਿਪੁਨ ਬਿੱਦਿਆ ਬਾਨ
[5]ਸਰਾਸਨ ॥ ਰਾਖੀ ਫੌਜ ਨਿਕਟ ਬਲਵਾਨ ॥ ਦੁੰਦਭ ਤਿਨ ਬਨ-
ਵਾਈ ਮਹਾਨ ॥ ੨੪ ॥ ਚਢੇ ਹੋਹਿੰਗੇ ਹਿਤਹਿ [6]ਅਖੇਰਾ ॥ ਸੁਨੀਅਤ
ਧਨ ਦੁੰਦਭ ਇਸ ਬੇਰਾ ॥ ਰਹੈਂ ਅਨੰਦ ਪੁਰ ਸਿਖ ਦਿਸ ਚਾਰੋਂ ॥
ਆਵਹਿਂ ਅਰਪਹਿਂ ਦਰਬ ਹਜਾਰੋਂ ॥ ੨੫ ॥ ਬਡੋ [7]ਨਰੇਸ ਸਿੱਖ
ਜਿਨ ਕੇਰੇ॥ਆਵਹਿਂ ਦਰਸਹਿਂਪ੍ਰੇਮ ਬਡੇਰੇ॥ਅਬਆਸਾਮਤੇ ਇਕ ਨ੍ਰਿਪ
ਆਯੋ ॥ ਭੇਟਾ ਬਸਤ੍ਰ ਅਸਾਇਬ ਲਿਆਯੋ ॥ ੨੬ ॥ ਦੁਲਭ ਵਸਤ
ਇਨ ਕੇ ਢਿਗ ਆਵੈ ॥ ਜੋ ਦਿਲੀਸ ਨਹਿਂ ਦੇਖਨ ਪਾਵੈ ॥ ਹਮਰੇ
ਨਿਕਟ ਬਾਸ ਇਨ ਕੇਰਾ ॥ ਮੇਲਾ ਇਨਹੁ ਸੰਗ ਅਹੈ ਭਲੇਰਾ ॥੨੭
॥ ਇਕ ਤੋ ਗੁਰੂ ਪੂਜਬੇ ਬਾਨ ॥ ਦੁਤਿਯੇ ਦਲ ਜੁਤ ਬਲੀ ਮਹਾਨ ॥

੧ ਪ੍ਰਗਟ ੨ ਜੰਞੂ ੩ ਉਮਰਾ ੪ ਚਤਰ ੫ ਧੰਨਖ
੬ ਸ਼ਿਕਾਰ ੭ ਰਾਜੇ

ਸਰਹਿ ਕਾਜ ਜਬ ਕੋ ਪਰ ਜਾਇ ॥ ਭੀਮ ਚੰਦ ਸੁਨ ਉਪਜੀ ਚਾਇ ॥ ੨੮ ॥ ਕਹਯੋ ਸਚਵ ਸੰਗ ਹੇ ਬੁਧਿ ਮਾਨ ॥ ਤਹਿੰ ਕੀਨੇ ਸੁਭ ਬਚਨ ਬਖਾਨ ॥ ਮੈਂ ਜਾਵਹੁੰ ਤਿਨ ਦਰਸਨ ਹੇਤਾ ॥ ਪਰ ਪ੍ਰਿਥਮਹਿੰ ਤੁਮ ਲੇਵਹੁ ਭੇਤਾ ॥ ੨੯ ॥ ਜਾਹੁ ਅਬੈ ਕਰ [1]ਸੰਧ ਬਤੱਯਾ ॥ ਹਮ ਲੀਜਹਿ ਪੁਨ ਤਹਾਂ ਬੁਲੱਯਾ ॥ ਸੁਨ ਬਜੀਰ ਕਹੀ ਆਛੀ ਬਾਤਾ ॥ ਲੀਨ ਭੇਂਤ ਹਿਤ [2]ਸੁਠ ਸੌਗਾਤਾ ॥ ੩੦ ॥ ਆਇ ਅਨੰਦ ਪੁਰ ਕੀਨਸ ਡੇਰਾ ॥ ਲਗਯੋ ਦਿਵਾਨ ਜਬੈ ਗੁਰ ਕੇਰਾ ॥ ਲੇ ਭੇਟਾ ਮੰਤ੍ਰੀ ਤਬ ਆਯੋ ॥ ਗੁਰ ਚਰਨਨ ਪਰ ਸੀਸ ਨਿਵਾਯੋ ॥ ੩੧ ॥ ਕਰ ਤੇ ਅਰਪ [3]ਅਕੋਰ ਅਗਾਰੀ ॥ ਨਮੋ ਨ੍ਰਿਪਤ ਕਰ ਜੋਰ ਉਚਾਰੀ ॥ ਸਤਿ-ਗੁਰ [4]ਕੁਸਲ ਬੂਝੰਨਾ ਕੀਨ ॥ ਨਿਮ੍ਰ ਹੋਇ ਤਿਸ ਸਭ ਕਹਿ ਦੀਨ ॥ ੩੨ ॥ ਪ੍ਰਭ ਜੀ ਤੁਮਰੋ ਸੁਨਯੋਂ ਨਗਾਰਾ ॥ [5]ਮਹਿ ਪਾਲਕ ਸੰਸੈ ਮਨ ਧਾਰਾ ॥ ਮੋ ਕਹੁ ਸੁਧ ਰਾਵਰ ਕੀ ਹੁਤੀ ॥ ਕਹਿ ਕਰ ਸਮਝਾਯੋ ਗਿਰ ਪਤੀ ॥ ੩੩ ॥ ਸੁਨਤ ਸੁਜਸ ਚਹਯੋ ਦਰਸ ਤੁਮਾਰਾ ॥ ਮੋਹਿ ਪਠਾਵਨ ਹੇਤ ਉਚਾਰਾ ॥ ਉਤ ਗੁਰ ਕੋ ਘਰ ਇਤ ਹਮ ਰਾਜੇ ॥ ਨਿਕਟ ਬਸਨ ਤੇ ਪੁਰਵਹਿੰ ਕਾਜੇ ॥ ੩੪ ॥ ਹਮਰੋ ਕਿਧੋ ਗੁਰੂ ਕੇ ਹੋਇ ॥ ਕਰਹਿੰ ਸੁਧਾਰਨ ਮਿਲ ਦਿਸ ਦੋਇ ॥ ਇਤ ਆਦਕ ਲਖ ਲਾਭ ਬਿਸਾਲਾ ॥ ਚਹਿਤ ਮੇਲ ਨਿਤ ਕੋ ਮਹਿ ਪਾਲਾ ॥ ੩੫ ॥ ਆਵਤ ਕੋ ਸਨਮਾਨ ਬਖਾਨਹੁ ॥ ਬਧਹਿ ਪ੍ਰੇਮ ਤਿਮ ਕਰਨਾ ਠਾਨਹੁ ॥ ਸ੍ਰੀ ਕਲਗੀਧਰ ਕੋ ਰੁਖ ਪਾਇ ॥ [6]ਮਾਤੁਲ ਉੱਤਰ ਦੀਓ ਬਨਾਇ ॥ ੩੬ ॥ ਜੇ ਪ੍ਰੇਮੀ ਗੁਰ ਘਰ ਕੇ ਹੋਏ ॥ ਆਦਰ ਕਯੋਂ ਨ ਪਾਇ ਢਿਗ ਸੋਏ ॥ ਇਹ ਤੋ ਕ੍ਰਿਪਾ ਸਕਲ ਪਰ ਕਰੈਂ ॥ [7]ਰੰਕ [8]ਰਾਵ ਕੀ ਕਾਮਨ ਪੂਰੈਂ ॥ ੩੭ ॥ ਭੀਮ ਚੰਦ ਕਹਿਲੂਰੀ ਰਾਜਾ ॥ ਦੁਤੀਓ

---

੧ ਮਿਲਾਵਣੀ ੨ ਸੁੰਦਰ ੩ ਭੇਟਾ ੪ ਸੁਖ ੫ ਰਾਜਾ ਬਾਦਸ਼ਾਹ
੬ ਮਾਮਾ ਕ੍ਰਿਪਾਲ ਚੰਦ ੭ ਗਰੀਬ ੮ ਅਮੀਰ

ਗੁਰੂ ਪ੍ਰੇਮ ਉਪ ਰਾਜਾ ॥ ਤ੍ਰਿਤੀਏ ਬਾਸ ਸਮੀਪ ਸਦੀਵਾ ॥ ਮਿਲਨ ਸਹਿਤ ਪੁਨ ਕਰ ਮਨ ਨੀਵਾ ॥ ੩੮ ॥ ਇਤ ਆਦਕ ਗੁਨ ਭਲੇ ਬਿਚਾਰਹੁ ॥ ਆਵਹੁ ਭਲੀ ਬਾਤ ਨਿਰਧਾਰਹੁ ॥ ਮੁਸਕਾਵਤ ਸਤਿ-ਗੁਰੂ ਅਲਾਯੋ ॥ ਗੁਰ ਨਾਨਕ ਘਰ [1]ਮੁਕਰ ਲਖਾਯੋ ॥ ੩੯ ॥ ਲਿਆਉ ਨ੍ਰਿਪਤ ਨਿਜ [2]ਸੰਧ ਕਰਾਵੈ ॥ ਅਸ ਕਹਿ ਦੀਨੋ [3]ਸੁਠ ਸਿਰ ਪਾਵੈ ॥ ਕਰ ਬੰਦਨ ਕੋ ਰੁਖਸਦ ਹੋਯੋ ॥ ਹਰਖਤ ਬਹੁ ਸੁਸੀਲ ਤਨ ਜੋਯੋ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਦੂੰਦਭ ਬਨਵਾਨ ਔ ਭੀਮ ਚੰਦ ਮੰਤ੍ਰੀ ਭੇਜਨ ਪ੍ਰਸੰਗ ਬਰਨਨੰ ਨਾਮ ਸਪਤਮੋਂ ਮੰਦਰਹਿ ॥ ੭ ॥

ਦੋਹਿਰਾ ॥ ਬਿਦਾ ਹੋਇ ਸਤਿਗੁਰੂ ਤੇ ਪਰਮਾਨੰਦ ਬਜੀਰ ॥
ਪਹੁਚਤ ਭਾ ਕਹਿਲੂਰ ਮਹਿ ਭੀਮ ਚੰਦ ਕੇ [4]ਤੀਰ ॥ ੧ ॥

ਚੌਪਈ ॥ ਨਮੋ ਠਾਨ ਬੈਠਯੋ ਨ੍ਰਿਪ ਪਾਸੀ ॥ ਗੁਰਨ ਬਾਰਤਾ ਸਕਲ ਪ੍ਰਕਾਸੀ ॥ ਬਡ ਉਤਸ਼ਾਹ ਵੰਤ ਗੁਰ ਭਾਰੀ ॥ [5]ਅਜਮਤ ਜਾਗਤ ਜੋਤ ਉਦਾਰੀ ॥ ੨ ॥ ਮੋਰੀ ਬਿਨੇ ਸ੍ਰਵਨ ਸੁਨ ਆਛੇ ॥ ਜਥਾ ਜੋਗ ਉੱਤਰ ਦੇ ਪਾਛੇ ॥ ਸਾਦਰ ਮੁਲਾਕਾਤ ਠਹਰਾਈ ॥ ਮਿਲਹੁ ਅਬੈ ਲਿਹੁ ਕਾਜ ਬਨਾਈ ॥ ੩ ॥ [6]ਗਿਰ ਪਤ ਸੁਨ ਅਨੰਦ ਕੋ ਪਾਯੋ ॥ ਮਿਲਨ ਹੇਤ ਸਭ ਸਾਜ ਬਨਾਯੋ ॥ ਸੈਨਾ ਸਕਲ [7]ਬਟੋਰਨ ਕੀਨ ॥ ਬ੍ਰਿੰਦ [8]ਮੁਸਾਹਿਬ ਕਰ ਸੰਗ ਲੀਨ ॥ ੪ ॥ ਦੁਰਦ ਅਰੂਢ ਪੰਥ ਚਲ ਆਯੋ ॥ ਆਨੰਦ ਪੁਰੇ ਜਬੈ ਨਿਯਰਾਯੋ ॥ ਸਚਵ ਗੁਰੂ ਢਿਗ ਸੁਧ ਪਹੁੰਚਾਈ ॥ ਨੰਦ ਚੰਦ ਕੋ ਕਹਯੋ ਗੁਸਾਈ ॥ ੫ ॥ ਆਗਤ ਭਾਗਤ ਕਰ ਨ੍ਰਿਪ ਲਿਆਵੋ ॥ ਸੁਭ ਸਥਾਨ ਮਹਿ

੧ ਸ਼ੀਸ਼ਾ ੨ ਮਿਲੌਣੀ ੩ ਸੁੰਦਰ ੪ ਪਾਸ ੫ ਸ਼ਕਤੀ ਵਾ ਕਾਰਮਾਤ
੬ ਰਾਜਾ ੭ ਇਕਠੀ ੮ ਅਹਿਲਕਾਰ

[1]ਸਿਵਰ ਕਰਾਵੇ ॥ ਰਾਸਨ ਗੁਰ ਘਰ ਤੇ ਸਭ ਦੀਜਹਿ ॥ ਦਰਸਨ ਸੁਬਹਿ ਠਰਾਵਨ ਕੀਜਹਿ ॥ ੬ ॥ ਨੰਦ ਚੰਦ ਗੁਰ ਆਇਸ ਪਾਏ ॥ ਲੇ [2]ਭਟ ਕੁਛਕ ਮਿਲਯੋ ਅਗਵਾਏ ॥ ਖੁਸ਼ੀ ਗੁਰੂ ਕੀ ਕਰੀ ਸੁਨਾਇ ॥ ਭੀਮ ਚੰਦ ਹਰਖਯੋ ਬਹੁ ਭਾਇ ॥ ੭ ॥ ਕਰਤੇ ਬਾਤ ਅਨੰਦ ਪੁਰ ਆਯੋ ॥ ਸੁਭ ਸਥਾਨ ਦੇ ਸਿਵਰ ਲਗਾਯੋ ॥ ਖਾਨ ਪਾਨ ਪਸੁ ਪੁਰਸ਼ਨ ਦਯੋ ॥ ਹ੍ਵੈ ਅਨੰਦ ਨ੍ਰਿਪ ਨਿਸ [3]ਸੁਪਤਯੋ ॥ ੮ ॥ ਅੰਮ੍ਰਿਤ ਕਾਲ ਉਠੇ ਦਿਸ ਦੋਏ ॥ ਸੌਚ ਸ਼ਨਾਨ ਦੁਹਨ ਦਿਸ ਹੋਏ ॥ ਸਭਾ ਥਾਨ ਕੋ ਗੁਰ ਚਲ ਆਏ॥ਅਨਕ ਬਰਨ ਕੇ ਫਰਸ਼ ਬਿਛਾਏ ॥ ੯ ॥ ਚਾਰ ਸਿੰਘਾਸਨ ਪਰ ਚਢਬਿਰੇ॥ਚਮਰ ਸੀਸ ਪਰ ਸੁੰਦਰ ਢਰੇ॥ਸੰਮੁਖਹਿ ਰਾਗੀ ਰਾਗ ਅਲਾਵਹਿੰ ॥ ਇਕ ਦਿਸ ਭਟ ਬਹੁ ਸੋਭਾ ਪਾਵਹਿੰ ॥ ੧੦ ॥ ਦੁਤਿਯੇ ਦਿਸ ਸੰਗਤ ਸੁਭ ਬਾਜੇ ॥ ਸਭਾ ਸੱਦ ਗੁਰ ਨਿਕਟ ਬਿਰਾਜੇ ॥ [4]ਕੰਚਨ ਦੰਡ ਨਕੀਬ ਖਰੇ ਹੈਂ ॥ ਭਾਟ ਕਲਾਵਤ ਉਪਮ ਕਰੇ ਹੈਂ ॥ ੧੧ ॥ ਅਦਭੁਤ ਸਜਯੋ ਦਿਵਾਨ ਮਹਾਨਾ ॥ ਇੰਦ੍ਰ ਸਭਾ ਜਿਹ ਨਾਹਿ ਸਮਾਨਾ ॥ ਪ੍ਰਮਾ ਨੰਦ ਸੁਭ ਕਾਲ ਬਿਚਾਰਾ ॥ ਤਿਆਰ ਕਰਯੋ ਨ੍ਰਿਪ ਕੋ ਬਿਨ ਬਾਰਾ ॥ ੧੨ ॥ ਭੀਮ ਚੰਦ ਸੁਭ ਬਸਤ੍ਰ ਸਜਾਇ ॥ [5]ਭੂਖਨ ਸਸਤ੍ਰਨ ਅੰਗ ਲਗਾਇ ॥ ਲੇ ਕਰ ਭੇਟ ਅਨਕ ਪ੍ਰਕਾਰਾ ॥ [6]ਸਚਵ ਸੈਨ ਸੰਗ ਸਜ ਭਟ ਜਾਰਾ ॥ ੧੩ ॥ ਤਜਯੋ [7]ਸਿਵਰ ਚਲਯੋ ਹਰਖਾਇ ॥ ਪ੍ਰਵਸਯੋ ਸਿੰਘ ਪੌਰ ਮਹਿੰ ਆਇ ॥ ਪਿਖ ਦਿਵਾਨ ਕੀ [8]ਛਬ ਅਤਿ ਭਾਰੀ ॥ ਕਰੀ ਬੰਦਨਾ ਪਗਨ ਅਗਾਰੀ ॥ ੧੪ ॥ ਗੁਰ ਆਇਸ ਕੋ ਲੇ ਕਰ ਬੈਸਾ ॥ ਪਿਖ ਸਰੂਪ ਸੁੰਦਰ [9]ਸਸ ਜੈਸਾ ॥ [10]ਚਮੂ ਸਰਬ ਅਰ [11]ਪੁੰਜ

੧ ਡੇਰਾ ੨ ਸੂਰਮੇ ੩ ਸੌਂ ਗਏ ੪ ਸੋਨੇ ਦੀਆਂ ਚੋਬਾ
੫ ਗਹਿਣੇ ੬ ਵਜ਼ੀਰ ੭ ਡੇਰਾ ੮ ਸੋਭਾ ੯ ਚੰਦ੍ਰਮਾਂ
੧੦ ਫੌਜ ੧੧ ਸੰਮੂਹ

ਮੁਸਾਹਿਬ ॥ ਧਨ ਧਰ ਨਮੋ ਕਰਹਿੰ ਗੁਰੂ ਸਾਹਿਬ ॥ ੧੫ ॥ ਜਥਾ ਜੋਗ ਥਿਤ ਹ੍ਵੈ ਕਰ ਸਾਰੇ ॥ ਕੇਤਕ ਠਾਂਢੇ ਦਰਸ ਨਿਹਾਰੇ ॥ ਕੁਸਲ ਪ੍ਰਸਨ ਕਲਗੀਧਰ ਕੀਨਾ ॥ ਹਾਥ ਜੋਰ ਭੂਪਤ ਕਹਿ ਦੀਨਾ ॥ ੧੬ ॥ ਗਿਰ ਰਾਜਨ ਕੇ ਅਨਕ ਪ੍ਰਸੰਗ ॥ ਪੁਨ ਪ੍ਰਭ ਬੂਝੇ ਜਿਸ ਜਿਸ ਢੰਗ ॥ ਕਿਤਕ ਰਾਜ ਦੂਹਣ ਕਹਿਲੂਰੰ ॥ ਭੂਪ ਕਟੋਚਨ ਕੋ ਕਿਤ ਭੂਰੰ ॥ ੧੭ ॥ ਜਸੋਵਾਲੀਆ ਅਰ ਗੋਲੇਰੂ ॥ ਬਿਝੜ ਵਾਲੀਆ ਅਰ ਚੰਦੇਰੂ ॥ ਇਸ ਤੇ ਆਦਕ ਰਾਜ ਪਹਾਰੀ ॥ ਗੁਰੂ ਬੂਝ ਨ੍ਰਿਪ ਸਕਲ ਉਚਾਰੀ ॥ ੧੮ ॥ ਪੁਨ ਬੋਲਯੋ ਜੇ ਵਸਤ ਅਜਾਇਬ ॥ ਸੁਨੀ ਅਨੇਕ ਅਹੈਂ ਢਿਗ ਸਾਹਿਬ ॥ ਕ੍ਰਿਪਾ ਕਰੋ ਸੋ ਹਮੇ ਦਿਖਾਵਹੁ ॥ ਬਾਂਛਤ ਹੁਤੇ ਸੁ ਅਬਹਿ ਅਨਾ-ਵਹੁ ॥ ੧੯ ॥ ਸ੍ਰੀ ਕਲਗੀਧਰ ਹੁਕਮ ਬਖਾਨਾ ॥ ਆਨਹੁ ਚੌਕੀ ਅਬ ਇਸ ਥਾਨਾ ॥ ਪੰਚ ਕਲਾ ਸ਼ਸਤਰ ਭੀ ਲਿਆਵਹੁ ॥ ਪੂਰਹੁ ਆਸ ਇਨ ਦਰਸ ਦਿਖਾਵਹੁ ॥ ੨੦ ॥ [1]ਕੋਸ਼ ਪਤੀ ਸੁਨ ਕੈ ਤਿਸ ਕਾਲਾ ॥ ਆਨ ਧਰੇ ਗੁਰ ਅਗ੍ਰ ਸੰਭਾਲਾ ॥ ਚੌਕੀ ਕਲ ਦਾਬੀ ਜਬ ਪੂਰਬ ॥ ਨਿਕਸੀ ਪੁਤਰੀ ਪਿਖ ਅਪੂਰਬ ॥ ੨੧ ॥ ਗਹਿ ਕਰ ਮਹਿੰ ਡਲ ਦੇਤ ਰੁੜ੍ਹਾਈ ॥ ਚਲਹਿੰ ਚਾਲ ਸੇਵਕ ਦਿਖਰਾਈ ॥ ਭੀਮ ਚੰਦ ਆਨੰਦ ਬਿਲੰਦਾ ॥ [2]ਅਦਭੁਤ ਦੇਖਤ ਮਤ ਬਿਸਮੰਦਾ ॥ ੨੨ ॥ ਪੁਨ ਕਲ ਦਾਬਤ ਸ਼ਸਤ੍ਰ ਦਿਖਾਯੋ ॥ ਸ਼ਕਤ ਤਮਾਚਾ ਖੜਗ ਬਨਾਯੋ ॥ [3]ਆਯੁਧ ਪੰਚ ਬਨਾਇ ਦਿਖਾਏ ॥ ਗੁਲਕਾ ਡਾਲ ਬਰੂਦ ਚਲਾਏ ॥ ੨੩ ॥ ਜਿਤਕ ਸੰਗ ਮੈਂ [4]ਚਮੂ ਪਹਾਰੀ ॥ ਹੇਰ ਹੇਰ ਹੈਰਾਨਤ ਭਾਰੀ ॥ ਚਾਰ ਘੜੀ ਲਗ ਬੈਠ ਦਿਖਾਏ ॥ ਬੂਝਤ ਭੂਪ ਕਿਤਹੁ ਤੇ ਆਏ ॥ ੨੪ ॥ ਤਬ ਕ੍ਰਿਪਾਲ ਸਸ ਸਕਲ ਸੁਨਾਯੋ ॥ ਜਸ ਅਸਾਮ ਤੇ ਨ੍ਰਿਪਤ ਲਿਆਯੋ ॥ ਭੀਮ

੧ ਖਜ਼ਾਨਚੀ ੨ ਅਸਚਰਜ ੩ ਸ਼ਸਤ੍ਰ ੪ ਫੌਜ

ਚੰਦ ਸੁਨ ਹਰਖਤ ਬੋਲਾ ॥ ਇਕ ਮੈਂ ਸੁਨਯੋ ਮਤੰਗ ਅਮੋਲਾ ॥ ੨੫ ॥ ਬਹੁਤ ਦਰਸਬ ਲਾਗਯੋ ਜਿਸ ਡੇਰੇ ॥ ਇਹ ਦੋਨਹੁ ਹਮ ਚਾਹਤ ਹੇਰੇ ॥ ਤਬ ਕਲਗੀ ਧਰ ਬਚਨ [1]ਬਿਗੋਯੋ ॥ ਤੀਸਰ ਜਾਮ ਦਿਖੈ ਹੈਂ ਸੋਯੋ ॥੨੬॥ ਇਮਨ ਸਤਗੁਰ ਕੇ ਰੁਖ ਕੋ ਜਾਨਾ ॥ ਉਠਨ ਹੇਤ ਜੋਰੇ[2]ਜੁਗ ਪਾਨਾ ॥ ਕਰੀ ਖੁਸ਼ੀ [3]ਗਿਰ ਪਤ ਉਠ ਗਯੋ ॥ ਰਿਦੇ ਅਧਕ ਹੀ ਹਰਖਤ ਭਯੋ ॥ ੨੭ ॥ ਨਿਜ ਲੋਕਨ ਸੰਗ ਜਾਤ ਸਰਾਹਤ ॥ ਜਿਮ ਜਸ ਸੁਨਯੋਂ ਪਿਖਤੇ ਦੂਖ ਦਾਹਤ ॥ ਇਤ ਗੁਰ ਉਠੇ ਹੁਕਮ ਕੋ ਦਯੋ ॥ ਡੇਰਾ ਤੀਸਰ ਪਹਿਰ ਸਜਯੇ ॥ ੨੮ ॥ ਲਗਹਿ ਦਿਵਾਨ ਨ੍ਰਿਪਹਿ ਦਿਖਰਾਵਹਿੰ ॥ ਜਿਸ ਤੇ ਗਿਰ ਪਤ ਮਤ [4]ਵਿਚਲਾਵਹਿੰ ॥ ਅਸ ਕਹਿ ਅੰਤਰਿ ਪੁਰ ਕੋ ਗਏ ॥ ਡੇਰਾ ਦਾਸ ਸਜਾਵਤ ਭਏ ॥ ੨੯ ॥ ਤ੍ਰਿਤੀਓ ਜਾਮ ਭਯੋ ਜਬ ਆਇ ॥ ਪੰਜ ਸ਼ਨਾਨਾ ਗੁਰੂ ਕਰਾਇ ॥ ਬਸਤ੍ਰ ਸੁ ਸ਼ਸਤ੍ਰ ਸਜਾਇ ਕ੍ਰਿਪਾਲਾ ॥ ਆਇ ਸਿੰਘਾਸਨ ਕਿਯੋ ਉਜਾਲਾ ॥ ੩੦ ॥ ਸਿਖ ਸੰਗਤ ਭੀ ਤਤ ਛਿਨ ਆਈ ॥ ਸਭਾ ਸਜੀ ਛਬ ਕਹੀ ਨ ਜਾਈ ॥ ਭੀਮ ਚੰਦ ਆਗੇ ਥੋ ਤਿਆਰਾ ॥ ਜਬ ਜਾਨਯੋਂ ਗੁਰ ਥਿਤ ਦਰਬਾਰਾ ॥ ੩੧ ॥ ਆਯੋ ਨਿਜ ਨਰ ਲੇ ਸੰਗ ਜਾਲਾ ॥ ਡੇਰਾ ਦੂਰਹੁ ਪਿਖ [5]ਦੁਤ ਵਾਲਾ ॥ ਸੋਭਤ ਕੰਚਨ ਕਲਸ ਉਤੰਗੇ ॥ ਤੰਬੂ ਰੁਚਰ ਮਹਾਂ ਦੁਤ ਸੰਗੇ ॥ ੩੨ ॥ ਜਬ ਹੀ ਪਹੁੰਚਯੋ ਆਇ ਸਮੀਪ ॥ ਸਭ ਦਿਸ ਤੇ ਦਿਖ ਕੈ ਅਵਨੀਪ ॥ ਜਹਾਂ ਪੌਰ ਪਰ ਥਿਰੇ ਸਪਾਈ ॥ ਆਨ ਪ੍ਰਵੇਸਯੋ ਤਿਸ ਕੇ ਮਾਈ ॥ ੩੩ ॥ ਸੁਭਤ ਸੁਭਾ ਇਮ ਗੁਰੂ [6]ਨਿਹਾਰੀ ॥ [7]ਉਤਗ ਪ੍ਰਵਾਰਯੋ ਚੰਦ ਮਝਾਰੀ ॥ ਕੈਧੋ ਤਿਆਗ ਸੁਰਗ ਕੋ ਊਪਰ ॥ ਇੰਦ੍ਰ ਸੁਰਨ ਜੁਤ ਬਾਸਯੋ ਭੂਪਰ ॥ ੩੪ ॥ ਹਾਥ ਬੰਦ ਬੰਦਨ ਕੋ ਠਾਨ ॥

੧ ਕਥਨ ਕੀਤਾ ੨ ਦੋਵੇਂ ਹਥ ਜੋੜੇ ੩ ਪਹਾੜੀ ਰਾਜਾ ੪ ਉਲਟ ਪੁਲਟ
੫ ਸੋਭਾ ਵਾਲਾ ੬ ਦੇਖੀ ੭ ਤਾਰੇ

ਬੈਠਯੋਗੁਰਕੇਨਿਕਟਹਰਾਨ॥ [1]ਸਚਵ ਮੁਸਾਹਿਬ ਸਭ ਕਰ ਨਮੋਦਰਸਨ ਕਰ ਬੈਠੇ ਤਿਹ ਸਮੇ ॥ ੩੫ ॥ ਊਪਰ ਸਭਨ ਬਿਲੋਚਨ ਲਾਏ ॥ ਕਾਰ ਅਜਾਇਬ ਤੇ ਬਿਸਮਾਏ ॥ ਕਿਤਕ ਸਮੇਂ ਲਗ ਧਰ ਕਰ ਮੌਨ ॥ ਮੁਦਤ ਹੇਤ ਦੇਖਯੋ ਚਹੁ ਕੌਨ ॥ ੩੬ ॥ ਨਹਿੰ ਸਤਿਗੁਰ ਭੀ ਕੁਛ ਫੁਰਮਾਯੋ॥ਚਿਤਥਿਰ ਨਹਿੰ ਇਨ ਇਮ ਲਖ ਪਾਯੋ॥ਭੀਮ ਚੰਦ ਪਿਖ ਨੰਦ ਚੰਦ ਕੋ ॥ ਬੂਝੀ ਲਾਗਤ ਦਰਬ ਬ੍ਰਿੰਦ ਕੋ ॥ ੩੭ ॥ ਕੌਨ ਦੇਸ ਮਹਿੰ ਭਯੋ ਤਿਆਰੋ ॥ ਇਸ ਸਮ ਦੂਸਰ ਨਹੀਂ ਨਿਹਾਰੋ ॥ ਸੁਨ ਕੈ ਸਰਬ ਪ੍ਰਸੰਗ ਉਚਾਰਾ ॥ ਹਰਖਤ ਭਾ ਸੁਨ ਕੈ ਭੂਪਾਰਾ ॥ ੩੮ ॥ ਇਤਨੇ ਮਹਿੰ ਪਰਸਾਦੀ ਆਯੋ ॥ ਸਭ ਬਿਧ ਸੁੰਦਰ ਸਜਯੋ ਸਜਾਯੋ॥ ਖਰੋ ਹੋਇ ਪਗ ਬੰਦਨ ਧਾਰੀ ॥ ਚਮਰ ਢੁਰਾਯੋ ਥਿਤੋ ਪਿਛਾਰੀ ॥ ੩੯ ॥ ਲੇ ਕਰ ਸਾਗਰ ਚਰਨ ਧੁਲਾਏ ॥ ਪੋਛ ਬਸਤ੍ਰ ਸੋਂ ਥਿਰ ਅਗਵਾਏ ॥ ਧਨੁਖ ਬਾਨ ਤਬ ਗੁਰ ਕਰ ਧਾਰੇ ॥ ਪੰਚ ਤੀਰ ਪੂਰਬ ਦਿਸ ਮਾਰੇ ॥ ੪੦ ॥ ਦੇਖਤ ਰਹਯੋ ਪ੍ਰਸਾਦੀ ਸੋਏ ॥ ਹੁਕਮ ਪਾਇ ਗਯੋ ਤਤ ਛਿਨ [2]ਟੋਏ ॥ ਬੀਨ [3]ਪੰਚ [4]ਬੀਨੀ ਮਹਿੰ ਗਹਿ ਕਰ ॥ ਲਿਆਇ ਸਤਿਗੁਰੂ ਚਰਨਨ ਮਹਿੰ ਧਰ ॥ ੪੧ ॥ ਪੁਨ ਸਤਿਗੁਰ ਕੀ [5]ਪਨਹੀ ਝਾਰੀ ॥ ਭਲੀ ਪ੍ਰਕਾਰ ਰਖੀ ਮਤ ਨਾਰੀ ॥ ਹੇਰ ਗਿਰੇ-ਸਰ ਯੁਤ ਗਿਰ ਬਾਸੀ ॥ ਵਿਸਮਹਿੰ ਹਰਖ ਹੋਇ ਮਨ ਰਾਸੀ ॥ ੪੨ ॥ ਕਹੈਂ ਕਿ ਜਨਮ ਲਾਭ ਅਬ ਪਾਯੋ ॥ ਅਸ ਗੁਰ [6]ਐਸ੍ਵਰ ਜੁਤ ਦਰਸਾਯੋ ॥ ਨ੍ਰਿਪ ਗੁਰ ਬਹੁ ਕਰ ਬਚਨ ਬਿਲਾਸੇ ॥ ਪਠ ਰਹਿਰਾਸ ਦਿਵਾਨ [7]ਬ੍ਰਖਾਸੇ ॥ ੪੩ ॥ ਕਿਤਕ ਦਿਵਸ ਰਹਯੋ ਨ੍ਰਿਪ ਗੁਰ ਪਾਸਾ ॥ ਅਨਕ ਬਿਧਨ ਕੋ ਪਿਖੇ ਬਿਲਾਸਾ ॥ ਬਿਰਤ [8]ਅਖੇਰ ਪਿਖੀ ਗੁਰ ਕੇਰੀ ॥ ਅਰ ਸੈਨਾ ਬਹੁ ਬਲ ਜੁਤ ਹੇਰੀ ॥ ੪੪ ॥

੧ ਵਜ਼ੀਰ ੨ ਲਭੇ ੩ ਚੁਣਕੇ ੪ ਸੁੰਡ ਵਿਚ ੫ ਜੁਤੀ
੬ ਬਿਭੂਤੀ ੭ ਖਤਮ ੮ ਸ਼ਿਕਾਰ

ਭਜਨ ਅਖੰਡ ਸਰਬਦਾ ਹੇਰਾ ॥ ਆਇ ਪਦਾਰਥ ਚਹੁ ਦਿਸ ਕੇਰਾ ॥ ਨਈ ਸੰਗਤਾਂ ਨਿਤ ਪ੍ਰਤ ਆਵੈਂ॥ਜਗ ਅਤੱਟ ਚਲੈ ਸਭ ਖਾਵੈਂ ॥ ੪੫ ॥ ਚਿਤ ਨਹਿੰ ਚਹੈ ਦੇਸ ਨਿਜ ਜਾਨੇ ॥ ਪਰ ਜਾਨੇ ਦਿਨ ਬਹੁਤ ਬਿਤਾਨੇ ॥ ਇਕ ਦਿਨ ਬਿਨੋ ਕੀਨ ਗੁਰ ਪਾਸੀ ॥ ਦਿਹੁ ਆਇਸ ਜਾਵੈਂ ਸੁਖ ਰਾਸੀ ॥ ੪੬ ॥ ਗੁਰ ਪ੍ਰਸੰਨ ਹ੍ਵੈ ਕਰ ਤਿਸ ਕਾਲੇ ॥ ਦੀਨੇ ਸਿਰੋ ਪਾਵ ਸੁ ਬਿਸਾਲੇ ॥ ਬਿਦਾ ਕੀਨ ਨ੍ਰਿਪ ਹਰਖਤ ਗਯੋ ॥ ਪਰ [1]ਅੰਕਰ [2]ਹਿਯ ਦੂਰ ਨਿਰਮਯੋ ॥ ੪੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਰਾਜਾ ਭੀਮ ਚੰਦ ਆਵਨ ਪ੍ਰਸੰਗ ਬਰਨਨੰ ਨਾਮ ਅਸ਼ਟਮੋਂ ਮੰਦਰਹਿ ॥੮॥

ਦੋਹਿਰਾ ॥ ਸਤਿਗੁਰ ਤੇ ਜਬ ਬਿਦਾ ਭਾ ਭੀਮ ਚੰਦ ਚਲ ਜਾਇ ॥
ਮੰਦ ਭਾਗ ਭੇ ਉਦੇ ਤਬ ਚਿਤਵਹਿ ਅਸ ਚਿਤ ਮਾਇ ॥੧॥

ਚੌਪਈ ॥ ਗੁਰ ਢਿਗ ਵਸਤੂ ਅਜਬ ਬਡੇਰੀ ॥ ਜੋ ਕਿਤ ਸੁਨੀ ਨ ਨੈਨਹੁ ਹੇਰੀ ॥ ਮੋ ਕਹੁ ਕਿਮ ਪ੍ਰਾਪਤ ਇਹੁ ਹੋਏ ॥ ਜਿਸ ਤੇ ਜਸ ਜਗ ਮਹਿੰ ਬਡ ਹੋਏ ॥ ੨ ॥ ਗਿਰ ਪਤ ਹੇਰਹਿੰ ਨਿਕਟ ਜਿ ਮੇਰੇ ॥ ਬਿਸਮਹਿੰ ਕਹਿੰ ਬਡਿਆਇੰ ਬਡੇਰੇ ॥ ਰਿਦੇ ਸਰਾਹਿੰ ਨ ਹੋਇ ਤਿਨ ਪਾਹੀ ॥ ਆਵਹਿੰ ਕਿਤਕ ਬਿਲੋਕਨ ਜਾਹੀ ॥ ੩ ॥ ਜੇ ਕਰ ਸਭ ਵਸਤੂ ਨਹਿੰ ਪਾਵੋਂ ॥ ਜਯੋਂ ਕਯੋਂ ਕਰ [3]ਕੁੰਚਰ ਅਨਵਾਵੋਂ ॥ ਪ੍ਰਥਮ ਕਰੋ ਛਲ ਬੁਧ ਬਲ ਪਾਏ ॥ ਬਿਨਾਂ [4]ਬਖੇਰੇ ਪਹੁੰਚਹਿ ਆਏ ॥ ੪ ॥ ਜਯੋਂ ਕਯੋਂ ਏਕ ਵਾਰ ਗਜ ਪਾਵੋਂ ॥ ਫੇਰ ਨ ਦੇ ਹੋਂ ਰਖ ਅਪਨਾਵੋਂ ॥ ਇਤ ਆਦਕ ਮਤ ਕੁਟਲ ਕਠੋਰਾ ॥ ਗਿਨਤ ਗਟੀ ਪਹੁੰਚਯੋ ਘਰ [5]ਓਰਾ ॥੫॥ ਚਿਤਵਤ ਕੇਤਕ ਮਾਸ ਬਿਤਾਏ ॥

੧ ਚਿਤਰਨਾ ੨ ਹਿਰਦਾ ੩ ਪ੍ਰਸਾਦੀ ਹਾਥੀ ੪ ਝਗੜੇ ਤੋਂ ਬਿਨਾ
੫ ਤਰਫ

ਲੇਨ [1]ਮਤੰਗ ਸੁ ਰਚਹਿ ਉਪਾਏ ॥ ਇਕ ਦਿਨ ਬੈਠ ਸਭਾ ਕੇ ਮਾਹੀਂ ॥ ਸੁਭ ਨਰ ਕਰੇ ਹਕਾਰਨ ਪਾਹੀਂ ॥੬॥ ਸਭ ਢਿਗ ਭਨਯੋਂ ਮਨੋਰਥ ਆਪਨ ॥ ਜਿਸ ਪ੍ਰਕਾਰ ਚਿਤਵਤ ਚਿਤ ਪਾਪਨ ॥ ਮੈਂ ਚਾਹਤ ਗੁਰ ਤੇ [1]ਗਜ ਲੀਨੋ ॥ਅਚਰਜ ਮਹਾਂ ਬਿਲੋਕਨ ਕੀਨੋ ॥੭॥ ਲਾਇਕ ਹਮਰੇ ਸੋ ਪਹਿਚਾਨੋ ॥ ਰਚਹੁ ਬਿਵਤ ਸਭ ਚਤਰ ਸਿਆਨੋ ॥ ਬਿਨਾਂ ਬਖੇਰੇ ਗਜ ਕਰ ਆਏ ॥ ਪੁਨ ਨਹਿਂ ਦੈਹੋਂ ਰਖ ਹੋਂ ਪਾਏ ॥ ੮ ॥ ਭੀਮ ਚੰਦ ਕੋ ਸੁਨ ਕਰ ਆਸੈ ॥ ਨਰ ਖੁਸ਼ਾਮਤਨ ਬਚਨ ਪ੍ਰਕਾਸੈ ॥ ਇਹ ਤੋ ਨਹੀਂ ਕਠਨ ਕਛ ਬਾਤ ॥ ਗਜ ਲੈਬੇ ਕੀ ਪ੍ਰਾਪਤ ਘਾਤ ॥ ੯ ॥ ਜੋ [2]ਰਾਵਰ ਕੋ [3]ਨੰਦਨ ਟੀਕਾ ॥ ਤਿਸ ਆਯੋ ਚਾਹੈ ਅਬ ਟੀਕਾ॥ ਸ੍ਰੀ ਨਗਰ ਨ੍ਰਿਪ ਫਤੇ ਜੁ ਸ਼ਾਹੇ ॥ ਸ਼ਗਨ ਸਪੁੱਤ੍ਰੀ ਭੇਜ ਚਾਹੇ ॥ ੧੦ ॥ ਯਾਂਤੇ ਇਸ ਪ੍ਰਕਾਰ ਨਰ ਜਾਏ ॥ ਸਹਿਤ ਬੇਨਤੀ ਬਾਕ ਅਲਾਏ ॥ ਸਿਰੀ ਨਗਰ ਤੇ ਸਾਕ ਹਮਾਰੇ ॥ ਲਾਗੀ ਪਠੈ ਆਇ ਇਸ ਬਾਰੇ ॥ ੧੧ ॥ ਅਪਰ ਮੇਲ ਗਨ ਭੂਪਤ ਆਯੋ ॥ ਆਡੰਬਰ ਤਿਨ ਚਹਯੋ ਦਿਖਾਯੋ ॥ ਤੁਮ ਢਿਗ ਗਜ ਅਜਬਾ ਸੋ ਦੇਵੋ ॥ ਤਿਨ ਦਰਸੈ ਹੈਂ ਪੁਨਹਿਂ ਸੁ ਲੇਵੋ ॥ ੧੨ ॥ ਇਸ ਪ੍ਰਕਾਰ ਸੁਨ ਗੁਰ ਗਜ ਦੇਵੈਂ ॥ ਪੁਨ ਤੁਮ ਤੇ ਸੋ ਮੁਸ਼ਕਲ ਲੇਵੈਂ ॥ ਜਬ ਤਿਨ [4]ਮੰਤ੍ਰ ਸੁ ਐਸ ਬਤਾਯੋ ॥ ਭੀਮ [5]ਸਸੀ ਸ੍ਰਵਨੰ ਹਰਖਾਯੋ॥੧੩॥ ਤਬ ਵਕੀਲ ਲੱਖੂ ਕੁ ਹਕਾਰਾ ॥ ਸਕਲ ਭੇਤ ਤਿਸ ਪਾਸ ਉਚਾਰਾ ॥ ਗੁਰ ਢਿਗ ਜਾਇ ਪ੍ਰਸਾਦੀ ਲਿਆਏ ॥ ਬਡ ਇਨਾਮ ਤਬ ਮੋਹ ਤੇ ਪਾਏ ॥੧੪॥ ਸੁਨ ਵਕੀਲ ਕਰ ਗਰਬ ਅਲਾਯੋ ॥ ਜਾਨਹੁ ਨਿਕਟ ਮਤੰਗ ਸੁ ਆਯੋ ॥ ਅਬ ਜਾਨਹੁੰ ਮੈਂ ਦੇਰ ਨ ਲਾਵੋਂ ॥ ਕਪਟ ਬਾਤ ਰਚ ਗੁਰ ਤੇ ਲਿਆਵੋਂ ॥ ੧੫ ॥ ਨਮੋਂ ਕਰਤ ਹੈ ਤਬਹਿ ਅਰੂਢਾ ॥

[1] ਹਾਥੀ [2] ਆਪ [3] ਪੁਤਰ [4] ਵਜ਼ੀਰ
[5] ਚੰਦ

ਗਮਨਯੋਂ ਪੰਥ ਚਿਤਹਿ ਛਲ [1]ਗੂਢਾ ॥ ਪਹੁੰਚਯੋ ਆਨ ਅਨੰਦ ਪੁਰ
ਥਾਨਾ ॥ ਕੀਨਸ ਡੇਰਾ ਹੇਰ ਮਕਾਨਾ ॥੧੬॥ ਧਰ ਕਰ [2]ਚੀਰ
ਸਰੀਰ ਅਛੇਰੇ ॥ ਸਤਿਗੁਰ [3]ਪੌਰ ਪਹੁੰਚ ਤਿਸ ਬੇਰੇ ॥ ਪੌਰ ਦਾਰ
ਕੇ ਭਨਤ ਜਨਾਈ ॥ ਪਠਯੋ ਮੋਹਿ ਗੁਰ ਢਿਗ ਗਿਰ ਰਾਈ ॥੧੭॥
ਅੰਤਰ ਜਾਇ ਬਿਨੌਂ ਕਹਿ ਦੀਜਹਿ ॥ ਦਰਸ ਭਿਲਾਖੀ ਦਰਸਨ
ਦੀਜਹਿ ॥ [4]ਦ੍ਵਾਰਪਾਲ ਸੁਨ ਅੰਤਰ ਗਯੋ ॥ ਦਿਸ ਵਕੀਲ ਤੇ
ਅਰਜ਼ੀ ਕਯੋ ॥੧੮॥ ਕਹਯੋ ਗੁਰੂ ਤਿਸ ਆਵਨ ਦੀਜਹਿ ॥ ਆਯੋ
ਕਹਯੋ ਜਾਇ ਦਰਸੀਜਹਿ ॥ ਸੁਨ ਵਕੀਲ ਸੋ ਤਤ ਛਿਨ ਆਯੋ ॥
ਧਰ [5]ਅਕੋਰ ਪਗ ਗ੍ਰੀਵ ਸੁਨਿਵਾਯੋ ॥੧੯॥ ਪਾ ਆਇਸ ਇਕ
ਦਿਸ ਥਿਤ ਹੋਵਾ ॥ ਅੰਤਰਯਾਮੀ ਤਿਸ ਦਿਸ [6]ਜੋਵਾ ॥ ਫੁਰਮਾਯੋ ਸ੍ਰੀ ਮੁਖ
ਅਰਬਿੰਦੰ ॥ ਭੀਮ ਚੰਦ ਨ੍ਰਿਪ ਅਹੈ [7]ਅਨੰਦੰ ॥੨੦॥ ਕਹੁ ਕਾਰਨ ਤੂ
ਨਿਜ ਆਗਵਨੂ ॥ ਪਠਯੋ ਨ੍ਰਿਪਤ ਤੁਹਿ ਕਾਰਜ ਕਵਨੂ ॥ ਸੁਨਤ
ਦੂਤ ਨੇ ਕੁਸਲ ਜਨਾਈ ॥ ਜਬ ਕੋ ਦਰਸ ਕੀਨ ਗਿਰ ਰਾਈ ॥੨੧
॥ ਤਬ ਕੇ ਗੁਨ ਗਨ ਰਾਵਰ ਕੇਰੇ ॥ ਬਰਨਤ ਹੈ ਸਭ ਨਿਕਟ
ਬਡੇਰੇ ॥ ਮਮ ਆਗਵਨ ਸੁਨਹੁ ਪ੍ਰਭ ਕਾਰਨ ॥ ਤੁਹਿ ਕੰਨੈ [8]ਭੇਜਯੋ
ਹਿਤ ਧਾਰਨ ॥੨੨॥ ਰਾਜੇ ਹਾਥ ਜੋੜ ਇਮ ਭਾਖਾ ॥ ਚਰਨ
ਕਮਲ ਮਹਿ ਪ੍ਰੀਤ ਭਿਲਾਖਾ ॥ ਜੇਤਕ ਦੇਸ ਰਾਜ ਮਮ ਸੈਲ ॥
ਅਪਨੋ ਜਾਨ ਕਰੈਂ ਗੁਰ ਮੈਲ ॥੨੩॥ ਜਿਮ ਅਪਨਯੋਂ ਪਰ ਹੁਕਮ
ਬਖਾਨਹਿੰ ॥ ਤਿਮ ਹੀ ਮੋ ਪਰ ਕਰਨਾ ਠਾਨਹਿੰ ॥ ਅਪਰ ਜੁ ਵਸਤ
ਅਹੈ ਘਰ ਮੋਈ ॥ ਗੁਰ ਉਰ ਅਭਲਾਖਾ ਜਿਸ ਹੋਈ ॥ ੨੪ ॥
ਬਿਨਾਂ ਅੰਤਰੇ ਅਪਨੀ ਜਾਨਹਿੰ ॥ ਨਿਜ ਘਰ ਸਮ ਅਨਵਾਵਨ
ਠਾਨਹਿੰ ॥ ਹਰਖਤ ਹੋਇ ਤਬਹਿ ਮਨ ਮੇਰਾ ॥ ਇਮ ਕਹਿ ਪਠਯੋ

---

੧ ਇਸਥਿਤ  ੨ ਸਰੀਰ ਧਰ ਵੰਗੀ ਕਪੜੇ ਪਾ ਕਰਕੇ  ੩ ਦਰਵਾਜ਼ੇ
੪ ਪਹਿਰੇਦਾਰ  ੫ ਭਟਾ  ੬ ਤਰਫ ਦੇਖਿਆ  ੭ ਖੁਸ਼  ੮ ਪਾਸ

ਸੁ ਪ੍ਰੇਮ ਬਡੇਰਾ ॥ ੨੫ ॥ ਬਾਈ ਧਾਰ ਕੇ ਜਿਤਕ ਨਰੇਸਾ ॥ ਭੀਮ ਚੰਦ ਹੈ ਸਭ ਕੋ ਏਸਾ ॥ ਫਤੇ ਸ਼ਾਹਿ ਸ੍ਰੀ ਨਗਰੰ ਵਾਰਾ ॥ ਨਿਜ [1]ਤਨਜਾ ਸਗਨੰ ਇਸ ਬਾਰਾ ॥ ੨੬ ॥ ਪਠਯੋ ਚਹੈ ਸਸਿ ਹਿਤ [2]ਅਜਮੇਰੰ ॥ ਇਤ ਨ੍ਰਿਪ ਆਇ ਧਾਰ ਸਬ ਕੇਰੰ ॥ ਸਭ ਕੇ ਦਿਖਰਾ-ਵਨ ਹਿਤ ਰਾਇ ॥ ਪਰਸਾਦੀ ਹਿਤ ਮੋਹਿ ਪਠਾਇ ॥ ੨੭ ॥ ਕਹਯੋ ਜਾਇ ਸਤਿਗੁਰ ਤੇ ਲਿਆਵਹੁ ॥ ਸਭ ਦਰਸੈਂ ਪੁਨ ਤਹਾਂ ਪੁਚਾਵਹੁ ॥ ਇਸ ਕਾਰਨ ਤੇ ਮਮ ਆਗਵਨੂ ॥ ਪਠਯੋ ਨਰਿੰਦ ਨਿਕਟ ਸੁਖ ਭਵਨੂ ॥੨੮॥ ਕਪਟ ਸਨੈ ਸੁਨ ਬੈਨ ਵਕੀਲੰ ॥ ਅੰਤਰਯਾਮੀ ਗੁਨੀ ਗਹੀਲੰ ॥ ਲਖੇ ਪਹਾਰੀ ਮਤ ਕੇ ਕਾਚੇ ॥ ਛਲ ਕੋ ਠਾਨ ਕਹਾਵਤ ਸਾਚੇ ॥ ੨੯ ॥ ਜੇ ਅਬ ਇਨਕੋ ਦੇਹਿੰ ਪ੍ਰਸਾਦੀ ॥ ਤਊ ਬਾਦ ਕਰ ਹੈਂ [3]ਅਪਵਾਦੀ ॥ ਬਹੁਰ ਬਹੋਰਹਿੰਨਹਿੰ ਮਤ ਮੰਦੇ ॥ ਨਿਜ ਚਤਰਾਈ ਲਖਹਿ ਬਿਲੰਦੇ ॥ ੩੦ ॥ ਤਾਂਤੇ ਨਹਿੰ ਦੇਨੋ ਅਬ ਬਨੈ ॥ ਜਸ ਬਰਤਹਿੰ ਬਰਤਹਿੰ ਤਿਹ ਸਨੈ॥ਇਮ ਬਿਚਾਰਕਰ ਜਗ ਗੁਰ ਕਹਯੋ॥ ਇਹੁ ਭੇਟਾ ਸਿਖ ਪ੍ਰੇਮੀ ਲਹਯੋ ॥ ੩੧ ॥ ਜਬ ਅਰਪਯੋ ਤਬ ਐਸੇ ਕਹਯੋ ॥ ਰਾਖਹੁ ਨਿਕਟ ਨ ਕਿਸ ਕਹੁ ਦਹਯੋ ॥ ਸਿਖ ਪ੍ਰੇਮਨ ਕੇ ਅਹੈਂ ਅਧੀਨ ॥ ਇਹੁ ਨਹਿੰ ਬਨੈ ਦੇਨ ਚਿਤ ਚੀਨ ॥ ੩੨ ॥ ਯਾਂਤੇ ਕਹੁ ਨਰਪਤ ਸੰਗ ਜਾਈ ॥ ਸਿੱਖਨ ਬਸਤ ਨ ਦਿਹੈਂ ਸਕਾਈ ॥ ਗੁਰ ਘਰ ਸਦਾ ਨੇਮ ਇਹੁ ਰਹਯੋ ॥ ਰਚਹਿੰ ਸੁ ਇਮ ਜਿਮ ਪ੍ਰੇਮਿਨ ਲਹਯੋ ॥ ੩੩ ॥ ਸੁਨ ਕਰ [4]ਤੂਸਨ ਦੂਤ ਕਰੀ ਹੈ ॥ ਜਾਨੀ ਗੁਰ ਨਹਿੰ ਦੇਤ ਕਰੀ ਹੈ ॥ ਅੰਤਰਜਾਮੀ ਗੁਰ ਕੋ ਜਾਨਾ ॥ ਗਿਰ ਪਤ ਕਪਟ ਲੀਨ ਪਹਿਰਾਨਾ ॥ ੩੪ ॥ ਲਾਜ ਮਾਨਹੁ ਨੈਨ [5]ਨਿਚਾਯੋ ॥ ਪਗ ਬੰਦਨ ਕਰ ਊਠ ਸਿਧਾਯੋ॥ਰਿਦੇ [6]ਬਿਸੂਰਤ ਮੁਖ ਮੁਰਝਾਵਤ ॥

੧ ਲੜਕੀ ੨ ਅਜਮੇਰ ਚੰਦ ੩ ਝਗੜਾ ੪ ਚੁਪ ੫ ਵੇਰਿਆ
੬ ਦੁਖੀ

ਬਨਯੋਂ ਨ ਕਾਰਜ ਜਾਤ ਲਜਾਵਤ ॥ ੩੫ ॥ ਜਾਇ ਪ੍ਰਵੇਸਯੋ ਪੁਰ ਨਿਜ ਮਾਹੀ ॥ ਮਿਲਯੋ ਨ੍ਰਿਪਤ ਕੋ ਸਕਲ ਸੁਨਾਹੀ ॥ ਸੁਨ ਕਰ ਜਬ ਬਲ ਸਮ ਭਾ ਛਾਰਾ ॥ ਨਹਿੰ ਜਾਨਹਿੰ ਮੂਰਖ ਗੁਰ ਸਾਰਾ ॥ ੩੬ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਵਕੀਲ ਹਸਤੀ ਮਾਂਗਨ ਪ੍ਰਸੰਗ ਬਰਨਨੰ ਨਾਮ ਨਵਮੋ ਮੰਦਰਹਿ ॥ ੯ ॥

ਦੋਹਿਰਾ ॥

ਭੀਮ ਚੰਦ ਮਨ [1]ਖੁਨਸਯੋ ਕਰ ਮਹਿੰ ਕਰੀ ਨ ਆਇ ॥
ਮਾਂਗਯੋ ਦਯੋ ਨ ਤਿਨਹੁ ਨੇ ਕਰੋਂ ਜੰਗ ਲੇਹੁੰ ਪਾਇ ॥ ੧ ॥

ਚੌਪਈ ॥ ਕੈ ਤਿਨ ਤੇ ਨਿਜ ਈਨ ਮਨਾਵੋਂ ॥ ਕੱਰਾ ਦਿਹੈਂ ਤਬ ਬਸਨ ਦਿਵਾਵੋਂ ॥ ਨਾਹਿ ਤ ਤਿਨਹਿੰ ਦੇਸ ਨਿਕਸਾਵੋਂ ॥ ਬਸਤ ਅਜਾਇਬ ਸਭੀ ਖੁਸਾਵੋਂ ॥ ੨ ॥ ਜੇ ਅਬ ਛਿਮਾ ਧਾਰ ਕਰ ਰਹੋਂ ॥ ਹ੍ਵੈ ਬਲਵਾਨ ਤੁ ਕਜਾ ਕਰ ਲਹੋਂ ॥ [2]ਅਲਪ ਅਨੀ ਅਬ ਤਿਨ ਕੇ ਪਾਸਾ ॥ ਕਰੋਂ ਜਥਾ ਮਮ ਉਰ ਕੀ ਆਸਾ ॥ ੩ ॥ ਫੌਜ ਸਭੈ ਅਬ ਕੀਜਹਿ ਤਿਆਰੀ ॥ ਚਢ ਅਨੰਦ ਪੁਰ ਲੂਟਹੁ ਭਾਰੀ ॥ ਭੀਮ ਚੰਦ ਕੇ ਕਰਨ ਕੁਢਾਲਾ ॥ ਸੁਨਯੋਂ ਮੁਸਾਹਿਬ ਸਭ ਤਿਸ ਕਾਲਾ ॥ ੪ ॥ ਰਾਜੇ ਤੀਰ ਵਜੀਰ ਸਧੀਰੰ ॥ ਪਰਮਾ ਨੰਦ ਕਹਯੋ ਬੁਧ ਬੀਰੰ ॥ ਅਹੁ ਨ੍ਰਿਪ ਉਚਤ ਨਹੀਂ ਅਸ ਬਾਤੀ ॥ ਗੁਰ ਸੰਗ ਬੈਰ ਕਰਨ ਬਖਜਾਤੀ ॥ ੫ ॥ ਸ੍ਰੀ ਗੁਰ ਨਾਨਕ ਕੀ ਇਹੁ ਗਾਦੀ ॥ ਨਿੰਦਾ [3]ਖੇਦ ਲਹੈਂ ਬਨਬਾਦੀ ॥ ਕਰਾਮਾਤ ਸਾਹਿਬ ਅਵਤਾਰਾ ॥ ਸ਼ਾਹ ਜਹਾਂ ਜਿਨ ਆਗੇ ਹਾਰਾ ॥ ੬ ॥ ਬਿਨ ਸੋਚੇ ਚਹੁ ਫੌਜ ਚਢਾਈ ॥ ਆਗੈ ਉਨ ਨਹਿਂ ਬੰਗਹਿੰ ਪਾਈ ॥ ਸਰਲ ਚਿੱਤ ਕਰ ਜਾਚਤ ਕਰੀ ॥ ਤੌ ਕਰ ਆਵਤ ਨਿਸਚੇ ਕਰੀ ॥ ੭ ॥ ਕਪਟ ਜਾਨ ਨਹਿੰ ਤਿਸ

੧ ਗੁਸੇ ੨ ਥੋੜੀ ਫੌਜ ੩ ਦੁਖ

ਨੇ ਦਯੋ ॥ ਅੰਤਰਯਾਮੀ ਗੁਰ ਜਗ ਲਯੋ ॥ ਤਿਨ ਸੰਗ ਯੋਗ ਸੰਧ ਨਿਰਬਾਹੀ ॥ ਨਹਿੰ ਬਿਰੋਧ ਕਿਸ ਬਿਧ ਬਨ ਆਹੀ ॥ ੮ ॥ ਸੁਨ ਮੰਤ੍ਰੀ ਤੇ ਪ੍ਰੋਹਤ ਸੁ ਪੰਮਾ ॥ ਰਾਜ ਨੀਤ ਤੇ ਜੋਊ ਨਿਕੰਮਾ ॥ ਬੋਲਯੋ ਹੇ ਬਜ਼ੀਰ ਹਮ ਜਾਨਾ ॥ ਪ੍ਰਿਥਮ ਗਯੋ ਤੁਮ ਗੁਰ ਕੇ ਬਾਨਾ ॥ ੯ ॥ ਛਕਯੋ ਕਰਾਹੁ ਭੇਟ ਕੁਛ ਪਾਈ ॥ ਜਿਹ ਤੇ ਤਿਹ ਦਿਸ ਕਰੋ ਬਡਾਈ ॥ ਕਯਾ ਮਮ ਨ੍ਰਿਪ ਤਿਸ ਤੇ ਬਲ ਥੋਰਾ ॥ ਕਰਯੋ [1]ਪ੍ਰਮਾਨ ਨ ਜਿਨ ਕਛ ਥੋਰਾ ॥ ੧੦ ॥ ਮਾਂਗਯੋ [2]ਮਾਤੰਗੀ ਨਹਿੰ ਦਯੋ ॥ ਤੌ ਅਬ ਤਿਨ ਸੰਗ ਕਯਾ [3]ਸੰਧ ਚਯੋ ॥ ਚਹੀਅਹਿ ਤਿਸ ਕੋ ਦੇਸ ਨਿਕਾਰਾ ॥ ਪੁਨ ਨ ਕਰੈ ਕੋ ਅਸ ਬਿਧ ਕਾਰਾ ॥ ੧੧ ॥ ਸੁਨ ਕਰ ਪਰਮਾ ਨੰਦ ਉਚਾਰਾ ॥ ਪੰਮਾ ਤੁਝ ਨਹਿੰ ਨੀਤੀ ਸਾਰਾ ॥ ਤੋਰ ਸਰੀਖਨ ਕੈਰਵ ਪਾਂਡਵ ॥ ਨਸ਼ਟ ਕਰਾਇ ਜੁੱਧ ਮਹਿੰ ਮਾਡਵ ॥ ੧੨ ॥ ਯਾਦਵ ਬੰਸ ਨਿਰਮੂਲ ਕਰਾਯੋ ॥ ਅਬ ਚਾਹੈਂ ਇਤ ਝਗਰੋ ਪਾਯੋ ॥ ਕੱਬੀ ਨ ਭੂਪਨ ਸਿੱਖਯਾ ਦੀਜਹਿ ॥ ਗੁਰ ਪੀਰਨ ਸੰਗ ਜੰਗ ਕਰੀਜਹਿ ॥ ੧੩ ॥ ਜੰਗ ਮਾਹਿੰ ਕਯਾ ਲਾਭ ਸੁ ਹੋਇ ॥ ਦੇਸ਼ [4]ਕੋਸ਼ ਤਿਨ ਤੇ ਕਯਾ ਖੋਇ ॥ ਇਕ ਹਸਤੀ ਕਾਰਨ ਅਸ ਕਰੈਂ ॥ ਮਰੈਂ ਅਨੇਕ ਨ ਪ੍ਰਭੁ ਤੇ ਡਰੈਂ ॥ ੧੪ ॥ ਸੁਨ ਨ੍ਰਿਪ ਮੰਤਰੀ ਕੀ ਅਸ ਬਾਨੀ ॥ ਜੋ ਅਤ ਸਾਚੀ ਨੀਤ ਬਖਾਨੀ ॥ ਕਹਯੋ ਕਿ ਅਬ ਕੁਤਵਾਲ ਪਠਾਵੈਂ ॥ ਦਿਹੈਂ [5]ਮਤੰਗ ਤੁ ਸਭ ਬਨ ਆਵੈ ॥ ੧੫ ॥ ਅਸ ਕਹਿ ਚਤੁ ਇਕ ਕੁਟਵਾਰਾ ॥ ਕਪਟ [6]ਗਿਰਾ ਮਹਿੰ ਅਤਿ [7]ਮਤਿਵਾਰਾ ॥ ਤਿਸ ਦਿਸ ਪਿਖ ਕਰ ਐਸ ਅਲਾਯੋ ॥ ਅਬ ਤੁਮ ਪੁਰ ਅਨੰਦ ਮਹਿੰ ਜਾਯੋ ॥ ੧੬ ॥ ਜਿਮ ਮੈਂ ਕਹੋਂ ਗੁਰੂ ਸਮਝਾਵਹੁ ॥ ਬਿਨੈ ਭਨੋ ਬਲ ਅਧਕ ਜਨਾਵਹੁ ॥ ਸੁਨ ਕੁਟਵਾਰ ਜੋਰ ਕਰ ਕਹਯੋ ॥ ਮੈਂ ਆਨਹੁ [8]ਗਜ

---

੧ ਨਿਰਾਦਰ ੨ ਪ੍ਰਸਾਦੀ ਹਾਥੀ ੩ ਮਲੋਵਣੀ ੪ ਖਜ਼ਾਨਾ
੫ ਹਾਥੀ ੬ ਬਾਣੀ ੭ ਝਲਾ ੮ ਹਾਥੀ

ਜੋ ਤੁਮ ਚਹਯੋ ॥ ੧੭ ॥ ਭੀਮ ਚੰਦ ਕੋ ਬੰਦਨ ਕੀਨ ॥ ਨਿਕਸਯੋ ਪੌਰ ਚਲਨ ਚਿਤ ਦੀਨ ॥ [1]ਤੁਰੰਗ ਮੰਗਾਇ [2]ਅਰੂਢ ਸਿਧਾਰਾ ॥ ਪਹੁਚਯੋ ਆਨੰਦ ਪੁਰੀ ਮਝਾਰਾ ॥ ੧੮ ॥ ਉਤਰਨ ਸਦਨ ਕੀਨ ਤਬ ਡੇਰਾ ॥ ਬਸਤ੍ਰ ਨਵੀਨ ਪਹਿਰ ਤਿਸ ਬੇਰਾ ॥ ਜਾਨੇ ਗੁਰੂ ਦਿਵਾਨ ਮਝਾਰੀ ॥ ਤੀਸਰ ਪਹਿਰ ਲਗਯੋ ਜੋ ਭਾਰੀ ॥੧੯॥ ਆਇ ਗੁਰੂ ਢਿਗ ਸੁਧ ਪਹੁਚਾਈ ॥ ਘਾ ਆਇਸ ਗਾ ਪਗ ਸਿਰ ਨਾਈ ॥ ਨ੍ਰਿਪ ਦਿਸ ਤੇ ਬਹੁ ਬੰਦਨ ਕਰੀ ॥ ਦਰਸਨ ਭੇਟ ਅਗਾਰੀ ਧਰੀ ॥ ੨੦ ॥ ਤਬਹਿ [3]ਮੇਵਰੇ ਕਹਿ ਬਠਲਾਯੋ ॥ ਅੰਤਰਯਾਮੀ ਕਪਟ ਸੁ ਪਾਯੋ ॥ ਤਬ ਤਿਸ ਕੇ ਸੰਗ ਵਾਕ ਉਚਰਯੋ ॥ ਕਹੁ ਕਿਮ ਰਾਜੇ ਭੇਜਨ ਕਰਯੋ ॥ ੨੧ ॥ ਸੁਨ ਕੁਟਵਾਰ ਭਨੀ ਮੁਖ ਬਾਨੀ ॥ ਅਗ੍ਰ ਆਪ ਕੇ ਬਿਨੈ ਬਖਾਨੀ ॥ ਨ੍ਰਿਪਨ ਮੇਲ ਭਾ ਲਾਗੀ ਆਵਹਿੰ ॥ ਚਹਿਯੋ ਅਜਾਇਬ ਵਸਤ ਦਿਖਾਵਹਿੰ ॥ ੨੨ ॥ ਗੁਰ ਘਰ ਬਿਨਾਂ ਅਪਰ ਬਲ ਨਾਹੀਂ ॥ ਬਾਰ ਬਾਰ ਯਾਂਤੇ ਪਠ ਪਾਹੀਂ ॥ ਬਨਹਿੰ ਆਪ ਕੋ ਦਯੋ ਮਤੰਗਾ ॥ ਰਹੇ ਨ੍ਰਿਪਤ ਸਨ ਜਿਹ ਤੇ ਰੰਗਾ ॥੨੩॥ ਜੋ ਬਾਈਸ ਧਾਰਨ ਕੇ ਈਸ ॥ ਸਭ ਕੇ [4]ਸੀਸ ਨ੍ਰਿਪਤ [5]ਆਧੀਸ ॥ ਪਰਬਤ ਪਤ ਸਮਸਰ ਨਹਿੰ ਕੋਈ ॥ ਸਕਲ ਰੀਤ ਤੇ ਦੀਰਘ ਸੋਈ ॥ ੨੪ ॥ ਉਚਤ ਆਪ ਕੋ ਰਸ ਹੀ ਰਾਖਨ ॥ ਪੂਰਹੁ ਸਭ ਹੀ ਕੀ [6]ਅਭਿਲਾਖਨ ॥ ਦੁਹਿ ਦਿਸ ਸੰਧ ਰਹੈ ਸੁਭ ਬਾਤੀ ॥ ਡਰਹਿੰ ਜਾਹਿੰ ਤੇ ਬ੍ਰਿੰਦ ਅਰਾਤੀ ॥ ੨੫ ॥ ਕਾਰਜ ਪਰਹਿੰ [7]ਪਰਸਪਰ ਘਨੇ ॥ ਹੋ ਸੁਖੇਨ ਹੀ ਤਤ ਛਿਨ ਬਨੇ ॥ ਏ ਸਭ [8]ਰਾਵਰ ਕੇ ਵਸ ਅਹੈ ॥ ਰਾਖਨ ਰਸ ਕੇ ਬੇਰਸ ਰਹੈ ॥ ੨੬ ॥ ਕਹਾਂ ਬ੍ਰਾਤ ਏਹ ਬਡੀ ਨ ਕੋਈ ॥ ਜਾਚੀ ਦੇਹੁ ਲੇਹੁ ਨਿਜ ਸੋਈ ॥ ਭੀਮ ਚੰਦ [9]ਸੈਲਿੰਦ

---

੧ ਘੋੜਾ ੨ ਸਵਾਰ ਹੋਕੇ ੩ ਅਰਦਾਸੀਆ ੪ ਸਿਰ ਪਰ
੫ ਸ੍ਰੋਮਣੀ ੬ ਇਛਾ ੭ ਆਪਸ ਵਿਚ ੮ ਆਪ ਦੇ ੯ ਪਹਾੜੀ ਰਾਜੇ

ਬਿਲੰਦ ॥ ਤੁਮਰੇ ਕਾਜ ਸੁਧਾਰਹਿ ਬ੍ਰਿੰਦ ॥ ੨੭ ॥

ਦੋਹਿਰਾ ॥

ਨਿਕਟ ਕਪਟ ਕੇ ਕੂੜ ਬਚ ਸੁਨ ਕਲਗੀਧਰ ਧੀਰ ॥
ਭਲੇ ਬਚ ਕੁਟਵਾਲ ਪ੍ਰਤਿ ਜਾਇ ਕਹੋ [1]ਨ੍ਰਿਪ ਤੀਰ ॥੨੮॥

ਚੌਪਈ ॥ ਕਪਟ ਨ ਚਾਲੈ ਗੁਰ ਘਰ ਸੰਗਾ ॥ ਨਹਿੰ ਪਾਹੋ ਕਹਿ ਬਿਧਹਿ ਮਤੰਗਾ ॥ ਜਹਾਂ ਕਪਟ ਤਹਿ ਪ੍ਰੀਤ ਨ ਹੋਈ ॥ ਬੂਝ ਲੇਹੁ ਅਪਨੇ ਚਿਤ ਮੋਈ ॥ ੨੯ ॥ ਹਮ ਆਏ ਜਗ ਮਹਿੰ ਇਸ ਕਾਰਨ ॥ ਸੰਤ ਉਬਾਰਨ ਦੁਸ਼ਟ [2]ਪ੍ਰਹਾਰਨ ॥ ਸੀਸ ਪਿਤਾ ਜੀ ਇਸ ਹਿਤ ਦਯੋ ॥ ਭਾਰਤ ਭਾਰ ਨਿਵਾਰਯੋ ਚਯੋ ॥ ੩੦ ॥ ਬਨਹੁ ਸੰਤ ਨਹਿੰ ਬੈਰ ਕਮਾਵੋ ॥ ਥਿਰੰ [3]ਧਾਮ ਨਿਜ ਪ੍ਰਭੂ ਧਿਆਵੋ ॥ ਜੇ ਨਾਹਕ ਚਹੁ ਕਰੋ ਲਰਾਈ ॥ ਇਤ ਕੋ ਆਵਹੁ ਸੈਨ ਚਢਾਈ ॥ ੩੧ ॥ ਤਉ ਹਮ [4]ਹੋੜਤ ਤੋਹਿ ਨ ਕੈਸੇ ॥ ਬਰਤਹੁ ਤਥਾ ਹੋਇ ਮਨ ਜੈਸੇ ॥ ਜਾਇ ਕਹੋ ਨ੍ਰਿਪ ਅਪਨੇ ਪਾਇ ॥ ਸੁਨ ਕੁਟਵਾਰ ਬਿਸਮਤਾ ਪਾਇ ॥ ੩੨ ॥ ਅੰਤਰਯਾਮੀ ਸ੍ਰੀ ਗੁਰ ਜਾਨਾ ॥ ਹਾਥ ਬੰਦ ਤਬ ਕੀਨ ਬਖਾਨਾ ॥ ਛਿਮਹੁ ਅਵੱਗਯਾ ਜੇਤਕ ਮੇਰੀ ॥ ਕਹੀ ਕੁਟਲਤਾ ਹੂਰ ਕੁ ਫੇਰੀ ॥ ੩੩ ॥ ਪਰਾਧੀਨ ਹਮ ਨਿਤਨਿਜਜੀਵਾ॥ਅਨਸਾਰੀਨ੍ਰਿਪ ਰਹੈਂ [5]ਸਦੀਵਾ ॥ ਭੀਮ ਚੰਦ ਨਿਜ ਹਾਥ [6]ਕੁਠਾਰਯੋ ॥ ਚਹੈ ਪਾਵ ਅਪਨੇ ਮੈਂ ਮਾਰਯੋ ॥ ੩੪ ॥ ਮੁਝ ਕੋ ਦਾਸ ਜਾਨ ਬਖਸ਼ਯੋ ॥ ਅਸ ਕਹਿ ਬੰਦਨ ਕੀਨ ਸਿਧਯੋ ॥ ਜਾਇ ਭੀਮ ਸੋਂ ਸਕਲ ਸੁਨਾਹੀ ॥ ਅਹੋ ਨ੍ਰਿਪਤ ਗੁਰ ਹਰਿ [7]ਬਪ ਆਹੀ ॥ ੩੫ ॥ ਤਜੋ ਕਪਟ ਤਿਨ ਪਗ ਜਾ ਪਰੋ ॥ ਦ੍ਵੈ ਲੋਕਨ ਸੁਖ ਚਿਤਹਿੰ ਬਿਚਰੋ ॥ ਸੁਨ ਥਿਤ ਪੰਮੇਂ ਪਾਸ ਉਚਾਰੀ ॥ ਭਟ ਸਮ ਉਪਮਾ ਕਰੋ ਉਚਾਰੀ ॥ ੩੬ ॥

[1] ਰਾਜੇ ਖਾਸ [2] ਮਾਰਨ ਲਈ [3] ਘਰ [4] ਮੋੜਦੇ ਨਹੀਂ
[5] ਹਮੇਸ਼ਾ [6] ਕੁਹਾੜਾ [7] ਸਰੀਰ

ਪੂਰਯੋ ਉਦਰ ਤੋਹਿ ਗੁਰ ਹੋਗ ॥ ਸਮ ਬਿਸ਼ਨੂ ਭਾਖਨ ਨਹਿੰ ਜੋਗ ॥ ਅਸ ਕਹਿ ਪੁਨ ਨ੍ਰਿਪ ਸੰਗ ਬਖਾਨਾ ॥ ਅਹੁ ਰਾਜਨ ਸੁਨੀਅਹਿ ਬੁਧਮਾਨਾ ॥ ੩੭ ॥ ਤੁਮਰੋ ਸਾਰਾ ਨ੍ਰਿਪ ਜਸਵਾਰਾ ॥ ਚੰਦ ਕੇਸਰੀ ਸੁਭ ਮਤ ਵਾਰਾ ॥ ਆਯੋ ਆਜ ਹੇਤ ਉਤਸ਼ਾਹਾ ॥ ਭਾਨਜ ਪ੍ਰੇਮ ਅਧਕ ਜਿਸ ਆਹਾ ॥ ੩੮ ॥ ਤਿਸ ਸੰਗ ਮੁਹਿ ਗੁਰ ਨਿਕਟ ਪਠਾਵਹੁ ॥ ਤਬ ਮਤੰਗ ਬਿਨ ਬੇਰੀ ਪਾਵਹੁ ॥ ਸੁਨ ਕਰ ਕੁਟਲ ਬਾਤ ਕੁਟਲਾਈ ॥ ਸਹੀ ਜਾਨ ਕਰ ਮਨ ਠਹਿਰਾਈ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹੱਲੇ ਸ੍ਰੀ ਗੁਰੂ ਜੀ ਪਾਸ ਕੁਟਵਾਰ ਆਗਵਨ ਪ੍ਰਸੰਗ ਬਰਨਨੰ ਨਾਮ ਦਸਮੋਂ ਮੰਦਰਹਿ ॥ ੧੦ ॥

ਦੋਹਿਰਾ ॥ ਭੀਮ ਚੰਦ ਸਾਰੋ ਨਿਜੋ ਚੰਦ ਕੇਸਰੀ ਜੋਇ ॥
ਬੁਲਵਾਏ ਬਠਲਾਇ ਢਿਗ ਅਸ ਬਿਧ ਤਿਸਹਿ [1]ਬਗੋਇ ॥੧॥

ਚੌਪਈ ॥ ਤੁਮਰੇ ਭਾਨਜ ਕੇਰ ਉਛਾਇ ॥ ਗੁਰ ਤੇ ਤਿਸ ਹਿਤ ਗਜ ਮੰਗਵਾਇ ॥ ਪ੍ਰਿਥਮ ਵਕੀਲ ਗਯੋ ਨਹਿੰ ਦਯੋ ॥ ਪੁਨ ਕੁਟਵਾਰ ਸੁ ਛੂਛੋ ਅਯੋ ॥ ੨ ॥ ਨਹਿੰ ਜਾਨਹਿੰ ਕਯਾ ਤਹਾਂ ਬਨਾ-ਵਹਿੰ ॥ ਆਵੈਂ ਗੁਰ ਬਲ ਅਧਕ ਜਨਾਵਹਿੰ ॥ ਅਬ ਤੁਮ ਤਿਸ ਕੇ ਢਿਗ ਚਲ ਜਾਵੋ ॥ ਪੰਮਾ ਪ੍ਰੋਹਤ ਸੰਗ ਲਿਜਾਵੋ ॥ ੩ ॥ ਇਕੇ ਤ ਗਜ ਉਸ ਤੇ ਤੁਮ ਲਿਆਵੋ ॥ ਰਾਜ ਨੀਤ ਕੇ ਫੰਧ ਚਲਾਵੋ ॥ ਨਹਿੰ ਦੇ ਹੈ ਤਬ ਬਲਦਿਖਰਾਵੋ ॥ ਸੈਨ ਚਢਾਵੈਂ ਪੁਨ ਖੁਹਿਲਿਆਵੋ॥ ੪ ॥ ਸੁਨਤ ਕੇਸਰੀ ਚੰਦ ਅਲਾਯੋ ॥ ਮੈਂ ਜਾਵਹੁੰ ਗੁਰ ਕੇ ਅਬ ਪਾਯੋ ॥ ਮੈਂ ਵੰਨੀ [2]ਸਮੀਰ [3]ਹੈ ਪੰਮਾ ॥ ਅਸ ਜਗ ਕਯਾ ਜੋ ਨਹਿੰ ਹੈ ਕੰਮਾ ॥ ੫ ॥ ਅਸ ਕਹਿ ਤਿਆਰ ਕੇਸਰੀ ਪ੍ਰੇਤਾ ॥ ਠਾਨ ਬਾਨ ਕੀਨੋ ਸੁਭ ਜੇਤਾ ॥ ਚਲ ਕਰ ਪੁਰ ਅਨੰਦ ਮਹਿੰ ਆਇ ॥ ਖਾਨੋ ਮਹਿਮਾਨਾ

---

[1] ਕਥਨ ਕੀਤਾ [2] ਅਗਨੀ [3] ਡੇਰਾ

ਜਿਸ ਥਾਇ ॥ ੬ ॥ [1]ਸਿਵਰ ਕਰਯੋ ਗੁਰ ਢਿਗ ਸੁਧ ਆਈ ॥ ਰਸਤ ਆਦ ਸਭ ਦੀਨ ਪੁਚਾਈ ॥ [2]ਆਗਲ ਦਿਵਸ ਦਿਵਾਨ ਮਝਾਰੀ॥ਆਇਸਪਾਇ ਆਇ ਤਿਸ ਬਾਰੀ॥੭॥ ਬੰਦਨ ਕਰਕੈ ਥਿਤ ਭੇ ਪਾਸੰ ॥ਭੇਟਾ ਧਰੀ ਸਤੁਤਿ ਪ੍ਰਕਾਸੰ॥ ਸਤਿਗੁਰ ਮਾਨ ਸਹਿਤ ਬਠਲਾਏ ॥ ਕੁਸਲਾ ਨੰਦ ਬੂਝਤ ਹਰਖਾਏ ॥ ੮ ॥ ਚੰਦ ਕੇਸਰੀ ਤਬ ਤਿਸ ਏਰੀ ॥ ਹਾਥ ਜੋਰ ਕਹਿ ਬਿਨਤੀ ਟੇਰੀ ॥ ਗੁਰੂ ਗਰੀਬ ਨਿਵਾਜ ਮਹਾਨੇ ॥ ਸਭ ਬਿਧ ਸਮਰਥ ਸੁਜਸ ਜਹਾਨੇ ॥੯॥ ਰਾਵਰ ਕੋ ਸ੍ਰੀ ਗੁਰੂ ਪਿਤਾਮਾ ॥ ਹਮਰ ਪਿਤਾਮੇ ਨ੍ਰਿਪਤ ਤਮਾਮਾ ॥ ਜਹਾਂਗੀਰ ਕੀ ਕੈਦ ਛੁਟਾਏ ॥ ਦੁਤਯ ਨ ਕੋ ਅਸ ਸਕਹਿ ਕਰਾਏ ॥ ੧੦ ॥ ਪੁਨ ਨਵਮੇ ਗੁਰ ਹਮਰੇ ਕਾਰਨ ॥ ਦੀਨ ਸੀਸ ਦਿਹਲੀ ਮਹਿਂ [3]ਜ਼ਾਰਨ ॥ ਕੋ ਅਸ ਕ੍ਰਿਤਘਨ ਜੋ ਨਹਿਂ ਮਾਨੇ॥ ਪਰਉਪਕਾਰ ਜੁ ਰਾਵਰ ਠਾਨੇ ॥ ੧੧ ॥ ਹਮ ਸਭ ਬਿਧ ਤੇ ਦਾਸ ਤੁਮਾਰੇ ॥ ਜਸ ਬਿਧ ਹੁਕਮ ਕਰੈਂ ਨ੍ਰਿਪ ਸਾਰੇ ॥ ਅਬ ਮਮ ਭਾਨਜ ਕੇਰ ਉਛਾਹਾ ॥ ਜਿਸ ਤੇ ਪ੍ਰਥਮ ਮਤੰਗ ਮੰਗਾਹਾ ॥ ੧੨ ॥ ਭੀਮ ਚੰਦ ਨਰ ਇਤਹਿ ਪਠਾਏ ॥ ਨਹਿਂ ਜਾਨਹਿ ਇਤ [4]ਅਟ ਪਟ ਗਾਏ ॥ ਰਾਵਰ ਨੇ ਮਤੰਗ ਨਹਿਂ ਦਯੋ ॥ ਜਿਸ ਤੇ ਨ੍ਰਿਪ ਬਹੁ ਸੁਬਕ ਸੁ ਥਯੋ ॥ ੧੩ ॥ ਜਿਸ ਕੇ ਗ੍ਰਿਹ ਸੁਭ ਵਸਤੂ ਹੋਵੇ ॥ ਲੋੜ ਵੰਦ ਆ ਤਹਾਂ ਖਰੋਵੈ ॥ ਤੁਮ ਰਾਜਨ ਪਤ ਅਤ ਮਹਾਰਾਜ ॥ ਅਰਜੀ ਹਮਰੀ ਪੂਰਹੁ ਕਾਜ ॥ ੧੪ ॥ ਅਸ ਕਹਿ ਚੁਪ ਕੇਸਰੀ ਭਯੋ ॥ ਗੁਰ ਉੱਤਰ ਨਹਿਂ ਕੋ ਥੋ ਦਯੋ ॥ ਕਲਹਾ ਕੀ ਜੜ੍ਹ ਪੰਮਾ ਬੋੱਲਾ ॥ ਮਨਹੁ ਵਿਖਯ ਕਾ ਘਟ ਮੁਖ ਖੋਲ੍ਹਾ ॥ ੧੫ ॥ ਕਹਯੋ ਸਤਿਗੁਰੋ ਸੁਨ ਮਮ ਬਾਨੀ ॥ ਨਵੇ ਵੰਤ ਹੌਂ ਕਰੋਂ ਬਖਾਨੀ ॥ ਇਕ ਗਜ ਦੁਤਿਯ ਬਡੇਰਾ ਡੇਰਾ ॥ ਚੌਕੀ ਪੰਜ ਕਲ ਸ਼ਸਤ੍ਰ ਚੰਗੇਰਾ ॥ ੧੬ ॥ ਚਾਰੋ ਚੀਜ ਹਮਹੁ ਕਹੁ ਦੀਜਹਿ ॥

---

੧ ਡੇਰਾ ੨ ਅਗਲੇ ਦਿਨ ੩ ਪ੍ਰਤਖ ੪ ਅਸਤ ਵਿਅਸਤ

ਬਿਆਹ ਬਿਤੀਤੇ ਨਿਜ ਸਭ ਲੀਜਹਿ ॥ ਚਤ੍ਰ ਸਹੰਸ੍ਰ ਸੰਗ ਧਨ ਦੈ ਹੈਂ ॥ ਹਮਰੇ ਤੁਮਰੇ ਕਾਰਜ ਬੈ ਹੈ ॥ ੧੭ ॥ ਇਸ ਮਹਿ ਨਹਿ ਕਛੁ ਤੁਮ ਘਟ ਜਾਇ॥ ਰਸ ਆਪਸ ਮਹਿੰ ਹੁਇ॥ਅਧਿਕਾਇਸੁਨ ਅਸ ਮੂੜ੍ਹ ਮਤੀ ਕੀਬਾਤਾ॥[1]ਰਿਸੇ ਗੁਰੂ ਤਬ ਕਹਿ ਬਖਯਾਤਾ ॥੧੮॥ਅਹੋ ਮੂਢ ਸਿਖ ਸੁਭ ਵਥ ਲਿਆਵਹਿ ॥ ਅਰਪਹਿੰ ਹਮ ਕੋ ਚਿਤ ਹਰਖਾਵਹਿ ॥ ਸੋ ਹਮ ਦੇਕਰ ਭਾਰੋ ਲੇਵੈਂ ॥ ਜਾਉ ਅਬੈ ਹਮ ਕਛੁ ਨਹਿ ਦੇਵੈਂ ॥ ੧੯॥ਸੁਨਤਕੇਸਰੀ ਮਨਹਿ ਬਿਚਾਰਾ॥ਕੀਨਾ ਪੰਮੇ ਅਧਕਬਿਗਾਰਾ ॥ ਤਊ ਕਹਯੋ ਗੁਰ ਰਿਸ ਨਹਿੰ ਧਾਰੋ ॥ ਇਕ ਮਤੰਗ ਦਿਹੁ ਹ੍ਵੈ ਹੈ ਟਾਰੋ ॥ ੨੦ ॥ ਨਤ ਸੋ ਭੀਮ ਚੰਦ ਬਲਕਾਰਾ ॥ ਜਿਹ ਤਾਬਯਾ ਨ੍ਰਿਪ ਇੱਕੀ ਧਾਰਾ ॥ ਹ੍ਵੈ ਕ੍ਰੋਧਤ ਤਬ ਲੇਹਿ [2]ਖਸੋਟਾ ॥ ਪਰਹਿ ਤੁਮਹਿ ਫਿਰ ਬਹੁ ਬਿਧ ਤੋਟਾ ॥੨੧॥ਸੁਨ ਗੁਰ ਕਹਯੋ ਨ ਬਲ ਦਿਖਰਾਵੋ॥ ਜੇ [3]ਨੁਰੰਗ ਲੌ ਚਢ ਕਰ ਆਵੇ ॥ ਤੌ ਭੀ [4]ਮਾਤੰਗੀ ਨਹਿ ਪਾਵੇ ॥ ਜਾਹੁ ਅਬੈ ਨਤ ਪੁਨ ਪਛਤਾਵੋ ॥ ੨੨ ॥ ਪਿਖਯੋ ਕੇਸਰੀ ਗੁਰ ਰਿਸ ਹੋਏ ॥ ਸੰਗੋ ਆਦ [5]ਆਰਨ ਦ੍ਰਿਗ ਜੋਏ ॥ ਕਛ ਭਾਖੋਂ ਤੋ ਇਜਤ ਉਤਾਰਹਿੰ ॥ ਬਨੈ ਚੁਪ ਜਾਹੈਂ ਬਿਨ ਵਾਰਹਿ ॥੨੩॥ ਅਸ ਬਿਚਾਰ ਕਰ ਮੂਰਖ ਨਿਕਸੇ॥ ਲੇ ਸਭ ਸੰਗ ਬੇਰ ਬਿਨ ਖਿਸਕੇ॥ ਝੂਰਤ ਝੂਰਤ ਪਹੁੰਚੇ ਜਾਇ ॥ ਭੀਮ ਚੰਦ ਕੋ ਕਹਯੋ ਸੁਨਾਇ ॥ ੨੪ ॥ ਗੁਰ ਨਹਿੰ ਡਰੈ ਨ ਹਸਤੀ ਦੈ ਹੈ ॥ ਬਿਨਾ ਜੁੱਧ ਨਹਿ ਕਾਰਜ ਬੈ ਹੈ ॥ ਭਈ ਬਿਇਜ਼ਤੀ ਹਮ ਤੁਮ ਸਾਰੇ ॥ ਜੁੱਧ ਕਰੈਂ ਲਹੈਂ ਤੋਹਫੇ ਸਾਰੇ ॥ ੨੫ ॥ ਸੁਨ ਕਰ ਭੀਮ ਚੰਦ ਭਭਕਾਯੋ ॥ ਮਨਹੁ [6]ਮਸ਼ਕ ਚਹਿ ਸੈਲ ਤੁਰਾਯੋ ॥ ਕਹਯੋ ਕਿ ਮੈਂ ਇਹ [7]ਬਤੀਆ ਚਾਹੋਂ ॥ ਗੁਰ ਲੂਟੌਂ ਸਭ ਤੋਹਫੇ ਪ੍ਰਾਹੋ ॥ ੨੬ ॥ ਅਸ ਕਹਿ ਤਤ ਛਿਨ ਲਿਖ ਪਰਵਾਨੇ ॥

---

੧ ਗੁਸੇ ੨ ਲੁਟ ਲੈਣ ੩ ਔਰੰਗ ਜ਼ੇਬ ੪ ਹਾਥੀ
੫ ਲਾਲ ਅੱਖਾਂ ਨਾਲ ਵੇਖਿਆ ੬ ਮਛਰ ਨੇ ੭ ਗਲਾਂ

ਭੂਪ ਪਹਾਰੀ ਲੀਨ ਬੁਲਾਨੇ ॥ ਜਾਨ ਉਛਾਹ ਟਿੱਕੇ ਸਭ ਆਇ ॥ ਲਾਇ ਕਚਹਿਰੀ ਭੀਮ ਅਲਾਇ ॥ ੨੭ ॥ ਹੇ ਭਾਈਓ ਸਭ ਸੁਨੋ ਕਹਾਨੀ ॥ਗੁਰੂ ਗੁਬਿੰਦ ਸਿੰਘ ਭਾ ਬਲਵਾਨੀ ॥ ਤਾਬਯਾ ਹਮਰੀ ਸੋ ਨਹਿੰ ਮਾਨੈ ॥ ਧੌਂਸ ਧੁੰਕਾਰੇ ਚਹਿ ਰਣ ਠਾਨੈ ॥ ੨੮ ॥ ਮਾਂਗਯੋ ਮਾਤੰਗ ਨਹਿੰ ਦਯੋ ॥ ਕਲ [1]ਉਤਪਾਤਕ ਅਪਰ ਉਠਯੋ ॥ ਯਾਂਤੇ ਇਸ ਸੰਗ ਸੰਗਰ ਠਾਨੈਂ ॥ ਲੂਟਹਿੰ ਮਾਨ ਕਰੈਂ ਇਸ ਹਾਨੈਂ ॥੨੯॥ ਕਹਯੋ ਕ੍ਰਿਪਾਲ ਕਟੋਚੰ ਵਾਲੇ ॥ ਚਹੀਅਹਿ ਅਬ ਗੁਰ ਹਾਥ ਦਿਖਾਲੇ ॥ ਨਾਹਿ ਤ ਜਬ ਪੂਰਨ ਬਲ ਪਾਏ ॥ ਸਭ ਨ੍ਰਿਪਹਨ ਤੇ ਨਹਿੰ ਸੰਭਲਾਏ ॥ ੩੦ ॥ ਇਨ ਕੋ ਬਡੋ ਸੰਗ ਸ਼ਾ ਜਾਨ ॥ ਕਰੇ ਜੰਗ ਸੋ ਕੀਨ ਹਰਾਨ ॥ ਹਮ ਤੁਮ ਕਹਾਂ ਸੁ ਤਿਨਹਿੰ ਅਗਾਰੀ ॥ ਚਹੀਅਹਿ ਬਿਨ [2]ਬਿਲੰਬ [3]ਉਪਚਾਰੀ ॥ ੩੧ ॥ ਤਬ ਮਸਲਤ ਕਰ ਪੱਤ੍ਰ ਲਖਾਈ ॥ ਅਹੋ ਗੁਰੂ ਸੁਨਹੋ ਮਨ ਲਾਈ ॥ ਹਮ ਤੁਮਰੇ ਬਹੁ ਕਰੈਂ ਲਿਹਾਜਾ ॥ ਤੁਮ ਨੇ ਕੀਨ ਬਹੁਤ [4]ਕੋਕਾਜਾ ॥ ੩੨ ॥ ਮਾਂਗਯੋ ਹਸਤੀ ਸੋ ਨਹਿੰ ਦਯੋ ॥ ਹੁਕਮ ਅਦੂਲੀ ਫਲ ਇਹੁ ਅਯੋ ॥ ਮਾਫੀ ਮਾਂਗ ਮਤੰਗ ਪਠਾਵੋ॥ ਨਾਹਿ ਤ ਕਿਸ ਦਿਸ ਜਾਇ ਸਿਧਾਵੋ ॥ ੩੩ ॥ ਆਨੰਦ ਪੁਰ ਹਮ ਆਨੰਦ ਪਾਵੈਂ ॥ ਜੇ ਦੋਨਹੁ ਮਹਿੰ ਏਕ ਨ ਭਾਵੈ ॥ ਤੌ ਹੈ ਤਿਆਰ ਸੈਨ ਲਖ ਆਈ ॥ ਲੂਟਹਿ ਵਸਤ ਸਭੈ ਮਨ ਭਾਈ ॥ ੩੪॥ ਕਾਲ ਗਯੋ ਪੁਨ ਕਰ ਨਹਿੰ ਆਵਹਿ ॥ ਬਾਈ ਧਾਰ ਹਮ ਸਭ ਇਕ ਥਾਵਹਿ ॥ ਦੂਤ ਪੱਤ੍ਰਕਾ ਲੈ ਕਰ ਆਯੋ ॥ ਸਤਿਗੁਰਸੁਨਕਰਉੱਤਰਦਾਯੋ॥੩੫॥ਦੇ ਹੋਂ [5]ਗਜ ਨਹਿੰਮਾਫੀ ਚਹੋਂ॥ ਨਹਿੰ ਪੁਰ ਤਜ ਕਿਤ [6]ਅਨਤ [7]ਸਿਧੇ ਹੋਂ॥ਬਿਨ ਅਕਾਲ ਨਹਿੰ ਕਾਨ ਔਰ ਕੀ ॥ ਧਰ ਹੋਂ ਆਨ ਨ ਔਰ ਠੌਰ ਕੀ ॥ ੩੬ ॥ ਜੰਗ ਨਿ ੱਗ

[1] ਪਾਪ [2] ਦੇਰ [3] ਇਲਾਜ [4] ਖੋਟਾ ਕਾਰਜ [5] ਹਾਥੀ
[6] ਹੋਰ [7] ਜਾਣਾ

ਸੰਗ ਤੁਮ ਲੈਹੋਂ ॥ ਦੇਰ ਨ ਕਰੋ ਜਿ ਸ਼ਕਤ ਰਖੋ ਹੋ ॥ ਇਹੁ [1]ਪਾਤੀ ਦੇ ਮਾਨਖ ਹਾਥੈ ॥ ਕਹਯੋ ਭੀਮ [2]ਸਿਸ ਕੇ ਦਿਹੁ ਹਾਥੈ ॥ ੩੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਕੇਸਰੀ ਚੰਦ ਪੰਮੇ ਆਗਮਨ ਪ੍ਰਸੰਗ ਬਰਠਨੰ ਨਾਮ ਇਕਾਦਸਮੋਂ ਮੰਦਰਹਿ ॥ ੧੧ ॥

ਦੋਹਿਰਾ ॥

ਸਤਿਗੁਰ ਤੇ ਲੇ ਪੱਤ੍ਰਕਾ ਦੂਤ ਗਯੋ ਨ੍ਰਿਪ ਪਾਸ ॥
ਦੀਨ ਪੱਤ੍ਰਕਾ ਪਠੀ ਤਬ ਸੁਨ [3]ਰਿਸ ਭੇ ਨ੍ਰਿਪ ਰਾਸ ॥ ੧ ॥

ਚੌਪਈ ॥ ਲਗੇ ਕਰਨ ਬਹੁ ਭਾਂਤ ਸਲਾਹਾ ॥ ਤਬ ਬਜੀਰ ਪਰਮਾਨੰਦ ਤਾਹਾ ॥ ਕਹਯੋ ਏਹੁ ਗੁਰ ਹੈ ਬਡ ਜੋਧਾ ॥ ਨਿਰ ਭੈ ਧੀਰ ਬੀਰ ਸਾਬੋਧਾ ॥ ੨ ॥ ਆਯੁ ਲਘ ਪਰ ਬਡ ਦਾਨਾਈ ॥ ਜਿੱਧ ਅਠੋ ਦਸ ਦ੍ਵਾਰ ਰਹਾਈ ॥ ਧਨ ਅਨਗਨ ਬਿਨ ਜਤਨਹਿੰ ਆਵਤ ॥ ਇਤੋ ਹੌਸਲਾ ਤਬੈ ਰਖਾਵਤ ॥ ੩ ॥ ਸੂਰ ਬੀਰ ਢਿਗ ਰਹਿਤ ਅਪਾਰੇ ॥ ਜੋ ਇਕ ਇਕ ਦਹਿ ਦਹਿ ਪਰ ਭਾਰੇ ॥ ਸੋ ਤੇ ਲਰੇ ਬਿਨਾ ਨਹਿੰ ਟਰ ਹੈਂ ॥ ਹਾਰ ਜੀਤ ਸਭ ਹਰਿ ਕੇ ਕਰ ਹੈਂ ॥ ੪ ॥ ਅਬ ਤੁਮ ਅਪਨੀ ਓਰ ਨਿਹਾਰੋ ॥ ਜੋਗ ਅਜੋਗ ਲਰਨ ਬੀਚਾਰੋ ॥ ਏਕ ਬਿਵਤ ਹਮਰੇ ਮਨ ਐ ਹੈ ॥ ਸ਼ਾਦੀ ਪਾਛੇ ਜੰਗ ਕਰੈ ਹੈ ॥ ੫ ॥ ਕਹਯੋ ਗੁਲੇਰੀ ਨਿਰਪ ਗੁਪਾਲੈ ॥ ਹੈ ਗੁਰ ਸਭ ਬਿਧ ਬਲੀ ਬਿਸਾਲੈ ॥ ਦੁਹਿ ਦਿਸ ਕੇ ਨਰ ਮਰਹਿੰ ਅਪਾਰੇ ॥ ਕੋ ਜਾਨਹਿੰ ਕੋ ਜੀਤਹਿ ਹਾਰੇ ॥ ੬ ॥ ਤੁਮਰੇ ਸੁਤ ਕਾ ਟਿੱਕਾ ਐ ਹੈ ॥ ਉਤਸ਼ਵ ਮਾਹਿੰ ਸ਼ੋਗ ਬਡ ਥੈ ਹੈ ॥ ਹਮਰੋ ਕਹਯੋ ਜਿਹ ਮਾਨਹੁ ਭੱਯਾ ॥ ਉਤਸ਼ਵ ਪ੍ਰਥਮਹਿੰ ਲੇਹੁ ਮਨਯਾ ॥ ੭ ॥ ਸ਼ਾਦੀ ਵੀਚ ਭੰਗ ਨਹਿੰ ਪਾਵਹੁ ॥ ਪਾਛੈ ਜੰਗ ਨਿਸੰਗ ਮਚਾਵਹੁ ॥ ਚੋਰ ਅੰਧੇਰ

---

[1] ਚਿਠੀ [2] ਭੀਮ ਚੰਦ [3] ਕ੍ਰੋਧ

ਨਹੀਂ ਕਿਤ ਜੈ ਹੈ ॥ ਹਮ ਤੁਮ ਗੁਰ ਸਭ ਈਹਾਂ ਐ ਹੈਂ ॥ ੮ ॥ ਸੁਨ ਸਭ ਕਹਯੋ ਨੀਕ ਹੈ ਏਹੀ ॥ ਮਾਨ ਲੀਨ ਭੀਮੇ ਚੰਦ ਏਹੀ ॥ ਰਹੀ [1]ਸਰਾਹੁ ਲਰਨ ਕੀ ਅਬੈ ॥ ਡਰ ਕਰ ਉਤਸ਼ਵ੍ਹ ਮਹਿੰ ਲਗ ਸਬੈ ॥ ੯ ॥ ਇਤ ਦਿਸ ਗੁਰ ਕੇ ਹਰਖ ਨ ਸੋਗੈ ॥ ਇਕ ਰਸ ਬਿਰਤ੍ਹ ਰਹੈ ਸਦ ਜੋਗੈ ॥ ਛਕਨ [2]ਤਿਹਾਵਲ ਵਾਲ ਮਸੰਦੰ ॥ ਜੰਗ ਮਿਟਯੋ ਸੁਨ ਭਏ ਅਨੰਦੰ ॥ ੧੦ ॥ ਸਤਿਗੁਰ ਨਿਤ ਸ਼ਿਕਾਰ ਕੋ ਜਾਵੈਂ ॥ ਨਿਰ ਭੈ ਬਚਰਹਿੰ ਧੌਂਸ ਧੁੰਕਾਵੈਂ ॥ ਦੁਖਦਾਈ ਜੀ ਹਤ ਮੁਕਤਾਵੈਂ ॥ ਸਿੱਖ ਸ਼ਬਦ ਅਤ ਧੁਨ ਜੁਤ ਗਾਵੈਂ ॥ ੧੧ ॥ ਸ਼ਸਤ੍ਰਨ ਬਿੱਦਿਆ ਸਭ ਬਿਧ ਕੇਰੀ॥ਸੀਖ ਸਿਖਾਵਤ ਰਹਿਤ ਵਧੇਰੀ॥ਜੁਗਲ ਕਾਲ ਗੁਰ ਸਭਾ ਮਝਾਰੀ ॥ ਸੰਗਤ ਦਰਸਹਿੰ ਲਹਿੰ ਫਲ ਚਾਰੀ ॥ ੧੨ ॥ ਯਾ ਬਿਧ ਗੁਰ ਪੁਰ ਆਨੰਦ ਮਾਹੀ ॥ ਦੇਤ ਲੇਤ ਆਨੰਦ ਰਹਾ ਹੀ ॥ [3]ਰੁੱਤ ਬਸੰਤ ਜਗ ਮਹਿੰ ਤਬ ਆਈ ॥ ਜਿਤ ਕਿਤ ਫੂਲੇ ਫੂਲ ਮਹਿਕਾਈ ॥ ੧੩ ॥ ਉਤਸ਼ਵ [4]ਸਿਲੀ ਮੁਖਨ ਮਨ ਧਾਰਾ ॥ ਬਰਨ ਬਰਨ ਕੀ ਲਹਿੰ ਮਹਿਕਾਰਾ ॥ ਤਿਮ ਗੁਰ ਸਿੱਖਨ ਕੇ ਮਨ ਭੌਰੇ ॥ ਪਗ ਗੁਰ [5]ਮਕਰੰਦੰ ਹਿਤ ਦੌਰੇ ॥ ੧੪ ॥ ਜਿਤ ਕਿਤ ਤੇ ਪੁਰ ਆਨੰਦ ਆਵਹਿੰ ॥ ਦਰਸ ਕਰਹਿੰ ਮਨ ਬਾਂਛਤ ਪਾਵਹਿੰ ॥ ਮਾਨਸ ਜਨਮ ਸਫਲ ਕਰ ਲੇਤ ॥ ਲਹਿੰ ਗੁਰ ਸਿੱਖੀ ਜਾਹਿੰ [6]ਨਿਕੇਤ ॥ ੧੫ ॥

ਦੋਹਰਿ ॥ ਬਡ ਮਾਤਾ ਸ੍ਰੀ ਨਾਨਕੀ ਪੌਤ੍ਰ ਪ੍ਰਤਾਪ ਨਿਹਾਰ ॥
ਤਨ ਤਜਾਗਯੋ ਗਜ ਮਾਲ ਸਮ ਗਏ ਬਕੁੰਠ ਮਝਾਰ॥੧੬॥

ਚੌਪਈ ॥ ਸੁਨਹੁ ਕਥਾ ਗੁਰ ਕੀ ਅਬ [7]ਰੂਰੀ ॥ ਗੜ੍ਹ

੧ ਸਲਾਹ ੨ ਕੜਾਹ ਪ੍ਰਸਾਦਿ ੩ ਚੇਤਰ ਵਸਾਖ ਦਾ ਮਹੀਨਾ
੪ ਭੌਰੇ ੫ ਕਵਲ ਦੇ ਪਤੇ ਪਰ ਧੂੜੀ ਦਾ ਨਾਮ ਹੈ ੬ ਘਰ
੭ ਸੁੰਦਰ

ਪ੍ਰਾਂਵਟ ਜਸ ਠਟਯੋ ਹਜੂਰੀ ॥ ਸਿਰਮੌਰੰ ਕੀ ਦੂਣ ਮਝਾਰੀ॥ ਨਾਹਣ ਨਗਰ [1]ਤੁੰਗ [2]ਸੁਠ ਭਾਰੀ ॥ ੧੭ ॥ [3]ਅਧਭੁਤ ਜਮਨਾ ਇਕ ਦਿਸ ਚਾਲੈ ॥ ਅਤ ਅਨੰਦ ਕੀ ਠੌਰ ਬਿਸਾਲੈ ॥ ਪ੍ਰਕਾਸ਼ ਮੇਦਨੀ ਨ੍ਰਿਪ ਤਹਿ ਬਾਸੇ ॥ ਰਜਧਾਨੀ ਜਿਹ ਕੀ ਬਲ ਰਾਸੇ ॥ ੧੮ ॥ ਉਤਹਿ ਦੂਨ ਗੜ੍ਹ ਵਾਲ ਮਝਾਰਾ ॥ ਸਿਰੀ ਨਗਰ ਕਸ਼ਮੀਰ ਅਪਾਰਾ ॥ ਫਤੇ ਸ਼ਾਹਿ ਨ੍ਰਿਪ ਰਾਜ ਕਰੰਤਾ ॥ ਰਾਮ ਰਾਇ ਜਿਹ ਦੇਸ ਬਸੰਤਾ ॥੧੯॥ ਜਬ ਗੁਰ ਨਵਮੇ ਦਿਹਲੀ ਮਾਹਿ ॥ ਬਰਤਾਯੋ ਭਾਨੋ ਕਠਨਾਹਿ ॥ ਮਤੀ ਦਾਸ ਸ਼ਹੀਦ ਬਿਸਾਲਾ ॥ ਦੇਹ ਸ਼ਾਹਿ ਭੈ ਅਧਕ ਨਿਕਾਲਾ ॥ ੨੦ ॥ ਤਬ ਤੇ ਰਾਮ ਰਾਇ ਇਤ ਆਯੋ ॥ ਦੂਨ ਮਾਹਿ ਨਿਜ ਡੇਰਾ ਪਾਯੋ ॥ ਫਤੇ ਸ਼ਾਹਿ ਸੰਗ ਮਿਲਤ ਸੁ ਭਈ ॥ ਸੁਖ ਸਨ ਬਸੈ ਤਹਾਂ ਤੇ ਤਈ ॥ ੨੧ ॥ ਨਾਹਨ ਪਤ ਸ੍ਰੀ ਨਗਰੰ ਵਾਰੇ ॥ [4]ਸੀਵ ਬੰਦੀ ਪਰ ਭਯੋ ਬਿਗਾਰੇ ॥ ਬਹੁ ਬਿਧ ਭ੍ਰਏ ਸੁ ਜੰਗ [5]ਅਖਾਰੇ ॥ ਜੋ ਕ੍ਰਿਸ ਤੇ ਨਹਿੰ ਗੇ ਕਿਮ ਟਾਰੇ ॥ ੨੨ ॥ ਰਾਮ ਰਾਇ ਕੀ ਬਰਕਤ ਪਾਇ ॥ ਫ਼ਤੇ ਲਈ ਤਬ ਫਤੇ ਸੁ ਸ਼ਾਹਿ ॥ ਬਹੁਤ ਗ੍ਰਾਮ [6]ਨਹਿਣੇਸਹਿ ਜੋਈ ॥ ਫਤੇ ਸ਼ਾਹਿ ਲੀਨੇ ਖੋਇ ਸੋਈ ॥ ੨੩ ॥ ਦਬਕ ਰਹਯੋ ਨਹਿਣੇਸ ਅਪਾਰਾ ॥ ਚਲਯੋ ਨਾਹਿ ਕਿਸ ਬਿਧ ਕੋ ਚਾਰਾ ॥ ਪੁਨ ਜਬ ਫਤੇ ਸ਼ਾਹਿ ਜੋ ਨਾਤਾ ॥ ਭੇਜਯੋ ਭੀਮ ਚੰਦ [7]ਬਖਜਾਤਾ ॥੨੪॥ ਨਾਹਣ ਪਤ ਬਹੁ ਚਿੰਤ ਉਪਾਈ ॥ ਜਾਨਜੋਂ ਭੀਮ ਭੀ ਭਯੋ ਸਹਾਈ ॥ ਜੁਗ ਜਬ ਮਿਲਹਿੰ [8]ਖਸੋਟਹਿੰ ਰਾਜੰ ॥ ਜਾਨੋਂ ਬਨੈ ਕਿਤਹਿ ਤਬ ਭਾਜੰ ॥੨੫ ॥ ਅਸ ਚਿੰਤਾ ਦਿਨ ਰੈਨ ਕਰੰਤਾ ॥ [9]ਜੁਗ ਮੰਤ੍ਰੀ ਤਿਸ ਥੇ ਮਤਵੰਤਾ ॥ ਇਕ ਦਿਨ ਤਿਨ ਢਿਗ ਬੈਠ ਅਲਾਯੋ ॥ ਅਹੁ

---

੧ ਉਚਾ ੨ ਸੁੰਦਰ ੩ ਅਸਚਰਜ ੪ ਹੱਦ ਬੰਦੀ
੫ ਬਿਕਾਰ ੬ ਨਾਹਨ ਦਾ ਰਾਜਾ ੭ ਪ੍ਰਗਟ ੮ ਲੁਟ ਲੈਣਾ
੯ ਦੋ ਵਜ਼ੀਰ

ਰਾਜਨ ਸੁਨੀਅਹਿ ਮਨ ਲਾਯੋ ॥ ੨੬ ॥ ਆਨੰਦ ਪੁਰ ਗੁਰ ਦਸਮ ਬਿਰਾਜੇ ॥ ਗੁਰ ਨਾਨਕ ਗਾਦੀ ਪਰ [1]ਛਾਜੇ ॥ ਜਿਨੋ ਪਿਤਾਮੇ ਜੰਗ [2]ਅਖਾਰੇ ॥ ਕੀਨੇ ਅਨ ਗਨ ਤੁਰਕ ਸੰਘਾਰੇ ॥ ੨੭ ॥ ਅਬ ਇਹੁ ਭੀ ਬਹੁ ਜੰਗ ਸਮਾਨਾ ॥ ਨਿਤ ਪ੍ਰਤ ਕਰਹਿੰ ਚਹੈਂ ਰਨ ਠਾਨਾ ॥ ਭੀਮ ਚੰਦ ਨਹਿੰ ਮਹਿਮਾ ਜਾਨੀ ॥ ਕੀਨ ਬਿਰੋਧ ਦਬਕ ਰਯੋ ਮਾਨੀ ॥ ੨੮ ॥ ਸੋ ਤੁਮਰੇ ਜਬ ਪੱਖੀ ਹੋਏਂ ॥ ਸੁਧਰਹਿੰ ਕਾਰਜ ਲੋਗਨ ਦੋਏਂ ॥ ਰਾਮ ਰਾਇ ਕੇ ਭੀ ਵਹੁ ਪੂਜਜ ॥ ਬਧੈਂ ਪ੍ਰਤਾਪ [3]ਸਸੀ ਜਿਮ ਦੂਜਜ ॥ ੨੯ ॥ ਸੁਨ ਨਾਹਨ ਪਤ ਬਹੁ ਹਰਖਾਯੋ ॥ ਕਹਯੋ ਕਿ ਇਹੁ ਤੁਮ ਨੀਕ ਬਤਾਯੋ ॥ ਅਬ ਗੁਰ ਜਿਹ ਬਿਧ ਬਨਹਿੰ ਸਹਾਇ ॥ ਸੋ ਤੁਮ ਸਯਾਨੇ ਦੇਹੁ ਬਤਾਇ ॥ ੩੦ ॥ ਸੁਨ ਮੰਤ੍ਰੀ ਕਹਿ ਸੁਨਿਅਹੁ ਰਾਇ ॥ ਗੁਰ ਘਰ ਕੋ ਇਹੁ ਸੁਨਯੋ ਸੁਭਾਇ ॥ ਸਰਨ ਪਰੇ ਕੋ ਕੰਠ ਲਗਾਵੈਂ ॥ ਲੋਕ ਪ੍ਰਲੋਕ ਕਾਜ ਸੁਧਰਾਵੈਂ ॥ ੩੧ ॥ ਸੁਨ ਕਰ ਨ੍ਰਿਪਤ ਕਹਯੋ ਸੁਨ ਪਿਆਰੇ ॥ ਫਤੇ ਸ਼ਾਹਿ ਸੰਗ ਅੰਧਕ ਬਿਗਾਰੇ ॥ ਜੇ ਮੈਂ ਜਾਉਂ ਗੁਰੂ ਦਿਸ ਆਪੀ ॥ ਦਾਬਹਿ ਨਾਹਨ ਲਗ [4]ਰਿਪ ਪਾਪੀ ॥ ੩੨ ॥ ਤਾਂਤੇ ਮੋਰ ਜਾਨ ਨਹਿੰ ਹੋਇ ॥ ਤੁਮ ਜਾਵਹੁ ਮਮ ਦਿਸ ਤੇ ਦੋਇ ॥ ਅਨਕ ਪ੍ਰਕਾਰਨ ਭੇਟ ਲਿਜਾਵਹੁ ॥ ਬਿਨਤੀ ਕਰਕੇ ਅਧਕ ਰਿਝਾਵਹੁ ॥ ੩੩ ॥ ਜੇ ਅੰਤਰਯਾਮੀ ਗੁਰ ਪੂਰੇ ॥ ਜਾਨਹਿੰ ਪ੍ਰੇਮ ਤੁ ਆਹਿੰ ਜਰੂਰੇ ॥ ਅਸ ਕਹਿ ਕੀਨਸ ਸਭ ਬਿਧ ਤਿਆਰੀ ॥ ਭਾਂਤ ਭਾਂਤ ਕੀ ਭੇਟ ਅਪਾਰੀ ॥ ੩੪ ॥ ਕਰੀ ਤਿਆਰ ਨਿਜ ਸਚਵਰ ਦੀਨ ॥ ਬਿਨੈ ਪੱਤ੍ਰ ਇਕ ਲਿਖਵਨ ਕੀਨ ॥ ਦਈ [5]ਸਚਵ ਕਛ ਸੈਨਾ ਸੰਗਾ ॥ ਕੀਨ ਰਵਾਂ ਮਨ ਧਾਰ ਉਮੰਗਾ ॥ ॥ ੩੫ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ

੧ ਇਸਥਿਤ ੨ ਸ਼ਿਕਾਰ ੩ ਚੰਦ੍ਰਮਾ ੪ ਵੈਰੀ
੫ ਵਜ਼ੀਰ

ਮਹਿਲੇ ਨ੍ਰਿਪ ਕੋ ਪਾਤੀ ਉੱਤਰ ਔ ਰਾਜੇ ਪ੍ਰਸੰਗ ਬਰਨਨੰ ਨਾਮ ਦ੍ਵਾਦਸਮੋਂ ਮੰਦਰਹਿ ॥ ੧੨ ॥

ਦੋਹਿਰਾ ॥ ਚਲੇ ਦੂਤ ਸਿਰਮੌਰ ਤੇ ਸਚਵ ਸੰਗ ਲੇ ਸੈਨ ॥
ਪੁਰ ਅਨੰਦ ਦਿਸ ਆਤ ਹੈਂ ਗੁਰ ਦਰਸੈਂ ਮਨ ਚੈਨ ॥ ੧ ॥

ਹਾਕਲ ਛੰਦ ॥ ਕਰ ਮਜਲ ਬਿਸਾਲ ਉਤਾਲਾ ॥ ਸਭ ਉਲਘੇ ਮਾਰਗ ਜਾਲਾ ॥ ਪੁਨ ਪਹੁਚੇ ਆਨੰਦ ਪੁਰ ਮੈਂ ॥ ਪਿਖ ਰਵਨਕ ਆਨੰਦ ਪੁਰ ਮੈਂ ॥੨॥ ਕਰ ਡੇਰਾ ਸੁਧ ਪਹੁਚਾਈ ॥ ਸੁਨ ਨੰਦ ਚੰਦ ਅਗਵਾਈ ॥ ਸਭ ਕਲਗੀਧਰ ਸੌਂ ਭਾਖੀ ॥ ਨ੍ਰਿਪ ਨਾਹਨ ਕੋ ਅਭਲਾਖੀ ॥ ੩ ॥ ਤਿਨ ਪਠੇ ਵਕੀਲ ਸੁ ਆਏ ॥ ਸੁਨ ਸ੍ਰੀ ਮੁਖ ਬਚ ਫੁਰਮਾਏ ॥ ਸਭ ਬਿਧ ਕਰਹੋ [1]ਪੌਨਾਹੀ ॥ ਗਨ ਰਸਤ ਦੇਹੁ ਪਹੁਚਾਈ ॥ ੪ ॥ ਸੁਭ ਸਭਾ ਲਗਹਿ ਜਬ ਕਾਲੀ ॥ ਤਬ ਨਿਕਟ ਆਨ ਦਰ ਹਾਲੀ ॥ ਸੁਨ ਆਇਸ ਗੁਰੂ ਦਿਵਾਨੰ ॥ ਪਹੁਚਾਇ ਖਾਨ ਅਰ ਪਾਨੰ ॥ ੫ ॥ ਸਭ ਬਿਧ ਕੀ ਸੁਧ ਤਿਹ ਲੀਨੀ ॥ ਪੁਨ ਰਾਤ ਬਿਤਾਵਨ ਕੀਨੀ ॥ ਨਰ ਸਗਰੇ ਸੌਚ ਸਨਾਨੇ ॥ ਮੁਖ ਗੁਰ ਗੁਰ ਜਾਪ ਬਖਾਨੇ ॥ ੬ ॥ ਬਡ ਰਾਗੀ ਸ਼ਬਦੰ ਗਾਵੈਂ ॥ ਗਨ ਬਾਜਤ ਸੰਗ ਬਜਾਵੈਂ ॥ ਤਬ ਕਲਗੀਧਰ ਚਲ ਆਏ ॥ ਸਿੰਘਾਸਨ ਬੈਠ ਸੁਹਾਏ ॥ ੭ ॥ ਧੁਨ ਨੌਬਤ ਜਨ [2]ਘਨ ਗਾਜਾ ॥ ਰਣਜੀਤ ਨਗਾਰਾ ਬਾਜਾ ॥ ਪੁਨ [3]ਭੱਟ ਨਕੀਬ ਪੁਕਾਰੇ ॥ ਗੁਰ ਕੀਰਤ ਊਚ ਉਚਾਰੇ ॥ ੮ ॥ ਬਡ [4]ਚਾਮਰ ਦੰਡ ਜਰਾਊ ॥ ਜਨ ਹੀਰੇ ਦੁਤ ਦਮ-ਕਾਊ ॥ ਸਿਰ ਢੁਰਤ ਫਿਰਤ ਬਹੁ ਬਾਰੀ ॥ ਜਨ ਲੇਤ [5]ਮਰਾਲ ਉਡਾਰੀ ॥ ੯ ॥ ਗਨ ਥਿਰੈਂ ਮਸੰਦ ਬਿਲੰਦੰ ॥ ਧਰ [6]ਆਯੁਧ ਜੋਧਾ ਬ੍ਰਿੰਦੰ ॥ ਬਹੁ ਸਜਯੋ ਦਿਵਾਨ ਅਪਾਰੇ ॥ ਤਬ ਨਾਹਨ ਦੂਤ

---

੧ ਪੌਣ-ਚਾਰੀ ੨ ਮਾਨੋਂ ਬਦਲ ਗਜਦੇ ਹਨ ੩ ਜਸ ਦੇ ਉਚਾਰਨ ਕਰਨ ਵਾਲੇ
੪ ਚੌਰ ੫ ਹੰਸ ੬ ਸ਼ਸਤ੍ਰ

ਹਕਾਰੇ ॥੧੦॥ ਸੁਨ ਆਇਸ ਅਤ ਹਰਖਾਏ ॥ ਲੇ ਭੇਟ ਸਭਾ ਥਲ ਆਏ ॥ ਕਰ ਬੰਦਨ ਬਾਰੰ ਬਾਰੀ ॥ ਲੈ ਆਇਸ ਬੈਠ ਉਦਾਰੀ ॥ ੧੧ ॥ ਕਰ ਜੋਰੇ ਨ੍ਰਿਮੂ ਨਰਿੰਦਾ ॥ ਕੀਯ ਬੰਦਨ ਪਦ ਅਰਬਿੰਦਾ ॥ ਸੁਨ ਰਾਵਰ ਕੋ ਜਸ ਭਾਰੀ ॥ ਉਰ ਦੀਰਘ ਆਨੰਦ ਧਾਰੀ ॥ ੧੨ ॥ ਜਿਹ ਲਗੀ ਦਰਸ ਕੀ ਪਯਾਸਾ ॥ ਮੁਹਿ ਭੇਜਯੋ ਰਾਵਰ ਪਾਸਾ ॥ ਇਮ ਕਹਿ ਕਰਕੇ ਧਰ ਪਾਤੀ ॥ਪ੍ਰਭ ਸੁਨਹੁ ਲਿਖੀ ਜਿਸ ਭਾਤੀ ॥ ੧੩ ॥ ਸੁਨ ਸਤਿਗੁਰ ਨੇ ਪਠਵਾਈ ॥ ਸਭ ਸਭਾ ਸੁਨਤ ਚਿਤ-ਲਾਈ ॥ ਸ੍ਰੀ ਸ੍ਰੀ ਇਕ ਸੈ ਅਠ ਵਾਰੀ ॥ ਬਹੁ ਬਿਧ ਲਿਖ ਉਪਮ ਅਪਾਰੀ ॥ ੧੪ ॥ ਮੁਹਿ ਜਾਨਹੁ ਆਪਨ ਦਾਸਾ ॥ ਧਰ ਰਾਵਰ ਪਗ ਧਰਵਾਸਾ ॥ ਲਖ ਪ੍ਰਭ ਬਡ ਕਹਿ ਨ ਸਕੰਤਾ ॥ ਤੁਮ ਜਗਤ ਗੁਰੂ ਭਗਵੰਤਾ ॥ ੧੫ ॥ ਨਿਜ ਬਿਰਦ ਰਾਵਰੰ ਏਹੀ ॥ ਪੁਰਹੋ ਮਨ ਇੱਛ ਸਨੇਹੀ ॥ ਇਹੁ ਧਾਰ ਭਰੋਸਾ ਭਾਰੀ ॥ ਅਰਜੀ ਤਵ ਚਰਨ ਗੁਜਾਰੀ ॥ ੧੬ ॥ ਕਰ ਕ੍ਰਿਪਾ ਦਰਸ ਇਤ ਦੀਜਹਿ ॥ ਸ੍ਰੀ ਮਾਤਾ ਸੰਗ ਅਨੀਜਹਿ ॥ ਨਿਜ ਮਹਿਲਨ ਭੀ ਸੰਗ ਲਿਆਵੋ ॥ ਮਮ ਭਵਨ ਪੁਨੀਤ ਕਰਾਵਹੁ ॥ ੧੭ ॥ ਜਿਹ ਚਰਨ ਆਪ ਕੇ ਜਾਵੈਂ ॥ ਸੋ ਪਾਵਨ ਦੇਸ ਸੁਹਾਵੈਂ ॥ ਪ੍ਰਭ ਜੀ ਇਤ ਕੋ ਬਡ ਸੈਲੰ ॥ ਸਿਰਮੌਰ ਸੁੰਦਰੀ ਸੈਲੰ ॥੧੮॥ ਬਨ ਸੋਵਤ ਤਰਵਰ ਨਾਨਾ ॥ ਫਲ ਫੂਲਨ ਸਹਿਤ ਮਹਾਨਾ ॥ ਜਲ ਜਮਨਾ ਅਧਕ ਪ੍ਰਵਾਹਾ ॥ ਇਤ ਕਰਹੁ ਅਖੇਰ ਉਮਾਹਾ ॥ ੧੯ ॥ ਇਹੁ ਦੇਸ ਆਪਨੋ ਜਾਨੋ॥ਮੈਂ ਚਹੌਂ ਇਤੈ ਤੁਮ ਥਾਨੋ॥ਬਸ ਕਰ ਇਤ ਕੇਤਕ ਕਾਲਾ ॥ ਕਰਹੋ ਮੈਂ ਦਾਸ ਨਿਹਾਲਾ ॥ ੨੦ ॥ [1]ਮਮ ਹਿਰਦੇ ਕੀ ਸਭ ਜਾਨੋ ॥ ਵਾਲੀ ਹੋ ਜੁਗਲ ਜਹਾਨੋ ॥ ਨਹਿੰ ਆਪ ਸਕੋਂ ਢਿਗ ਆਈ ॥ ਨਿਜ ਦੇਹੁ ਦਰਸ [2]ਰਿਪ ਘਾਈ ॥੨੧॥ ਪਰਕਾਸ਼ ਮੇਦਨੀ

---

੧ ਮੇਰਾ ੨ ਵੈਰੀ

ਰੇਨਾ ॥ ਚਰਨਨ ਕੀ ਦਰਸਨ ਦੇਨਾ ॥ ਅਸ ਬਿਧ ਸੁਨ ਸਭ ਹਰ-
ਖਾਏ ॥ ਨ੍ਰਿਪ ਬੁਧ ਕੌ ਸਭੀ ਸਰਾਏ ॥ ੨੨ ॥ ਪੁਨ ਚਤੁ ਮੰਤਰੀ
ਜੋਏ ॥ ਪ੍ਰਭ ਕੇ ਪਗ ਪਕਰੇ ਦੋਏ ॥ ਕਰ ਪ੍ਰੇਮ ਐਸ ਪਰਕਾਰਾ ॥
ਗੁਰ ਤੇ ਬਚ ਲੀਨੰ ਸਾਰਾ ॥੨੩॥ ਕਹਿ ਪ੍ਰਭ ਹਮ ਪ੍ਰੇਮ ਅਧੀਨਾ ॥
ਚਲ ਹੈਂ ਲਿਹੁ ਜਾਨ ਪ੍ਰਬੀਨਾ ॥ ਸੁਨ ਮੰਤ੍ਰੀ ਬਹੁ ਹਰਖਾਏ ॥ ਜਿਨ
ਪੂਰ ਮਨੋਰਥ ਥਾਏ ॥ ੨੪ ॥

ਦੋਹਿਰਾ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾਸਨ ਬਾਂਛਤ ਦਾਇ ॥
ਨੰਦ ਚੰਦ ਦੀਵਾਨ ਕੋ ਦੀ ਆਇਸ ਅਸ ਭਾਇ ॥ ੨੫ ॥

ਚੌਪਈ ॥ ਕਰਹੁ ਤਿਆਰੀ ਸਭੀ ਪ੍ਰਕਾਰੀ ॥ ਚਲ ਹੈਂ
ਨਾਹਨ ਸੁਬਹਿ ਪਧਾਰੀ ॥ ਪੰਜ ਭ੍ਰਾਤ ਪੰਜ [1]ਸ਼ਤਹਿ ਸਵਾਰੇ ॥
ਚਲਹਿੰ ਸੰਗ ਧਰ [2]ਆਯੁਧ ਭਾਰੇ ॥ ੨੬ ॥ ਮਾਤਾ ਮਹਿਲ ਸੰਗ
ਸਭ ਜਾਵਹਿੰ ॥ ਕਿਤਕ ਕਾਲ ਤਹਿ ਠਹਰ ਬਿਤਾਵਹਿੰ ॥ ਤੰਬੂ
ਸਮਯਾਨੇ ਗਜ ਬਾਜੀ ॥ ਸਭ ਪ੍ਰਕਾਰ ਸਾਜਹੁ ਸੁਭ ਸਾਜੀ ॥ ੨੭ ॥
ਸੱਤ ਬਚਨ ਕਹਿ ਕਰੀ ਤਿਆਰੀ ॥ ਪੁਨ ਸ੍ਰੀ ਸਤਿਗੁਰ ਕਰਨਾ
ਧਾਰੀ ॥ ਕੋਸ਼ਪ ਤੇ ਸਿਰਪਾਉ ਮੰਗਾਏ ॥ ਮੰਤ੍ਰਨ ਕੋ ਦੈ ਬਿਦਾ
ਕਰਾਏ॥੨੮॥ਹਾਕਲਛੰਦ॥ਹਮ ਆਏ ਦਿਹੁ ਸੁਧ ਜਾਈ॥ ਤਵ ਪੀਛੇ
ਹੋਹੁ ਚਢਾਈ ॥ ਸੁਨ ਗੁਰ ਤੇ ਲੇ ਸਿਰਪਾਊ ॥ ਕਰ ਬੰਦਨ ਭਏ
ਬਿਦਾਊ ॥ ੨੯ ॥ ਕਰ [3]ਦੀਰਘ ਮਜਲ [4]ਪਯਾਨੇ ॥ਮਿਲਨਿਜਨ੍ਰਿਪ
ਸਾਥ ਬਖਾਨੇ ॥ ਗੁਰ ਗੋਬਿੰਦ ਸਿੰਘ ਆਨੰਦਯੋ ॥ ਤਵ ਦਿਸ ਤੇ
ਹਮ ਜਬ ਬੰਦਯੋ ॥ ੩੦ ॥ ਚਢ ਪਰੇ ਆਇੰ ਮਗ ਮਾਹੀ ॥ ਹਮ
ਸੁਧ ਹਿਤ ਚਲ [5]ਸਹਿਸਾਹੀ ॥ ਸੁਨ ਨਾਹਨ ਪਤ ਹਰਖਾਯੋ ॥ ਸਭ
ਮਿਲਬੇ ਬਿਵਤ ਬਨਾਯੋ ॥ ੩੧ ॥

੧ ਖੰਜ ਮੇਂ ੨ ਸ਼ਸਤ੍ਰ ੩ ਲੰਮੀ ੪ ਰਸਤੇ ਵਿਚ ੫ ਛੇਤੀ

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਨਾਹਨ ਪਤ ਬਿਨੈਂ ਪ੍ਰਸੰਗ ਬਰਨਨੰ ਨਾਮ ਤ੍ਰੌਦਸਮੋਂ ਮੰਦਰਹਿ ॥੧੩॥

ਦੋਹਿਰਾ ॥ ਸੁਖ ਸੋਂ ਨਿਸਾ ਬਿਤਾਇਕੈ ਉਠੈ ਪ੍ਰਾਤ ਸੁਖ ਪਾਇ ॥
ਨਿਤ [1]ਕ੍ਰੀੜਾ ਕਰ ਬਿਧੀ ਸੋ ਦਾਸਨ ਸਦਾ ਸਹਾਇ ॥੧॥
ਬਸਤ੍ਰ ਪਹਿਰ [2]ਭੂਖਨ ਪਹਿਰ ਸ਼ਸਤ੍ਰ ਪਹਿਰ ਤਨ ਲੀਨ ॥
ਆਰੂਦੇ ਅਸ ਸਿਆਮ ਪਰ ਰਨਜੀਤੰ ਹਨ ਦੀਨ ॥ ੨ ॥

ਚੌਪਈ ॥ ਪੰਜ ਭ੍ਰਾਤ ਪੰਜ ਸ਼ਤ ਸੰਗ ਲੀਨੇ ॥ ਆਰੂਢੇ ਢਿਗ ਆਏ [3]ਪ੍ਰਬੀਨੇ ॥ ਮਹਿਲ ਮਾਤ ਸੰਗ ਚੰਦ ਕ੍ਰਿਪਾਲ ॥ ਡੋਰੇ ਉਚਵਾ ਪਾਏ ਚਾਲ ॥ ੩ ॥ ਸੰਗ ਉਦਾਸੀ ਸੰਤ ਬਿਅੰਤੇ ॥ ਚਲੇ ਪ੍ਰਭੂ ਸੰਗ ਹਰਖ ਧਰੰਤੇ ॥ ਅਪਰ [4]ਮੁਸਾਹਿਬ ਕੇਤਕ ਚਾਲੇ ॥ [5]ਗਜ [6]ਬਾਜੀ [7]ਕਰਹਲ ਲਦ ਭਾਲੇ ॥ ੪ ॥ ਰਾਇ ਗੁਲਾਬ ਸਿਆਮ ਰਾ ਜੋਏ ॥ ਤਿਨ ਸੋਂ ਸਤਿਗੁਰ ਬਚਨ [8]ਬਗੋਏ ॥ ਪਾਛੈ ਰਹੋ, ਕਾਰ ਸੰਭਾਰੋ ॥ ਪੁਰ ਸੈਨਾ ਕੀ ਸਭੀ ਪ੍ਰਕਾਰੋ ॥੫॥ ਅਸ ਕਹਿ ਰਵੇਂ ਬਾਜ ਬਜਵਾਏ ॥ ਪੁਰ ਕੀਰਤ ਨਿਸ ਆਇ ਥਿਰਾਏ ॥ ਉਠੈ ਪ੍ਰਾਤ ਬਹੁ ਕ੍ਰਾਹ ਕਰਾਯੋ ॥ ਸਭ ਗੁਰ ਬਲ ਦਰਸੈ ਬਰਤਾਯੋ॥ ੬ ॥ ਤਹਿ ਤੇ ਪਾਇ ਵਹੀਠ ਕ੍ਰਿਪਾਲੇ ॥ ਨਿਸਾ ਪਰੀ [9]ਸਿਵਰੰ ਕੋ ਘਾਲੇ ॥ ਮਗ ਮਹਿਂ ਪੁਰ ਗ੍ਰਾਮਨ ਨਰ ਜੋਈ ॥ ਧਾਇ ਆਇੰ ਸੁਧ ਪਾਵਹਿਂ ਸੋਈ ॥ ੭ ॥ ਦਰਸ ਕਰੈਂ ਮਨ ਬਾਂਛਤ ਪਾਵੈਂ ॥ ਸਭ ਬਿਧ ਸੇਵ ਕਰੈਂ ਹਰਖਾਵੈਂ ॥ ਅਨਕ ਨਰਨ ਕੌ ਮਗ ਮਹਿਂ ਤਾਰਾ ॥ ਸਿਰਮੋਰੰ ਦੂਨੰ ਪਗ ਧਾਰਾ ॥ ੮ ॥ ਨਾਹਨ ਨਗਰ ਜਬੈ ਨਿਜਰਾਯੋ ॥ ਸੁਧ ਪਹੁਚੀ ਤਬ ਢਿਗ ਤਿਹ ਰਾਯੋ ॥ ਆਗੇ ਹੁਤੋ [10]ਪ੍ਰਤੀਖਤ ਜੋਇ ॥ ਆਇ ਗੁਰੂ ਸੁਨ ਆਨੰਦ ਹੋਇ ॥ ੯ ॥

---

੧ ਕਿਰਿਆ ੨ ਗਹਿਣੇ ੩ ਚਤਰ ੪ ਅਹਿਲ ਕਾਰ
੫ ਹਾਥੀ ੬ ਘੋੜੇ ੭ ਉਠ ੮ ਕਹੇ ੯ ਡੇਰਾ ੧੦ ਉਡੀਕ

ਭੁਜੰਗ ਪ੍ਰਯਾਤ ਛੰਦ ॥ ਚਲਯੋ ਸਮਾਜ ਸੰਗ ਲੀਨ ਸੈਨ ਕੋ ਬਨਾਇਕੈ ॥ ਸੁ ਮੇਦਨੀ ਪ੍ਰਕਾਸ ਭੂਪ ਦੂਤ ਕੋ ਮਿਲਾਇ ਕੈ ॥ ਤਰੇ ਪਹਾਰ ਤੀਰ ਕੇ [2]ਨਿਵੇਸ ਜਾਨ ਦਯਾਲ ਕੋ ॥ ਪਯਾਨ ਕੀਨ ਆਗਯੋ ਸਮੀਪ ਤਾਤ ਕਾਲ ਕੋ ॥ ੧੦ ॥ [3]ਅਕੋਰ ਲੈ ਤੁਰੰਗ ਪੰਜ [4]ਚੀਰ ਬਿੰਦ੍ਰ [5]ਬਿੱਤ ਕੋ ॥ ਮਿਲਯੋ ਸੁ ਹਾਥ ਜੋਰ ਕੈ ਅਨੰਦ ਕੀਨ ਚਿੱਤ ਕੋ ॥ [6]ਪਦਾਰ ਬਿੰਦ ਬੰਦਨਾ ਕਰੀ ਸਰੂਪ ਦੇਖਯੋ ॥ ਪ੍ਰਭੂ ਮੁਕੰਦ ਬੂਝਯੋ ਅਨੰਦ ਹੈ ਅਸੇਖਯੋ ॥ ੧੧ ॥ ਖੁਸ਼ੀ ਸੁ ਗੁਰੂ ਰਾਵਰੀ ਪ੍ਰਮੋਦ ਮੋਹਿ ਦੀਨਯੋ ॥ ਬਸੀ ਰਹੋ ਸਨੇਹ ਕੇ [7]ਅਛੇਹ ਏਹ ਕੀਨਯੋ ॥ ਦਯੋ ਦਿਦਾਰ ਆਨ ਕੈ ਨਿਹਾਲ ਕੈ ਸੰਭਾਲਯੋ ॥ ਮਨੋਰ-ਥਾਨ ਪੂਰਯੋ ਚਰੰਨ ਦੇਸ ਘਾਲਯੋ ॥ ੧੨ ॥ ਪੁਨੀਤ ਭਵਨ ਕੀਜੀਯੇ ਲਖੋ ਸੁ ਦਾਸ ਮੋਹਿ ਕ॥ ਅਖੇਰ ਖੇਲ ਭਾਵਤੇ ਬਿਲੋਕ ਬਿੰਦ ਕੋਹਕੋ ॥ ਬਿਨੈ ਬਖਾਨ ਏਵ ਭੂਪ ਮੇਦਨੀ ਪ੍ਰਕਾਸਯਾ ॥ ਮੁਕੰਦ ਕੀਨ ਤਿਆਰ ਕੋ ਸੁ ਲੈ ਚਲਯੋ ਅਵਾਸਯਾ ॥ ੧੩ ॥ ਤੁਰੰਗ ਪੈ ਅਰੂਢ ਹ੍ਵੈ ਪਯਾਨ ਆਪ ਕੀਨਯੋ ॥ ਕ੍ਰਿਪਾਲ ਸੰਗ ਮਾਤਲੰ ਕ੍ਰਿਪਾਲ ਪਾਛ ਚੀਨਯੋ ॥ ਗਏ ਬਿਖੰਮ ਪੰਥ ਬੇਗ ਊਚ ਪਾਵ ਡਾਲਤੇ ॥ ਸੁ ਮੇਦਨੀ ਪ੍ਰਕਾਸ਼ ਸੰਗ ਬੂਝਤੇ ਦਿਖਲਾਤੇ ॥ ੧੪ ॥ ਪੁਰੀ ਮਨੋਗ ਨਾਹਣੰ ਬਿਲੋਕ ਲੋਕ ਆਵਈ ॥ ਪ੍ਰਭੂ ਪਦਾਰ ਬਿੰਦ ਕੇ ਸਮੀਪ ਸੀਸ ਨਿਆਵਈ ॥ [8]ਅਖਲ [9]ਡਗਰ ਲੰਘ ਕੈ ਸੁ ਊਚ ਥਲ ਆਥਿਰੇ ॥ [10]ਸਮੀਰ [11]ਸੁਠ ਜਹ ਝੁਰੇ ਸੁ ਡੀਠ ਦੂਰ ਲਗ ਧਰੇ ॥ ੧੫ ॥

ਤੋਟਕ ਛੰਦ ॥ ਕਰ ਜੋਰ [12]ਨਿਰੇਸੁਰ ਬਾਕ ਕਹੈ ॥ ਬਿਸਰਾਮ ਕਰੋ ਇਸ ਥਾਨ ਅਹੈ ॥ ਉਤਰੇ ਸੁਨ ਛੋਰ [13]ਤੁਰੰਗਬਲੀ ॥ [14]ਪਰਯੰਕ

---

੧ ਡੇਰਾ ੨ ਭੋਟਾ ੩ ਬਸਤ੍ਰ ੪ ਧੰਨ
੫ ਚਰਨ ਕਮਲ ੬ ਇਕ ਰਸ ੭ ਸੰਮੂਹ ੮ ਰਸਤਾ ੯ ਹਵਾ
੧੦ ਸੁੰਦਰ ੧੧ ਰਾਜੇ ਲੈ ੧੨ ਘੋੜੇ ੧੩ ਪਲੰਘ

ਥਿਰੇ ਤਿਹ ਭਾਂਤ ਭਲੀ ॥ ੧੬ ॥ ਮਹਿਲਾਨਨ ਮਹਿ ਮਹਿਲਾ ਉਤਰੇ ॥ਸਭ ਭਾਂਤ ਕੀ ਸੇਵ ਸੁ ਭਾਉ ਭਰੇ॥ਥਿਰਯੋ ਨ੍ਰਿਪ ਪਾਸ ਰਯੋ ਤਬ ਲੌ ॥ ਨਹਿ ਕੀਨ ਅਹਾਰ ਗੁਰੂ ਜਬ ਲੌ ॥ ੧੭ ॥ ਭਈ ਤਿਆਰ ਸੁ ਦੇਗ ਅਚਾਇ ਗੁਰੰ ॥ ਫਲ [1]ਮਧੁ ਅਚਾਇ ਬਿਸਾਲ ਭੁਰੰ॥ ਸਭ ਸਾਧ [2]ਰੁ ਸੈਨ ਅਚਾਇ ਭਲੋ ॥ [3]ਤ੍ਰਿਣ ਅੰਨ ਦੇ ਆਇਸ ਲੇ ਸੁ ਚਲੇ ॥ ੧੮ ॥ [4]ਸੁਪਤੇ ਸੁਖ ਰੈਨ ਬਿਤੀਤ ਕਰੀ ॥ ਉਠ ਪ੍ਰਾਤ ਜੁ ਪਾਵਨ ਰੂਪ ਹਰੀ ॥ ਬਡ ਸੋਭ ਦਿਵਾਨ ਅਪਾਰ ਭਯੋ ॥ ਵਾਰ ਆਸ ਪੁਰਾਵਨ ਰਾਗ ਬਯੋ ॥ ੧੯ ॥ ਨ੍ਰਿਪ ਆਇ ਗੁਰੂ ਪਗ ਬੰਦਤ ਭਾ ॥ ਸੁਠ ਦਰਸਨ ਪਾਇ ਅਨੰਦਤ ਭਾ ॥ ਕਰ ਜੋਰਤ ਬੇਨਤੀ ਏਵ [5]ਰਰੀ ॥ ਦਯੋ ਦਰਸ ਸੁ ਇੱਛਿਆ ਮੋਹਿ ਭਰੀ ॥ ੨੦ ॥

ਦੋਹਿਰਾ ॥ ਹੇ ਗੁਰ ਗੁਰ ਦੀਨਾ ਨਾਥ ਜੀ ਅਬੈ ਬਿਨੈ ਇਕ ਮੋਰ ॥
ਪੂਰਹੁ ਕਾਮਨਾ ਸੋਇ ਅਬ ਭਾਖਤ ਹੋਂ ਕਰ ਜੋਰ ॥ ੨੧ ॥

ਚੌਪਈ ॥ ਜਸ ਗੁਰ ਨਵਮ [6]ਕਲੂਰ ਮਝਾਰਾ ॥ ਆਨੰਦ ਪੁਰਾ ਬਸਾਯੋ ਸਾਰਾ ॥ ਤਸ ਸਿਰਮੌਰ ਦੇਸ ਇਸ ਮਾਹਿ ॥ ਰਚੋ ਥਾਨ ਇਹੁ ਇੱਛ ਪੁਰਾਹਿ ॥ ੨੨ ॥ ਸੁਨ ਪ੍ਰਭ ਪ੍ਰੇਮ ਨ੍ਰਿਪਤ ਬਹੁ ਹੇਰਾ ॥ ਸ੍ਰੀ ਮੁਖ ਤੇ ਕਹਿ ਬਾਕ ਅਛੇਰਾ ॥ ਤੋਹਿ ਪ੍ਰੇਮ ਲਖ ਇਤ ਹਮ ਆਇ ॥ ਨਗਰ ਬਸਾਵਹਿ ਜੇ ਤੁਹਿ ਚਾਇ ॥ ੨੩ ॥ ਸੁਨ ਹਰਖਯੋ ਨ੍ਰਿਪ ਸੀਸ ਨਿਵਾਯੋ ॥ ਬਿਨਤੀ ਕਰ ਗੁਰ ਅਸ੍ਵ ਚਢਾਯੋ॥ [7]ਪਾਸਿੰਦਗੀ ਹਿਤ ਥਲ ਬਹੁ ਹੇਰੇ॥ [8]ਜਮਨਾ ਤਟ ਆਏ ਜਿਹ ਬੇਰੇ ॥ ੨੪ ॥ ਸ੍ਰੀ ਸਤਿਗੁਰ ਤਬ ਪਾਵ ਟਿਕਾਯੋ ਭੂਪ ਸੰਗ ਸ੍ਰੀ ਮੁਖਹੁ ਅਲਾਯੋ ॥ ਇਹੁ ਥਲ ਹਮ ਕੋ ਅਹੈ ਪਸੰਦਾ ॥

੧ ਮਿਠੇ ੨ ਪੁਨਾ ੩ ਘਾਸ ੪ ਸੁਤੇ ੫ ਉਚਾਰੀ
੬ ਕਹਿਲੂਰ ਰਿਆਸਤ ੭ ਢੰਗਾ ੮ ਪਸੰਦ ਕਰਨ ਵਾਸਤੇ

ਰਚ ਹੈਂ ਗੜ੍ਹ ਇਤ ਧਾਰ ਅਨੰਦਾ ॥੨੫॥ ਸੁਨ ਨ੍ਰਿਪ ਹਰਖਤ ਬਾਕ ਬਖਾਨੀ ॥ ਧੰਨ ਅਹੋ ਅੰਤਰ ਗਤ ਜਾਨੀ ॥ ਇਹੀ [1]ਸੀਵ ਸੰਗ ਫਤੇ ਸੁ ਸ਼ਾਹਿ ॥ ਗੜ੍ਹ ਬਨ ਹੈ ਜਬ ਇਸ ਥਲ ਮਾਹਿ ॥੨੬॥ ਦਬਕ ਜਾਇਗੋ ਸੋ ਸੰਤਾਪੀ ॥ ਨਹਿੰ ਪੁਨ ਉਕਸੈ ਸ਼ੱਤ੍ਰ ਕਦਾਪੀ ॥ ਸੁਨ ਗੁਰ ਕਹਯੋ ਚਿੰਤ ਚਿਤ ਤਯਾਗੋ ॥ ਸ਼ੱਤ੍ਰ ਲਹੈ ਨ ਤੁਮਰੋ ਆਗੋ ॥੨੭॥ ਗੁਰ ਨਾਨਕ ਕੀ ਕਿਰਪਾ ਪਾਇ ॥ ਫਤੇ ਸ਼ਾਹਿ ਕਯਾ ਲਘ ਨ੍ਰਿਪ ਆਇ ॥ ਔਰੰਗਾ ਜੇ ਆਇ ਭਜਾਵੈਂ ॥ ਹਿਤਕਾਰਨ ਦੇ ਜੈ ਹਰਖਾਵੈਂ ॥੨੮॥ ਸੁਨ ਨ੍ਰਿਪ ਮਨ ਬਹੁ ਹਰਖ ਬਢਾਇ ॥ ਕਹਯੋ ਗੁਰੂ ਅਬ ਨੀਵ ਰਖਾਇ ॥ ਸੁਨ ਗੁਰ ਕਹਿ ਕਰਾਹੁ ਅਨ-ਵਾਯੋ ॥ ਕਰ ਅਰਦਾਸ ਭਲੇ ਬਰਤਾਯੋ ॥੨੯॥ ਪਾਥਰ ਨੀਵ ਹਾਥ ਨਿਜ ਧਰਾ ॥ ਗੜ੍ਹ ਸੁ ਪਾਂਵਟਾ ਨਾਮ ਉਚਰਾ ॥ ਭਾ ਅਨੰਦ ਸੁਨ ਸਭ ਕੇ ਮਾਈ ॥ ਕਾਤਕ ਪੁੰਨਿਆਂ ਸੁਭ ਦਿਨ ਆਈ ॥੩੦॥ ਸੰਮਤ ਜੁਗ ਸ਼ਤ ਸਤਰਾਂ ਆਹਿ ॥ ਰਚਨ ਰੀਤ ਸਭ ਬਿਧ ਸਮਝਾਹਿ ॥ ਆਇ [2]ਸਿਵਰ ਗੁਰਪੁਰਬ ਮਨਾਯੋ ॥ ਨਾਹਣ ਪਤ ਗੜ੍ਹ ਸੇਵ ਲਗਾਯੋ ॥੩੧॥ ਕਾਰੀਗਰ ਨਿਜ ਦੇਸ ਮਝਾਰੀ ॥ ਮਾਜੂਰੰ ਸਭ ਦੇਸ ਹਕਾਰੀ ॥ ਨਿਜ ਸੈਨਾ ਨਰ ਸੰਗ ਮਿਲਾਇ ॥ ਥੋਰਨ ਦਿਨ ਸੁਭ ਤਿਆਰ ਸੁ ਥਾਇ ॥੩੨॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਨਾਹਣ ਪ੍ਰਵੇਸ਼ ਔ ਪਾਂਵਟਾ ਗੜ੍ਹ ਰਚਨ ਪ੍ਰਸੰਗ ਬਰਨਨੰ ਨਾਮ ਚਤ੍ਰ ਦਸਮੋਂ ਮੰਦਰਹਿ ॥੧੪॥

ਦੋਹਿਰਾ ॥

ਗੜ੍ਹ ਪਾਉਂਟਾ ਜਬ ਤਿਆਰ ਭਾ ਨ੍ਰਿਪ ਮਨ ਹਰਖ ਬਡਾਇ ॥
ਆਇ ਗੁਰੂ ਚਰਨਨ ਪਰਯੋ ਹਾਥ ਜੋੜ ਅਸ ਗਾਇ ॥੧॥

੧ ਹਦ ੨ ਡੇਰਾ ਕਰਕੇ

ਚੌਪਈ ॥ ਹੇ ਪ੍ਰਭ ਰਾਵਰ ਗੜ੍ਹ ਭਾ ਤਿਆਰੂ ॥ ਕ੍ਰਿਪਾ ਕਰੋ ਚਲ ਲੇਹੁ ਨਿਹਾਰੂ ॥ ਸੁਨ ਗੁਰ ਬਹੁ ਪ੍ਰਸੰਨ ਮਨ ਭਏ ॥ ਅਸ੍ਵ ਅਨਾਇ ਅਰੂਢਤ ਭਏ ॥ ੨ ॥ ਪੰਚ ਭ੍ਰਾਤ [1]ਮਾਤੁਲ ਸੰਗ ਲੀਨਾ ॥ ਜਾਇ ਨਿਹਾਰਯੋ [2]ਦੁਰਗ ਪ੍ਰਬੀਨਾ ॥ ਸੰਗ [3]ਰਾਉ ਸਭ ਥਲ ਦਿਖਾ-ਰਾਇ ॥ ਮਹਿਲ ਗੁਰੂ ਦੀਵਾਨ ਸੁ ਥਾਇ ॥ ੩ ॥ ਸੈਨ ਹੇਤ ਸੁਨ ਚਾਰਹੁ ਓਰੇ ॥ ਲੱਛ ਹੇਤ ਬਹੁ ਦ੍ਵਾਰੀ ਛੋਰੇ ॥ ਪਿਖ ਗੁਰ ਅਤ ਅਨੰਦ ਮਨ ਭਏ ॥ ਪੰਚਨ ਕੋ ਅਸ ਆਇਸ ਦਏ ॥ ੪ ॥ ਗਵਨਹੁ ਅਬ ਸਭ ਸੈਨ ਲਿਆਵਹੁ ॥ ਮਿਸਲ ਮਿਸਲ਼ ਡੇਰੇ ਕਰਵਾਵਹੁ ॥ ਪੁਨ ਕ੍ਰਿਪਾਲ ਸੰਗ ਬਚਨ ਉਚਾਰੇ ॥ ਸ੍ਰੀ ਮਾਤਾ ਨਿਜ [5]ਭਗਨੀ ਸਾਰੇ ॥ ੫ ॥ ਲਿਆਇ ਸਿਵਰ ਇਸ ਥਲ ਕਰਵਾਯੋ ॥ ਬਸੈਂ ਇਹਾਂ ਸੁਭ ਆਨੰਦ ਥਾਯੋ ॥ ਸੁਨ ਆਇਸ ਗੇ ਸਭ ਤਿਸ ਕਾਲਾ ॥ ਪ੍ਰਭ ਨ੍ਰਿਪ ਗੇ ਅਖੇਰ ਹਿਤ ਨਾਲਾ ॥ ੬ ॥ ਮਹਿਲ ਮਾਤ ਸੈਨਾਂ ਯੁਤ ਆਏ ॥ ਗੜ੍ਹ ਮਹਿੰ ਥਿਤ ਹ੍ਵੈ ਸਿਵਰ ਲਗਾਏ ॥ [6]ਸਯੰਕਾਲ ਗੁਰ ਨ੍ਰਿਪ ਭੀ ਆਇ ॥ ਭਾ ਜੰਗਲ ਮੰਗਲ ਅਧਕਾਇ ॥ ੭ ॥ ਲਗਯੋ ਦਿਵਾਨ ਸੁ ਕੀਰਤ ਹੋਏ ॥ ਦਰਸ ਹੇਤ ਆਏ ਸਭ ਢੋਏ ॥ ਨ੍ਰਿਪ [7]ਸਰਵਰੀ ਗੁਰੂ ਢਿਗ ਰਹਯੋ ॥ ਉਠੇ ਪ੍ਰਾਤ ਗੁਰ ਸਭਾ ਲਗਯੋ ॥ ੮ ॥ ਬਸਨ ਲਗੇ ਗੁਰ ਗੜ੍ਹ ਕੇ ਮਾਹਿ ॥ ਜਿਤ ਕਿਤ ਕੀ ਸੰਗਤ ਤਿਤ ਆਹਿ ॥ ਅਨਕ ਪ੍ਰਕਾਰ [8]ਅਕੋਰ ਚਢਾਵਹਿੰ॥ ਮਨੋ ਇੱਛ ਸ੍ਰੀ ਗੁਰ ਤੇ ਪਾਵਹਿੰ ੯ ॥ ਗੁਰ ਯਸ ਸਭ ਥਲ ਮਹਿੰ ਬਿਦਤਯੋ ॥ ਰਾਮਰਾਇ ਨੇ ਸਭ ਸੁਨ ਲਯੋ ॥ ਚਿਤ ਮਹਿੰ ਅਤਿ ਚਿੰਤਾ ਉਪਜਾਈ ॥ ਮਤ ਗੁਰ ਹਮ ਸੰਗ ਬਿਗਰ ਸੁ ਜਾਈ ॥ ੧੦ ॥ ਜਾਨਹਿੰ ਗੁਰ ਘਰ ਤੇ [9]ਪ੍ਰਤਕੂਲ॥

---

੧ ਮਾਮੇ ਦੇ ਸੰਗ ੨ ਕਿੱਲ੍ਹਾ ੩ ਰਾਜੇ ੪ ਨਿਸਾਨਾ

੫ ਭੈਣ ੬ ਸੰਧਿਆ ਸਮੇਂ ੭ ਰਿਆਸਤ ਦਾ ਨਾਮ ਹੈ ੮ ਭੇਟਾ

੯ ਅਨੁਸਾਰ

ਬੈਰ ਸੰਭਾਰ ਦਹੈ ਮਮ [1]ਸੂਲ॥ਅਸ ਮਨ ਮਹਿੰ ਬਹੁ ਗਟੀ ਗਨਾਇ॥ ਪੁਨ ਬਿਚਾਰ ਅਸ ਮਹਿੰ ਲਿਆਇ ॥ ੧੧ ॥ ਸੰਗ ਕਰਨ ਆਛੋ ਤਿਨ ਸੰਗਾ ॥ ਰਹੈ ਇਸੀ ਮਹਿੰ ਹਮਰੋ ਰੰਗਾ ॥ ਫਤੇ ਸ਼ਾਹਿ ਢਿਗ ਕਹਯੋ ਪਠਾਇ ॥ ਨਾਹਣ ਪਤ ਨਿਜ ਦੇਸਹਿ ਮਾਇ ॥ ੧੨ ॥ ਸ੍ਰੀ ਸਤਿਗੁਰ ਮਮ ਚਚਾ ਲਿਆਯੋ॥ ਜਿਨ ਗੜ੍ਹ ਦੀਰਘ ਬਾਸ ਬਸਾਯੋ ॥ ਪੂਜਨੀਯ ਸੋ ਹਮ ਤੁਮ ਸਾਰੇ ॥ ਨਹਿੰ ਬਨ ਹੈ ਸੰਗ ਤਿਨਹੁ ਬਿਗਾਰੇ ॥ ੧੩ ॥ [2]ਸੀਮ ਤਿਆਗਹੁ ਨਾਹਣ ਪਤ ਕੀ ॥ ਰੀਤ ਸਮਾਰਹੁ ਤਿਹ ਸੰਗ ਰਤ ਕੀ ॥ ਜੇ ਨਹਿੰ ਐਸ ਕਰੋਗੇ ਭੂਪਾ ॥ ਰਿਸੈਂ ਗੁਰੂ ਮਮ ਘਾਟਹਿ [3]ਊਪਾ ॥ ੧੪ ॥ ਰਾਮ ਰਾਇ ਤੇ ਅਸ ਸੰਦੇਸਾ ॥ ਪਹੁੰਚਯੋ ਨਗਰੰ ਸ੍ਰੀ ਨਾਰੇਸਾ ॥ ਜਾਨਯੋਂ ਸ੍ਰੀ ਗੁਰ ਅਧਕ ਪ੍ਰਤਾਪੀ ॥ ਨਾਹਣ ਪਤ ਹਦ ਛੋਡੀ ਆਪੀ ॥ ੧੫ ॥ ਸੁਨ ਕਰ ਨਾਹਣੇਸ ਹਰਖਾਯੋ ॥ ਆਇ ਗੁਰੂ ਪਗ ਸੀਸ ਨਿਵਾਯੋ ॥ ਕਹਯੋ ਕਿ ਪ੍ਰਭ ਚਰਨਨ ਪਰਤਾਪੂ ॥ ਦਬਕਯੋ ਦੁਸ਼ਮਨ ਆਪਨ ਆਪੂ ॥ ੧੬ ॥ ਸੁਨ ਗੁਰ ਕਹਯੋ ਗੁਰੂ ਕਰਤਾਰ॥ ਭਲੀ ਕਰੈ ਗੋ ਸਰਬ ਪ੍ਰਕਾਰ ॥ ਅੰਤਰਯਾਮੀ ਸਭ ਬਿਧ ਜਾਨੀ ॥ ਰਾਮ ਰਾਇ ਭਾ ਸਰਲ ਸੁ ਆਨੀ ॥ ੧੭ ॥ ਪੁਨ ਇਕ ਦਿਵਸ ਰਾਮ ਸੋ ਰਾਇ ॥ ਢਿਗ ਵਰਤਨ ਸੋਂ ਕਹਿ ਇਸ ਭਾਇ ॥ ਚਿਤ ਮਮ ਚਾਹਿ ਚਚਾ ਢਿਗ ਜਾਵੈਂ ॥ [4]ਸੰਧ ਕਰੈਂ ਆਪਨ ਬਖਸ਼ਾਵੈਂ ॥ ੧੮॥ ਸਪਤਮ ਗੁਰ ਸਰਾਪ ਮਿਟ ਜਾਇ॥ ਸ੍ਰੀ ਪਿਤ ਗਾਦੀ ਚਚਾ ਸੁ ਆਇ॥ ਸੁਨ ਬਹਿਲੋ ਕੇ ਕਹਿ ਗੁਰ ਦਾਸਾ॥ ਇਹੁ ਨੀਕੋ ਨਹਿੰ ਤੁਮਰੋ ਆਸਾ ॥ ੧੯ ॥ ਗੁਰ ਸਮਾਨ ਪੂਜੈ ਜਗ ਤੋਹਿ ॥ ਜਾਹੁ ਨਿਕਟ ਤੌ ਲਘਤਾ ਹੋਹਿ ॥ ਰਾਮ ਰਾਇ ਸੁਨ ਤਿਸੈ ਖੁਟਾਈ ॥ ਜਾਨਯੋ ਨਹਿੰ ਇਨ ਸੰਧ ਸੁਹਾਈ ॥ ੨੦ ॥ ਜਾਦੋ ਰਾਇ ਹੁਤੋ ਢਿਗ ਔਰਾ॥ ਕਹਯੋ ਤਾਹਿੰ ਕਾਲੰ ਇਸ

[1] ਦੁਖ [2] ਹਦ [3] ਸੋਭਾ [4] ਮਲੋਂਵਣੀ

ਤੌਰਾ ॥ ਮਿਲਬੇ ਮਹਿੰਮਾ ਪਰੇ [1]ਪਰੀਲਾ ॥ ਚਾਚੇ ਅਰ ਭਤੀਜ ਕੀ ਲੀਲਾ ॥ ੨੧ ॥ [2]ਨਿਮਨ ਬਨੈ ਇਨ ਕੋ ਤਿਨ ਅਗ੍ਰੰ ॥ ਘਟੈ ਨ ਉਪਮਾ ਸੁਨਹੁ [3]ਉਜਗ੍ਰੰ। ਸੁਨ ਹਰਖਯੋ ਤਬ ਰਾਮ ਸੁ ਰਾਇ ॥ ਭੇਟ ਹੇਤ ਵਥ ਭਲੰ ਮੰਗਾਇ ॥ ੨੨ ॥ ਰਾਇ ਸੁ ਜਾਦਵ ਕੋ ਸਮਝਾਈ ॥ ਜਾਇ ਗੁਰੂ ਢਿਗ ਤੂੰ ਮਨ ਭਾਈ॥ ਭੇਟ ਦੇਹੁ ਮੁਹਿ ਦਿਸ ਤੇ ਬੰਦਹੁ ॥ ਜਿਮ ਕਿਮ ਤਿਨ ਮਨ ਕਰਹੁ ਅਨੰਦਹੁ ॥ ੨੩ ॥ ਮਿਲਨ ਹੇਤ ਪੁਨ ਅਰਜ ਗੁਜਰੀਅਹਿ ॥ ਆਇਸ ਲੇ ਆਵਨ ਇਤ ਕਰੀਅਹਿ ॥ ਸੁਨ ਕਰ ਜਾਦੋ ਰਾਇ ਪ੍ਰਬੀਨੰ ॥ ਸਤਿ ਬਚ ਕਹਿ ਭੇਟਾ ਸੁਭ ਲੀਨੰ ॥ ੨੪ ॥ [4]ਦੂਣ ਸੁ ਡੇਰੇ ਤੇ ਗਮਨਯੋ ॥ ਉਲਘ ਪੰਥ ਪਾਂਵਟ ਗੜ ਅਯੋ ॥ ਗੁਰ ਦਰਬਾਰ ਪਹੁੰਚਯੋ ਆਇ ॥ ਗੁਰ ਸ੍ਵਰੂਪ ਪਿਖ ਅਤ ਹਰਖਾਇ ॥ ੨੫ ॥ ਰਾਜ ਜੋਗ ਜੁਗ ਬਿਧ ਕੇ ਠਾਟਾ ॥ ਪਗ ਬੰਦੇ ਮੁਖ ਤੇ ਯਸ ਰਾਟਾ ॥ ਭੇਟ ਸੁ ਅਗ੍ਰ ਧਰੀ ਮੁਦ ਸਾਥਾ ॥ ਰਾਮ ਰਾਇ ਦਿਸ ਤੇ ਟਿਕ ਮਾਥਾ ॥ ੨੬ ॥ ਚਤਰਾਈ ਸਨ ਅਰਜ ਗੁਜਾਰੀ ॥ ਰਾਮ ਰਾਇ ਦਿਸ ਤੇ ਤਿਸ ਬਾਰੀ॥ ਮੇਲ ਲੇਹੁ ਪ੍ਰਭ ਅਪਨੋ ਜਾਨੇ ॥ ਅੰਤਰਯਾਮੀ ਸੁਨ ਹਰਖਾਨੇ ॥ ੨੭ ॥ ਸ੍ਰੀ ਮੁਖ ਤੇ ਕਹਿ ਜਾਦੋ ਰਾਇ ॥ ਰਾਮ ਰਾਇ ਚਹਿ [5]ਸੰਧਿ ਕਰਾਇ ॥ ਤੋ ਨਿਸੰਗ ਹਮ ਢਿਗ ਚਲ ਆਵੈ ॥ ਲਹੈਂ ਮੇਲ ਤਿਸ ਮਾਨ ਤਜਾਵੈ ॥ ੨੮ ॥ ਸੁਨ ਜਾਦੋ ਬਹੁ ਹਰਖਤ ਭਯੋ ॥ ਤਿਸ ਨਿਸ ਸ੍ਰੀ ਸਤਿਗੁਰ ਢਿਗ ਰਹਯੋ ॥ ਬਾਸਰ ਦੂਸਰ ਬਿਦ ਹ੍ਵੈ ਚਾਲਾ ॥ ਸਿਰੋ ਪਾਇ ਗੁਰ ਦੀਨ ਬਿਸਾਲਾ ॥ ੨੯ ॥ ਸੁਜਸ ਅਲਾਤੇ ਡੇਹਰੇ ਗਯੋ ॥ ਰਾਮ ਰਾਇ ਸਮ ਮਿਲ ਸਭ ਕਹਯੋ ॥ ਹਰਖਯੋ ਰਾਮ ਰਾਇ ਸੁਨ ਸਾਰੇ ॥ ਮਿਲਨ ਹੇਤ ਤਬ ਕੀਨਸ ਤਿਆਰੇ ॥ ੩੦ ॥ ਜਿਗਾ ਸੁ ਕਲਗੀ [6]ਮੋਤਨ ਮਾਲਾ ॥

---

੧ ਵਡੀ ਤੋਂ ਵਡੀ  ੨ ਨਿਵਣਾ  ੩ ਪ੍ਰਗਟ  ੪ ਦੋ ਪਹਾੜ ਦੇ ਵਿਚਲੇ ਅਸਥਾਨ ਨੂੰ ਕਹਿੰਦੇ ਹਨ  ੫ ਮਲੋਵਣੀ

ਭੇਟ ਹੇਤ ਅਸ ਬਸਤ ਬਿਸਾਲਾ ॥ ਕਛਕੁ ਮੁਸਾਹਿਬ ਜਾਦੋ ਰਾਇ ॥ ਲੀਨ ਸੰਗ ਦਿਸ ਪਾਉਂਟੇ ਆਇ ॥ ੩੧ ॥ ਇਤ ਗੁਰ ਨਿਜ ਮੁਸਾਹਿਬਨ ਸੰਗਾ॥ [1]ਤਰੀ ਬੀਚ ਜਮਨਾ ਕਿ ਤਰੰਗਾ ॥ ਸੈਰ ਕਰਨ ਹਿਤ ਬਿਚਰੇ ਜਾਇ ॥ ਪਹੁੰਚੇ ਰਾਮਰਾਇ ਉਤ ਆਇ ॥ ੩੨ ॥ ਤੀਰ ਪਾਰ ਹੇਰਯੋ ਨਿਜਰਾਯੋ ॥ ਸ੍ਰੀ ਗੁਰ ਚਰੇ ਦਰਸ ਮਨ ਚਾਯੋ ॥ ਜਾਨਯੋਂ ਸਤਿਗੁਰ ਤਰੀ ਭ੍ਰਮਾਈ ॥ ਉਤ ਸੋ ਆਇ ਇਤੇ ਗੁਰ ਜਾਈ ॥੩੩॥ ਹੈ ਤਜ ਤਰੀ ਨਿਕਟ ਸੋ ਆਯੋ ॥ ਸਨਮਾਨਿਤ ਕਿਰਪਾਲ ਚਢਾਯੋ ॥ ਆਇ ਗੁਰੂ ਪਗ ਬੰਦਨ ਕੀਨ ॥ ਕਲਗੀ ਆਦ ਭੇਟ ਧਰ ਦੀਨ ॥ ੩੪ ॥ ਸ੍ਰੀ ਗੁਰ [2]ਅਨਰਾਗਤ ਭੁਜ ਗਈ ॥ ਬਠਲਾਯੋ ਨਿਜ ਢਿਗ ਮੁਦ ਮਈ ॥ ਏਕੋ ਜਾਦੋ ਰਾ ਸੰਗ ਆਯੋ ॥ ਅਪਰ ਥਿਰੇ ਤਟ ਪਰ ਪਿਠ ਦਾਯੋ ॥ ੩੫ ॥ ਪਿਖ ਗੁਰ ਤਿਨ ਕੀ [3]ਦੁਬਿਧਾ ਰਹਿਓ ॥ ਰਾਮ ਰਾਇ ਮਨ ਲੇਹੁ ਬਿਚਰਿਓ॥ ਤੌ ਭਾ ਮੇਲ ਗੁਰੂ ਘਰ ਸਹੀ ॥ [4]ਭੂਤਨੀ ਸੰਗਤ ਪਰ ਤੁਮ ਰਹੀ ॥ ੩੬ ॥ ਜਿਨ ਮਨ [5]ਮਤਸਰ ਐਸ ਬਿਰੋਧਾ ॥ ਪਿਖਹਿੰ ਨ ਇਤ ਦਿਸ ਦੇ ਪਿਠ ਕ੍ਰੋਧਾ ॥ ਸੁਨ ਸ੍ਰੀ ਰਾਮ ਰਾਇ ਕਹਿ ਸਾਚੀ ॥ ਆਪ ਕਹੀ ਇਨ ਮਤ ਪਿਖ ਕਾਚੀ ॥ ੩੭ ॥ ਕਰ ਜੋਰਤ ਨਿਜ ਕੋ ਬਖਸ਼ਾਯੋ ॥ [6]ਬਚ ਬਿਲਾਸ ਬਹੁ ਭਾਂਤ ਅਲਾਯੋ ॥ ਮਾਸੰਦਨ ਕੀ ਅਧਕ ਖੁਟਾਈ ॥ ਸ੍ਰੀ ਸਤਿਗੁਰ ਢਿਗ ਅਖਲ ਜਨਾਈ ॥ ੩੮ ॥ ਕਹਯੋ ਗੁਰੂ ਨਹਿੰ ਚਿੰਤਾ ਧਾਰੋ ॥ ਕਰ ਲੇ ਹੈਂ ਇਨ ਭਲੇ ਸੁਧਾਰੋ ॥ ਅਪਰ ਮੇਲ ਕੀ ਬਹੁ ਬਿਧ ਬਤੀਆ ॥ ਰਾਮ ਰਾਇ ਕਰ ਸੀਤਲ ਛਤੀਆ ॥ ੩੯ ॥ ਪੁਨ ਗੁਰ ਸੰਗ [8]ਸਿਵਰ ਮਹਿੰ ਲਿਆਯੋ ॥ ਸਨਮਾਨਤ ਨਿਸ

---

੧ ਬੇੜੀ ੨ ਪ੍ਰੇਮ ਨਾਲ ਬਾਂਹ ਤੋਂ ਫੜਿਆ ੩ ਦਵੈਤ ਨੂੰ ਉਚਰਿਆ

੪ ਰਾਮਰਾਇ ਦੀ ਸੰਗਤ ਦਾ ਨਾਮ ਭੂਤਨੀ ਸੰਗਤ ੫ ਈਰਖਾ ੬ ਕੌਤਕ ਵਾਲੇ ਬਚਨ

੭ ਸੰਮੂਹ ੮ ਡੇਰੇ ਵਿਚ

ਨਿਕਟ ਬਸਾਯੋ॥ ਮਾਤਨ ਸੋਂ ਮਿਲ ਅਨਦ ਬਢਾਇ ॥ ਸਭ ਬਿਧ ਵੈਰ ਵਿਰੋਧ ਗਵਾਇ॥ ੪੦ ॥[1]ਆਗਲ ਦਿਵਸ ਚਹਯੋ ਜਬ ਜਾਨਾ॥ ਸ੍ਰੀ ਸਤਿਗੁਰ ਤਬ ਬਹੁ ਸਨਮਾਨਾ॥ [2]ਸੂਠ ਪੁਸ਼ਾਕ [3]ਕੰਚਨ ਕਟ ਜੋੜੀ॥ ਦੀਨ ਪਨ੍ਹਾਇ ਪ੍ਰੀਤ ਨਹਿੰ ਥੋੜੀ॥ ੪੧ ॥ ਪਗ ਬੰਦੇ ਭਾ ਬਿਦਾ ਤਦਾਇ॥ ਤਿਨ ਸੰਗਿਨ ਜਹਿੰ ਡੇਰਾ ਲਾਇ॥ ਕਹਯੋ ਤਿਨ੍ਹੋਂ ਸੁਨ ਗੁਰ ਕੋ ਸ੍ਰਾਪਾ ॥ ਪਦ [4]ਭੂਤਨ ਤੁਮ ਲੀਨਸ ਆਪਾ॥ ੪੨ ॥ [5]ਝਿਣਕ ਦੀਨ ਨਿਜ ਸੰਗ ਲਵਾਇ॥ ਨਿਜ ਡੇਰੇ ਮਹਿੰ ਪਹੁੰਚਯੋ ਜਾਇ॥ ਕਿਤਕ ਬੇਰ ਪੁਨ ਮਿਲਤੇ ਰਹੇ॥ ਸਤਿਗੁਰ ਗੜ੍ਹ ਪਾਉਂਟੇ ਸੁਖ ਲਹੇ॥ ੪੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਰਾਮ ਮੇਲ ਪ੍ਰਸੰਗ ਬਰਨਨੰ ਨਾਮ ਪੰਚ ਦਸਮੋਂ ਮੰਦਰਹਿ॥ ੧੫ ॥

ਦੋਹਿਰਾ॥ ਰਾਮ ਰਾਇ ਸਤਿਗੁਰੂ ਕੋ ਮੇਲ ਫਤੇ ਸ਼ਾਹ ਪਾਇ॥
ਉਪਮਾਂ ਸਭ ਬਿਧ ਕੀ ਸੁਨੀ ਦਰਸ਼ਨ ਕੋ ਚਿਤ ਚਾਇ॥ ੧ ॥

ਚੌਪਈ॥ ਰਾਮ ਰਾਇ ਨਿਜ ਨਰ ਪਠ ਦਯੋ॥ ਫਤੇ ਸ਼ਾਹਿ ਯਾ ਬਿਧ ਕਹਯੋ॥ ਮੈਂ ਸਤਿਗੁਰ ਕੇ ਦਰਸਨ ਪਾਯੋ ॥ ਤੁਮੇ ਉਚਤ ਹੈ ਤਿਨ ਦਰਸਾਯੋ॥ ੨ ॥ ਫਤੇ ਸ਼ਾਹਿ ਸੁਨ ਚੌਪ ਬਢਾਈ। ਪ੍ਰਥ-ਮਹਿੰ ਜਿਹ ਦਰਸਨ ਰੁਚ ਆਈ॥ ਖਾਸੀ [6]ਸੈਨ ਬਟੋਰਨ ਕੀਨ ॥ [7]ਅਧਕ ਅਕੋਰਨ ਸੰਗਹਿ ਲੀਨ ॥ ੩॥ ਫਤੇ ਸ਼ਾਹੁ ਹੁਇ ਤਿਆਰ ਮਹੀਪਾ॥ ਆਯੋ ਮਿਲਬੇ ਹੇਤ ਸਮੀਪਾ ॥ ਪ੍ਰਥਮ ਦਈ ਸੁਧ ਪਠਯੋ ਵਕੀਲਾ॥ ਗੁਰ ਦਰਬਾਰ ਲਗਾਇ ਛਬੀਲਾ ॥੪॥ਨਰਨ ਹਜਾਰਨ ਕੋ ਸੰਗ ਲਿਆਯੋ॥ ਮਿਲਯੋ ਗੁਰੂ ਪਗ ਸੀਸ ਨਿਵਾਯੋ॥ ਬਸਤ੍ਰ ਦਰਬ ਅਰ ਏਕ ਤੁਰੰਗਾ॥ ਅਰਪਨ ਕੀਨ ਭਾਉ ਕੇ ਸੰਗਾ॥ ੫॥

---

੧ ਅਗਲੇ ਦਿਨ ੨ ਸੁੰਦਰ ਪੁਸ਼ਾਕ ੩ ਸੋਨੇ ਦੇ ਕੜੇ ੪ ਭੂਤਾਂ ਦੀ ਸੰਗਤ
੫ ਝਾੜ ਪਾਈ ੬ ਫੌਜ ਇਕਠੀ ਕੀਤੀ ੭ ਬਹੁਤ ਸਾਰੀ ਭੇਟਾ

ਬਿਰਜੋ ਭੂਪ ਕਰ ਜੋਰ ਅਗਾਰਾ॥ਸ੍ਰੀ ਗੁਰ ਸਨਮਾਨਤ [3]ਠਾਰਾ॥ਬੂਝਯੋ [1]ਕੁਸਲ ਸਰੀਰ ਸੁ ਦੇਸ ॥ ਸੁਨ ਨ੍ਰਿਪ ਕਹਿ ਤਵ ਕ੍ਰਿਪਾ [2]ਵਸੇਸ ॥ ॥ ੬ ॥ ਸਭ ਪ੍ਰਕਾਰ ਤੇ ਕੁਸਲ ਸੁ ਅਹੇ ॥ ਜਨਮ ਸੁਫਲ ਭਾ ਦਰ-ਸ਼ਨ ਲਹੇ ॥ ਕਿਤਕ ਕਾਲ ਬਿਤ ਬਚਨ ਬਿਲਾਸੇ ॥ ਭਾ ਅਨੰਦ ਨ੍ਰਿਪ ਮਨ ਮਹਿ ਰਾਸੇ ॥ ੭ ॥ ਚਿਤ ਨਹਿੰ ਚਹਯੋ ਦਰਸ ਕੋ ਛੋਰਾ ॥ ਸ੍ਰੀ ਗੁਰ ਪਿਖ ਤਿਸ ਮਨ ਕੀ [4]ਓਰਾ॥ ਕਹਿ ਨਿਜ ਨਿਕਟ ਸਿਵਰ ਕਰਵਾਯੋ ॥ ਦੇਗ ਦੇਗ ਤੇ ਸਭਨ ਦਿਵਾਯੋ ॥ ੮ ॥ ਸ੍ਰੀ ਪ੍ਰਭ ਚਿਤ ਚਹੇ [5]ਸੰਧ ਕਰਾਈ ॥ ਫਤੇ ਸ਼ਾਹਿ [6]ਨਹਿਣੇਸਹਿ ਰਾਈ ॥ ਨਿਸਾ ਪਰੀ ਤਬ ਪ੍ਰਭੁ ਪ੍ਰਬੀਨਾ ॥ ਸਿੱਖਜਾ ਦੇ ਕ੍ਰਿਪਾਲ ਪਠ ਦੀਨਾ ॥੯॥ ਗੁਰ ਮਾਤੁਲ ਜਾਨਯੋ ਜਬ ਆਯੋ ॥ ਕਰ ਸਨਮਾਨ ਸਮੀਪ ਬਿਠਾਯੋ ਮ੍ਰਿਦਲ [7]ਵਾਕ ਭਾਖੇ ਅਰ ਸੁਨੇ ॥ ਜਿਸ ਤੇ ਹੋਇ ਪ੍ਰੇਮ ਰਸ ਸਨੇ ॥ ੧੦ ॥ ਸੁਨਹੁ ਭੂਪ ਮੁਹਿ ਪ੍ਰਭੂ ਪਠਾਵਾ ॥ ॥ [8]ਅਭਲਾਖਤ ਚਿਤ ਵੈਰ ਮਿਟਾਵਾ॥ਕਰੇ ਵੈਰ ਕੁਛ ਪ੍ਰਾਪਤ ਨਾਹੀਂ ॥ ਤੌ ਜਾਨਹੁ ਨਿਸਫਲ ਨਿਜ ਮਾਹੀਂ ॥ ੧੧ ॥ ਨਾਹਣੇਸ ਮਹਿੰ ਜੋ ਵਟ ਹੋਇ ॥ ਸਤਿਗੁਰ ਕਹੈ ਸਕਲ ਦੇ ਖੋਇ ॥ ਇਤ ਮਾਨਹੁ ਤੁਮ ਮਿਲਬੇ ਬਾਤੀ ॥ ਤਿਸੇ ਹਕਾਰ ਲੇਤ ਹਮ ਪ੍ਰਾਤੀ ॥ ੧੨ ॥ ਸੋ ਨਹਿੰ ਮੋਰੇ ਗੁਰ ਕੋ ਕਹਯ ॥ ਤਿਮ ਹੀ ਤੁਮ ਮਾਨਹੁ ਹਿਤ ਲਹਯੋ ॥ ਸੁਨ ਕਰ ਫਤੇ ਸ਼ਾਹਿ ਕਹਿ ਬਾਨੀ ॥ ਭਨਹਿੰ ਪ੍ਰਭੂ ਹਮ ਸਾਦਰ ਮਾਨੀ ॥ ਦੋਨਹੁ ਕੇ ਉਗਾਹ ਗੁਰ ਹੋਇੰ ॥ ਬਹੁਰ ਬਖੇਰਾ ਕਰੇ ਨ ਕੋਇ ॥ ਇਤ ਆਦਕ ਸੁਨ ਭਨੇ ਕ੍ਰਿਪਾਲ ॥ ਆਨ ਬਤਾਯੋ ਨਿਕਟ ਕ੍ਰਿਪਾਲ ॥ ੧੪ ॥ ਤਬ ਪ੍ਰਭ [9]ਨੰਦ ਚੰਦ ਸੇ ਭਾਖਾ ॥ ਪ੍ਰਾਤ ਜਾਹੁ ਨਾਹਣ

---

੧ ਘੋੜਾ ੨ ਸੁਖ ੩ ਬਹੁਤ ੪ ਤਰਫ ੫ ਮਲੇਵਣੀ

੬ ਨਾਹਣ ਦਾ ਰਾਜਾ ੭ ਕੋਮਲ ਬਚਨ ੮ ਇਛਾ ੯ ਨਾਮ ਹੈ

੧੦ ਇਛਾ

[੮]ਕਰਕਾਖਾ ॥ ਸੰਗ ਪ੍ਰਕਾਸ਼ ਮੇਦਨੀ ਲਿਆਓ ॥ ਜੁਗਮ ਮਹੀਪ ਸਮੀਪ ਮਿਲਾਓ ॥ ੧੫ ॥

ਦੋਹਿਰਾ ॥ ਬਡੀ ਪ੍ਰਾਤ ਉਠ ਕਰ ਗਯੋ ਨੰਦ ਚੰਦ ਨ੍ਰਿਪ ਪਾਸ ॥
ਸਮਝਾਯੋ ਬਹੁ ਬਿਧ ਕਯੋ ਕੀਜੈ ਵੈਰ ਬਿਨਾਸ ॥ ੧੬ ॥

ਚੌਪਈ ॥ ਫਤੇ ਸ਼ਾਹਿ ਨ੍ਰਿਪ ਨਿਕਟ ਰਹਾਯੋ ॥ ਤੁਝ ਲੈਬੇ ਹਿਤ ਮੋਹਿ ਪਠਾਯੋ ॥ ਸਭ ਗਿਨਤੀ ਤਜ ਹੁਜਹਿ ਸਾਥ ॥ ਕਰਹਿੰ [੧]ਪ੍ਰਤੀਖਨ ਤੋ ਕੌ ਨਾਥ ॥ ੧੭ ॥ ਗੁਰ ਦਿਸ ਤੇ ਇਮ ਬਹੁ ਸਮਝਾਯੋ ॥ ਜਯੋਂ ਕਯੋਂ ਕਰ ਨ੍ਰਿਪ ਸੰਗ ਚਢਾਯੋ ॥ ਸੰਗ ਸੈਨ ਲੇ ਮਗ ਉਲਘਾਯੋ ॥ ਨਗਰ ਪਾਉਂਟੇ ਡੇਰਾ ਪਾਯੋ ॥ ੧੮ ॥ ਤਬ ਪ੍ਰਭ ਕੌ ਮਿਲਬੇ ਹਿਤ ਚਾਹਯੋ ॥ ਪ੍ਰਥਮ ਬੂਝ ਆਵਤ ਭਾ ਪਾਹਯੋ ॥ [੨]ਪਗ ਪੰਕਜ ਕੋ ਕੀਨ ਪ੍ਰਨਾਮੂ ॥ ਹਰਖਯੋ ਦਰਸ ਪਾਇ [੩]ਅਭਰਾਮੂ ॥ ੧੯ ॥ ਸ੍ਰੀ ਕਲਗੀਧਰ ਨ੍ਰਿਪ ਸਨਮਾਨਾ ॥ ਫਤੇ ਸੁ ਸ਼ਾਹਿ ਹਕਾਰਨ ਠਾਨਾ ॥ ਪ੍ਰਭ ਆਇਸ ਤੇ ਤਤ ਛਿਨ ਆਯੋ ॥ [੪]ਚਰਨਾਂਬੁਜ ਪਰ ਸੀਸ ਨਿਵਾਯੋ ॥ ੨੦ ॥ ਢਿਗ ਬਠਾਇ ਕਰ ਆਦਰ ਦੀਨ ॥ ਸ੍ਰੀ ਮੁਖ ਚੰਦਹਿ ਸੁਧ ਬਚ ਕੀਨ ॥ ਉਠਹੁ ਭੂਪ ਜੁਗ ਪ੍ਰਭ ਚਿਤ ਲਿਆਇ ॥ ਭਰ ਕਰ [੫]ਭੁਜਾ ਮਿਲਹੁ ਮੁਦ ਪਾਇ ॥ ੨੧ ॥ ਵਧਯੋ ਵਿਰੋਧ ਛੋਰ ਸਭ ਦੀਜੈ ॥ ਪ੍ਰਥਮ ਬਾਰਤਾ ਨਹਿੰ ਸਿਮਰੀਜੈ ॥ ਮਾਨ ਹੁਕਮ ਦੋਨਹੁ ਉਠ ਕਰਕੈ ॥ ਮਿਲ ਆਪਸ ਮਹਿੰ ਵੈਰ ਵਿਸਰਕੈ ॥ ੨੨ ॥ ਬੰਦਨ ਕਰ ਬੈਠੇ ਸਤਿਗੁਰ ਕੇ ॥ ਭੇਦ ਮਿਟਾਇ ਅਨਦ ਧਰ ਉਰ ਕੇ ॥ ਕਰੇਂ ਪ੍ਰੇਮ ਕੀ ਬਾਤ ਬਹੋਰੀ ॥ ਹੇਰ ਹੇਰ ਸ੍ਰੀ ਪ੍ਰਭ ਜੀ ਓਰੀ ॥ ੨੩ ॥ ਕਰਨ [੬]ਅਖੇਰ [੭]ਨਾਹਰੰ ਮਾਰਨ ॥ [੮]ਦੂਨ ਸੁੰਦਰੀ ਕਹਿੰ ਉਚਾਰਨ ॥ ਇਤ ਆਦਕ ਹੋਈ ਬਹੁ ਗਾਥਾ ॥ ਦੋਨਹੁ

---

੧ ਪ੍ਰੀਖਿਆ ੨ ਚਰਨ ਕਮਲ ਪਰ ੩ ਸੁੰਦਰ ੪ ਚਰਨ ਕਮਲ
੫ ਬਾਹਵਾਂ ੬ ਸ਼ਿਕਾਰ ੭ ਸ਼ੇਰ ੮ ਦੋਂਪਹਾੜ ਦੀ ਵਿਚਲੀਥਾਂ

ਭੂਪਤ ਕੀ ਪ੍ਰਭ ਸਾਥਾ ॥ ੨੪ ॥ ਦੌਰ ਕੋਹੀਆ ਇਕ ਤਬ ਆਯੋ ॥ ਊਕ ਪੁਕਾਰਤ ਬਾਕ ਸੁਨਾਯੋ ॥ ਪ੍ਰਭ ਜੀ ਬਡੋ [6]ਕੇਹਰੀ ਜੋਇ ॥ ਸਗਰੀ ਦੂਣ ਜਾਨਤੀ ਸੋਇ ॥ ੨੫ ॥ ਕੋਇ ਨ ਮਾਰ ਸਕ੍ਯੋ ਬਡ ਦਾਰਨ ॥ [1]ਗੋ ਮਹਿਖੀ ਸੋ ਕਰਤ [2]ਸੰਘਾਰਨ ॥ ਕਿਤਕ ਦਿਵਸ ਨਹਿੰ ਇਹ ਦ੍ਰਿਸਟਾਯੋ ॥ ਗਯੋ ਹੁਤੋ ਕਿਤ ਅਬ ਚਲ ਆਯੋ ॥ ੨੬ ॥ ਸੁਨ ਪ੍ਰਭ ਹਰਖੇ ਹੁਕਮ ਸੁਨਾਯੋ ॥ ਚਢੈ ਅਬੈ ਰਨਜੀਤ ਬਜਾਯੋ ॥ [3]ਅਸ੍ਵ ਅਨਾਇ ਭਯੋ ਅਸਵਾਰਾ ॥ ਸੰਗ ਲੀਨ ਭਟ ਸਹਿ ਹਥ੍ਯਾਰਾ ॥ ੨੭ ॥ ਜੁਗਲ ਨ੍ਰਿਪਤ ਭਟ ਲੇ ਨਿਜ ਸੰਗਾ ॥ ਚਢੇ ਗੁਰੂ ਸੰਗ ਧਾਰ ਉਮੰਗਾ ॥ ਸੋ ਕੋਹੀਆ ਕੀਨਸ ਅਗਵਾਇ ॥ ਗਹਿ-ਬਨ ਮਹਿੰ ਪਹੁੰਚੇ ਜਾਇ ॥ ੨੮ ॥ ਕੇਤਕ ਪਾੜ੍ਹੇ ਰੀਛ ਸੁ ਮਾਰੇ ॥ ਹੋਤ [4]ਕੁਲਾਹਲ [5]ਬਿਪਨ ਮਝਾਰੇ ॥ ਇਤ ਉਤ ਖੋਜਤ ਕੋਹੀਏ ਕਹਯੋ ॥ ਪ੍ਰਭ ਜੀ ਖੋਜ [6]ਪੰਚਾਨਨ ਲਹਯੋ ॥ ੨੯ ॥ ਅਬ ਹੀ ਗਯੋ ਰਹੋ ਸਵਧਾਨਾ ॥ ਨਿਕਸਹਿ ਕਰਹਿ ਚੋਟ ਬਲਵਾਨਾ ॥ ਦੋਨਹੁ ਨ੍ਰਿਪ ਬਹੁ ਸੰਗ ਸੁ ਬੀਰਾ ॥ ਗਮਨਤ ਜਾਤ ਅਗ੍ਰ ਗੁਰ ਧੀਰਾ ॥ ੩੦ ॥ ਸੰਘਨੇ ਬ੍ਰਿੱਛ ਉਲੰਘਤ ਭਏ ॥ ਪੁਨ ਆਛੇ ਥਲ ਮਹਿੰ ਚਲ ਗਏ ॥ ਤਿਸ ਕੇ ਨਿਕਟ ਬਿਖਮ ਇਕ ਥਾਇ ॥ [7]ਕੰਟਕ ਸਹਿਤ ਬ੍ਰਿੱਖ ਕੀ ਛਾਇ ॥ ੩੧ ॥ [8]ਸੁਪਤ ਰਹਯੋ ਨਿਜ ਪਾਹਿ ਪਸਾਰੇ ॥ ਤ੍ਰਿਪਤਯੋ [9]ਆਮਿਖ ਕੀਨ [10]ਅਹਾਰੇ ॥ ਜਬਹਿ ਹਰੇਖਾ ਹੈ ਕੀ ਹੋਈ ॥ ਸੁਨਯੋ ਸਬਦ [11]ਔਚਕ ਤਿਨ ਸੋਈ ॥ ੩੨ ॥ ਤਯਾਗ ਨੀਂਦ ਬਲ ਤੇ ਗੁਰੜਾਯੋ ॥ ਖਰੋ ਹੋਇ ਬੈਠਯੋ [12]ਦ੍ਰਿਗ ਲਾਯੋ ॥ ਬੋਲਯੋ ਸੁਨਯੋਂ ਜਾਨ ਤਿਨ ਲੀਨਾ ॥ [13]ਠਾਂਢੇ ਭਏ [14]ਬਿਲੋਕਨ ਕੀਨਾ ॥ ੩੩ ॥

---

੧ ਗਊਆਂ ਮਝਾਂ ੨ ਮਾਰਨਾ ੩ ਘੋੜਾ ੪ ਰੌਲਾ ਗੌਲਾ ੫ ਬ੍ਰਾਹਮਣ
੬ ਸ਼ੇਰ ੭ ਕੰਡਿਆਂ ੮ ਸੁਤਾ ਹੋਇਆ ੯ ਮਾਸ
੧੦ ਭੋਜਨ ੧੧ ਅਚਾਨਕ ੧੨ ਅੱਖਾਂ ੧੩ ਖੜਾ ਹੋਇਆ
੧੪ ਦੇਖਣਾ ਕੀਤਾ

[1]ਦਾਰਨ ਪੰਚਾਨਨ ਕੋ ਆਨਨ ॥ ਜਿਹ ਸਮਾਨ ਕੋ ਨਾਹਿੰ ਨ ਆਨਨ ॥ ਪਿਖ ਕਲਗੀਧਰ ਸਭਨ ਸੁਨਾਯੋ ॥ [2]ਜ੍ਵਾਲਾ ਬਮਨੀ ਨਹਿੰ ਕੋ ਘਾਯੋ ॥ ੩੪ ॥ ਏਕ ਸੁਭਟ ਲੇ ਖੜਗ ਸੁ ਢਾਲ ॥ ਲਲਕਾਰਹਿ ਸਭ ਆਗੇ ਚਾਲ ॥ ਢਾਰ ਸਹਾਰ ਵਾਰ ਕਰ ਵਾਰ ॥ ਕਰਹਿੰ ਜੁੱਧ ਲੇ [3]ਕੇਹਰ ਮਾਰ ॥ ੩੫ ॥ ਮੁਖ ਮਾਂਗੇ ਹਮ ਬਖਸ਼ੈਂ ਸੋਇ ॥ ਨਿਕਸੈ ਧੀਰ ਧਾਰ ਉਰ ਜੋਇ ॥ ਸੁਨ ਕਰ ਫਤੇ ਸ਼ਾਹਿ ਬਚ ਬੋਲਾ ॥ ਪ੍ਰਭ ਜੀ ਕੇਹਰ [4]ਓਜ ਅਤੋਲਾ ॥ ੩੬ ॥ ਚਿਰੰਕਾਲ ਕੋ ਇਹੁ ਪ੍ਰਗਟਯੋ ॥ ਨਹਿੰ ਕੋ[5]ਘਾਵ ਸਕਯੋ ਸਮ ਹਯੋ ॥ ਤਬ ਕਲਗੀਧਰ ਦੇਖੇ ਸਬੈ ॥ ਨਿਕਸਯੋ ਨਹਿੰ ਕੋ ਜੋਧਾ ਜਬੈ ॥ ੩੭ ॥ ਹੈ ਤੇ ਉਤਰੇ ਸ੍ਰੀ ਬਰਬੀਰਾ ਖੜਗ [6]ਸਿਪਰ ਕਰ ਧਾਰੇ ਧੀਰਾ ॥ ਸਮੁਖ ਕੇਹਰੀ ਕੇਹਰਨ ਨਾਥਾ ॥ ਗਰਜ ਕਹਯੋ ਤਕ ਕੇਹਰ ਮਾਥਾ ॥ ੩੮ ॥ ਅਹੁ [7]ਬਿੜਾਲ ਹੋ ਉਠ ਸਵਧਾਨਾ ॥ ਹਤਹੁੰ ਅਬੈ ਤੁਹਿ ਨਾਸਹੁੰ ਪ੍ਰਾਨਾ ॥ ਇਮ ਸੁਨ ਕੈ ਸਤਿਗੁਰ ਕੇ ਬੈਨ ॥ ਉਠਯੋ ਕ੍ਰੋਧ ਕਰ [8]ਅਰਨ ਸੁ ਨੈਨ ॥ ੩੯ ॥ ਭਭਕਯੋ ਜਨ [9]ਨਭ [10]ਘਨ ਗਰਜਾਯੋ ॥ ਉਜਰਯੋ ਛਾਲ ਸੀਸ ਗੁਰ ਆਯੋ ॥ ਬਾਇੰ ਦਸਤ ਗੁਰ [11]ਸਿਪਰ ਉਠਾਯੋ ॥ ੪੦ ॥ ਆਇ ਸੁ ਸਿਪਰਹਿੰ ਪਹੁੰਚਾ ਮਾਰਾ ॥ ਤਤ ਛਿਨ ਸ੍ਰੀ ਪ੍ਰਭ ਖੜਗ ਪ੍ਰਹਾਰਾ ॥ ਬਹਯੋ ਉਦਰ ਜਿਮ ਸਾਬਨ ਤਾਰਾ ॥ ਜੁਗਲ ਖੰਡ ਕਰਕੇ ਕਟ ਡਾਰਾ ॥ ੪੧ ॥ ਪਿਖ ਨ੍ਰਿਪ ਭਟ ਜੁਤ ਧੰਨ ਅਲਾਇ ॥ ਉਪਮਾ ਕਰਤ ਨਿਕਟ ਸਭਆਇ॥ਕੇਹਰ ਦਿੱਬਯ ਦੇਹ ਕੌ ਪਾਇ ॥ ਉਪਮ ਉਚਾਰਤ ਕਹਯੋ ਸੁਨਾਇ ॥ ੪੨ ॥ ਗੁਰ ਕਰ ਤੇ ਮੈਂ ਮੁਕਤੀ ਪਾਈ ॥ ਅਬ ਜਾਵੌਂ ਗੁਰ ਪੁਰਹਿੰ ਸਿਧਾਈ ॥ ਪਿਖ ਸੁਨ ਭੇ ਨ੍ਰਿਪ ਭਟ ਵਿਸਮਾਦਾ

---

੧ ਭਿਆਨਕ ਸ਼ੇਰ ੨ ਬੰਦੂਕ ੩ ਸ਼ੇਰ ੪ ਬਹੁਤਬਲੀ
੫ ਮਾਰ ਨਹੀਂ ਸਕੇ ੬ ਢਾਲ ੭ ਬਿਲਾ ੮ ਲਾਲ ਅਖਾਂ
੯ ਅਕਾਸ਼ ੧੦ ਬਦਲ ੧੧ ਢਾਲ

॥ ਲੀਲ੍ਹਾ ਜਾਨੀ ਗੁਰੂ ਅਗਾਦਾ ॥ ੪੩ ॥ ਅਸ ਅਖੇਰ ਕਰ ਗੜ੍ਹ ਮਹਿਂ ਆਇ ॥ ਨ੍ਰਿਪ ਜੁਗ ਮੁਦਤ ਸਮੀਪ ਰਹਾਇ ॥ ਆਗਲ ਦਿਵਸੰ ਜਾਚ ਬਿਦਾਈ ॥ ਬਿਦਾ ਕਰੇ ਪ੍ਰਭ ਦੇ ਸਿਰੁ ਪਾਈ ॥੪੪॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਜੁਗ ਨ੍ਰਿਪ ਮੇਲ ਔ ਕੇਹਰ ਹਤਨ ਪ੍ਰਸੰਗ ਬਰਨਨੰ ਨਾਮ ਖੋੜਸਮੋਂ ਮੰਦਰਹਿ ॥ ੧੬ ॥

ਦੋਹਿਰਾ ॥ ਪਾਂਵਟ ਗੜ੍ਹ ਤੇ ਦੂਰ ਕਛ ਸਾਢੌਰਾ ਪੁਰ ਗ੍ਰਾਮ ॥
ਸੱਯਦ ਬੁੱਧੂ ਸ਼ਾਹ ਬਸੇ ਸੰਤ ਰੂਪ ਗੁਨ ਧਾਮ ॥ ੧ ॥

ਚੌਪਈ ॥ ਆਏ ਨਿਕਟ ਗੁਰੂ ਤਿਨ ਸੁਨੇ ॥ ਜਿਨ ਕੀ ਉਪਮਾ ਨਰ ਗਨ ਭਨੇ ॥ ਸ੍ਰੀ ਨਾਨਕ ਗਾਦੀ ਕੇ ਮਾਲਕ ॥ ਦੀਨ ਦੂਨੀ ਸਭ ਜਿਸ ਕੇ ਤਾਲਕ ॥ ੨ ॥ ਜਿਸ ਪਰ ਕ੍ਰਿਪਾ ਕਰੈਂ ਅਧਕਾਏ ॥ ਮਗ ਖੁਦਾਇ ਕੋ ਦੇਤ ਬਤਾਏ ॥ ਇਤ ਆਦਕ ਮਹਿਮਾ ਸੁਨ ਸੌਨ ॥ ਤਿਆਰੀ ਕਰੀ ਚਲਨ ਕੀ ਤੌਨ ॥ ੩॥ ਬ੍ਰਿੰਦ ਮੁਰੀਦ ਦੇਸ ਮਹਿਂ ਜਿਸ ਕੇ ॥ ਨਿਤ ਅਨੁਸਾਰ ਕਹੇ ਮਹਿਂ ਤਿਸ ਕੇ ॥ ਕੇਤਕ ਇਕਤ ਕਰੇ ਬੁਲਵਾਏ ॥ ਦਰਸਨ ਹਿਤ ਗਮਨੇ ਉਤਲਾਏ ॥ ੪ ॥ ਆਨ ਪਾਂਵਟੇ ਡੇਰਾ ਕਰਯੋ ॥ ਮਿਲਨ ਮਨੋਰਥ ਕੋ ਉਰ ਧਰਯੋ ॥ ਬੈਠੇ ਗੁਰ ਲਾਗਯੋ ਦਰਬਾਰ ॥ ਆਨ ਕਰਯੋ ਦਰਸਨ ਸੁਖ ਸਾਰ ॥ ੫ ॥ ਧਰ ਅਕੋਰ ਕੋ ਸੀਸ ਨਿਵਾਯੋ ॥ ਪ੍ਰਿਖ ਸ੍ਵਰੂਪ ਕੋ ਨਹਿਂ ਤ੍ਰਿਪਤਾਯੋ॥ ਲਖ ਦਰਵੇਸ ਗੁਰਨ ਸਨਮਾਨਾ ॥ ਸਹਿਤ ਮੁਰੀਦ ਬਠਾਵਨ ਠਾਨਾ ॥ ੬ ॥ ਬੂਝਨ ਕਰੇ ਬਸਤ ਹੋ ਕਹਾਂ ॥ ਕਿਸ ਕਾਰਨ ਤੇ ਆਵਨ ਇਹਾਂ ॥ ਅਹੇ ਕੌਨ ਕਜਾ ਨਾਮ ਤੁਮਾਰਾ ॥ ਕਹੋ ਪ੍ਰਸੰਗ ਆਪਨੋ ਸਾਰਾ ॥ ੭ ॥ ਸੁਨ ਕਰ ਜੋਰਤ ਬਾਕ ਬਖਾਨੋ ॥ਸੱਯਦ ਜਾਤ ਦੇਹ ਕੀ ਜਾਨੋ ॥ ਸ਼ਹਿਰ ਸਢੌਰੇ ਮਹਿਂ ਘਰ ਅਹੈ ॥ ਬੁੱਧੂ ਸ਼ਾਹ ਨਾਮ ਜਗ ਕਹੈ ॥ ੮ ॥ ਮਹਿਮਾ ਸੁਨੀ ਘਨੀ ਬਹੁ ਦਿਨ ਤੇ ॥ ਰਹਿਤ

ਮਿਲਨ ਕੋ ਪ੍ਰੀਤੀ ਮਨ ਤੇ ॥ ਅਬ ਹਜ਼ੂਰ ਨੇ ਮੇਲਨ ਕੀਨ ॥ ਨਾਹਿਨ
ਬਿਛਰਨ ਮੈਂ ਲਖ ਲੀਨ ॥੯॥ ਐਸੀ ਮਿਲਨੀ ਅਬ ਮਿਲ ਗਯੋ॥ ਲੇ
ਦਰਸਨ ਕੋ ਮਨ ਦੈ ਦਯੋ ॥ ਅਸ ਬਿਵਹਾਰ ਬਿਨਾਂ ਮੁਖ ਬੋਲੇ ॥
ਹੋਇ ਚੁਕਯੋ ਤੂਰਨ ਬਿਨ ਤੋਲੇ ॥ ੧੦ ॥ ਜਿਸ ਤੇ ਫੇਰ ਨ ਫਿਰਨਾ
ਹੋਏ ॥ ਬਹੁ ਦਿਨ ਕੇ ਦਾਰਦ ਦੁਖ ਖੋਏ ॥ ਉਕਤ ਜੁਗਤ ਸਤਿਗੁਰ
ਜਬ ਸੁਨੀ ॥ ਰੀਝ ਮੰਜ ਕਰਨਾ ਕੀਅ ਘਨੀ ॥ ੧੧ ॥ ਗੁਰ ਦਰ-
ਬਾਰ ਰਹਯੋ ਲਗ ਜਾਵਤ ॥ ਲੇਤ ਰਹਯੋ ਦਰਸਨ ਕੋ ਤਾਵਤ ॥
ਪੁਨ ਉਨਕੈ ਪ੍ਰਭ ਭਏ ਇਕੰਤੇ ॥ ਗੇ ਨਿਜ ਥਾਨ ਅਖਲ ਹਰਖੰਤੇ ॥
੧੨ ॥ ਨੰਦ ਚੰਦ ਕੌ ਸਤਿਗੁਰ ਕਹਯੋ ॥ ਸੱਯਦ ਸ਼ਾਹਿ ਬੁਧੂ ਸੁਧ
ਲਯੋ। ਬ੍ਰਿੰਦ ਮੁਰੀਦ ਸੰਗ ਜਿਸ ਅਹੈਂ ॥ ਗੁਰ ਘਰ ਮੈਂ ਸ਼ਰਧਾ
ਉਰ ਲਹੈਂ ॥ ੧੩ ॥ ਆਛੇ ਥਾਨ ਕਰਾਇ ਨਿਵੇਸ ॥ ਖਾਨ ਪਾਨ
ਪਹੁਚਾਇ ਅਸੇਸ ॥ ਸੁਨ ਦਿਵਾਨ ਸਭ ਵਸਤ ਪੁਚਾਈ ॥ ਸੁਖ
ਸਮੇਤ ਨਿਸ ਤਿਨਹੁ ਬਿਤਾਈ ॥ ੧੪ ॥ ਕੇਤਕ ਦਿਨ ਸਤਿਗੁਰ
ਢਿਗ ਰਹਯੋ ॥ ਮਗ ਖੁਦਾਇ ਕੋ ਤਿਸ ਨੇ ਲਹਯੋ ॥ ਭਯੋ ਨਿਹਾਲ
ਬਿਦਾ ਪੁਨ ਚਾਈ ॥ ਸ੍ਰੀ ਪ੍ਰਭ ਸਿਰੋਪਾਇ ਦਯੋ ਤਾਈ ॥
੧੫ ॥ ਪਗ ਛੁਵਾਇ ਲੇ ਸੀਸ ਚਢ਼ਯੋ ॥ ਗੁਰ ਸਰੂਪ ਰਿਦ ਧਾਰਨ
ਕਯੋ ॥ ਹਾਥ ਜੋਰ ਕਹਿ ਗੁਰੂ ਪਿਆਰੇ ॥ ਅਪਨੋ ਜਾਨ ਨ ਮਨੋ
ਬਿਸਾਰੇ ॥ ੧੬ ॥ ਇਮ ਬਹੁ ਬਿਨਤੀ ਕਰ ਘਰ ਚਾਲਾ ॥ ਸੰਗ
ਮੁਰੀਦ ਲੀਨ ਨਿਜ ਜਾਲਾ ॥ ਸਹਿਰ ਸਢੌਰੇ ਕੇ ਚਲ ਗਯੋ ॥ ਜਹਿ
ਕਹਿ ਸੁਜਸ ਉਚਾਰਤ ਭਯੋ ॥ ੧੭ ॥ ਨਗਰ ਦਾਮਲਾ ਏਕ ਸੁ
ਜਾਨੋ ॥ ਤਹਾਂ ਹੁਤੇ ਕੁਛ ਖਾਨਹਿ ਖਾਨੇ ॥ ਸਦਾ ਰਹਿਤ ਨੌਕਰ
ਪਤਸ਼ਾਹੀ ॥ ਕਰਤ ਜੀਵਕਾ ਨਿਜ ਨਿਰਬਾਹੀ ॥ ੧੮ ॥ ਕੁਛ
ਕਾਰਜ ਤਿਨ ਦੀਨ ਬਿਗਾਰੇ ॥ ਰਿਸ ਨੌਰੰਗ ਸੇ ਵਹਿਰ ਨਿਕਾਰੇ ॥
ਸਭ ਮਹਿੰ ਹੁਕਮ ਬਿਦਤ ਅਸ ਭਾਖੇ ॥ ਇਨ ਕੇ ਚਾਕਰ ਨਹਿੰ ਕੋ

ਰਾਖੇ ॥ ੧੯ ॥ ਖਤਾਵੰਦ ਪਤਸ਼ਾਹੀ ਅਹੇ ॥ ਰਾਖਹਿ ਜੋ ਸਜਾਇ ਸੋ ਲਹੇ ॥ ਭਏ ਬਿਨੌਕਰ ਰੋਜ਼ੀ ਹੀਨੇ ॥ ਫਿਰੇ ਬਹੁਤ ਕਿਨ ਰਖਨ ਨ ਕੀਨੇ ॥ ੨੦ ॥ ਹੁਤੇ ਪੰਚ ਸੈ ਗਿਨਤੀ ਬਿਖੈ ॥ ਭਏ ਦੀਨ ਜਿਨ ਨਹਿ ਕੋ ਰਖੈ ॥ ਬਿਚਰਤ ਪਹੁੰਚੇ ਸ਼ਹਿਰ ਸਢੌਰੇ ॥ ਡੇਰਾ ਕਰਯੋ ਵਹਿਰ ਇਕ ਠੌਰੇ ॥ ੨੧ ॥ ਜਾਨ ਪੀਰ ਨਿਜ ਬੁੱਧੂ ਸ਼ਾਹਾ ॥ ਜ਼ਜ਼ਾ-ਰਤ ਹੇਤ ਗਏ ਤਿਨ ਪਾਹਾ ॥ ਕੁਛ ਅਕੋਰ ਧਰ ਕੀਨ ਸਲਾਮੂ ॥ ਬੈਠੇ ਜਾਇ ਸਮੀਪ ਤਮਾਮੂ ॥ ੨੨ ॥ ਬੂਝਨ ਕਰਯੋ ਕਹਾਂ ਤੇ ਆਏ ॥ ਤਿਨ ਬ੍ਰਿਤੰਤ ਸਭ ਦੀਨ ਸੁਨਾਏ ॥ ਭਰਮੇ ਰੋਜ਼ੀ ਹੇਤ ਲਚਾਰੇ ॥ ਕੋ ਨ ਰਖੇ ਸ਼ਾਹ ਤੇ ਡਰ ਧਾਰੇ ॥ ੨੩ ॥ ਜੇਕਰ ਤੁਮ ਤੇ ਹੋਇ ਉਪ-ਕਾਰ ॥ ਕਰੋ ਪੀਰ ਜੀ ਮਿਹਰ ਉਦਾਰ ॥ ਅਰਜੀ ਸੁਨੀ ਭਨੀ ਹੁਇ ਦੀਨ ॥ ਬੁੱਧੂ ਸ਼ਾਹਿ ਬਿਚਾਰਨ ਕੀਨ ॥ ੨੪ ॥ ਇਕ ਸ੍ਰੀ ਕਲਗੀ-ਧਰ ਤੇ ਬਿਨੈ ॥ ਅਪਰ ਨ ਰਾਖਨ ਸਮਰੱਥ ਇਨੈ ॥ ਅਸ ਬਿਚਾਰ ਕਰ ਸਭ ਸਮਝਾਇ ॥ ਬਿਨ ਗੁਰ ਗੋਬਿੰਦ ਸਿੰਘ ਕੋ ਨਾਇ ॥੨੫॥ ਜੋ ਨੁਰੰਗ ਤੇ ਨਹਿੰ ਡਰ ਪਾਵੈਂ ॥ ਰਹਿਨ ਚਹੋ ਚਲ ਤਹਾਂ ਰਖਾਵੈਂ ॥ ਸੁਨ ਸਰਦਾਰਨ ਪੰਚ ਉਚਾਰੀ ॥ ਇਹ ਉਪਕਾਰ ਕਰੋ ਨਿਜ ਭਾਰੀ ॥ ੨੬ ॥ ਨਤ ਹੈ ਸ਼ਸਤ੍ਰ ਬੇਚ ਕਰ ਖਾਇ ॥ ਫੇਰ ਨ ਬਾਨਾ ਬਨਹਿ ਸਿਪਾਇ ॥ ਖਾਨ ਪੰਚ ਸੈ ਰੋਜ਼ੀ ਲਾਵੇ ॥ ਗੁਰ ਢਿਗ ਚਲੋ ਰਖਵਾਵੇ ॥ ੨੭ ॥ ਸੁਨਤ ਸ਼ਾਹੁ ਲਾਚਾਰ ਬਿਚਾਰੇ ॥ ਕਹਯੋ ਥਿਰੋ ਹੈ ਪ੍ਰਾਤ ਸਿਧਾਰੇ ॥ ਦੇ ਧੀਰਜ ਨਿਸ ਨਿਕਟ ਬਸਾਏ ॥ ਪ੍ਰਾਤ ਚਲੇ ਪਾਂਵਟ ਗੜ੍ਹ ਆਏ ॥ ੨੮ ॥ ਜਬ ਲਾਗਯੋ ਸਤਿਗੁਰੂ ਦਿਵਾਨਾ ॥ ਬੁੱਧੂ ਸ਼ਾਹਿ ਖਾਨ ਸਵਧਾਨਾ ॥ ਆਇ ਸਮੁਖ ਕਰ ਠਾਂਢ ਸਲਾਮਾ ॥ ਸ਼ਾਹਿ ਗਯੋ ਚਰਨਨ ਗੁਰ ਸ਼ਾਮਾ ॥ ੨੯ ॥ ਗੁਰ ਸਨਮਾਨਯੋ ਬੂਝਯੋ ਸ਼ਾਇ ॥ ਕਹੁ ਕਾਰਨ ਕਿਤ ਏ ਸਭ ਆਇ॥ਸੁਨ ਕਹਿ ਹੇਤ ਚਾਕਰੀ ਆਏ ॥ ਰਹਿਨ ਹੇਤ ਮੋਕੋ ਸੰਗ ਲਿਆਏ ॥੩੦॥ ਲਰਬੇ ਕੋ ਪਠਾਨ

ਇਹੁ ਗਾਵੈ ॥ ਰਣ ਮਹਿੰ ਰਿਪ ਆਗੇ ਰਹਿੰ ਠਾਢੇ ॥ ਹਥਜਾਰਨ ਕੋ ਬਹੁ ਅਭਯਾਸਹਿ ॥ ਪੁਸ਼ਤਨ ਲਗ ਇਨ ਸੰਘਰ ਆਸਹਿ ॥ ੩੧ ॥ ਸੁਨ ਗੁਰ ਕਹਯੋ ਸਨਦ ਬਧ ਹੋਇ ॥ ਹਯਨ ਅਰੂਢ ਆਹਿੰ ਹਮ ਜੋਇ ॥ ਹੁਕਮ ਪਾਇ ਸਭ ਭਏ ਸਵਾਰ ॥ ਆਏ ਪੰਚ ਸੈ ਬੰਨ੍ਹ ਹਥ-ਜਾਰ ॥ ੩੨ ॥ ਜਿਨ ਮਹਿੰ ਪੰਚ ਸੁਦਾਰ ਮਹਾਨਾ ॥ ਭੀਖਨ ਖਾਨ ਸੁ ਕਾਲੇ ਖਾਨਾ ॥ ਖਾਨ ਹਯਾਤ ਨਿਜਾਬਤ ਖਾਨ ॥ ਉਮਰਾ ਖਾਨ ਪੰਚ ਸਵਧਾਨ ॥ ੩੩ ॥ ਹਯਨ ਸਮੇਤ ਸੈਨ ਲਖ ਬਨੀ ॥ ਪੁਨ ਬੁੱਧੂ ਫੁਰਮਾਇਸ ਭਨੀ ॥ ਨੰਦ ਚੰਦ ਸੰਗ ਸਤਿਗੁਰ ਭਾਖਾ॥ ਚਿਹਰੇ ਲਿਖਹੁ ਲੇਹੁ ਏਹ ਰਾਖਾ ॥ ੩੪ ॥ ਏਕ ਰਜਤਪਨ ਇਕ ਅਸਵਾਰਾ ॥ ਪੰਚ ਪੰਚ ਸਿਰਦਾਰਨ ਸਾਰਾ ॥ ਭਯੋ ਹੁਕਮ ਹਰਖੇ ਉਰ ਖਾਨ ॥ ਧੰਨਯ ਧੰਨਯ ਗੁਰ ਕਰੇ ਬਖਾਨ ॥ ੩੫ ॥ ਨੰਦ ਚੰਦ ਹੁਇ ਖਰੋ ਕਿਨਾਰੇ ॥ ਲਿਖਨ ਹੇਤ ਸਭ ਨਿਕਟ ਹਕਾਰੇ ॥ ਚਿਹਰੇ ਨਾਮ ਸਰਬ ਲਿਖਵਾਏ ॥ ਜਿਤ ਪ੍ਰਵਾਹਿ ਜਮਨਾ ਜਲ ਆਏ ॥ ੩੬ ॥ ਤਿਤ ਦਿਸ ਡੇਰਾ ਦੀਨ ਕਰਾਇ ॥ ਤੰਬੂ ਲਗੇ ਤੀਰ ਸਮਦਾਇ ॥ ਬੁੱਧੂ ਸ਼ਾਹਿ ਅਧਕ ਸਨਮਾਨਾ ॥ ਗੁਰ ਸੁਸੀਲ ਤੇ ਉਰ ਹਰਖਾਨਾ ॥ ੩੭ ॥ ਰਹਯੋ ਨਿਕਟ ਜੇਤਕ ਮਨ ਭਾਯੋ ॥ ਬਹੁਰ ਸਢੌਰੇ ਗਾ ਜਸ ਗਾਯੋ । ਸਤਿਗੁਰ ਚਢਹਿੰ ਅਖੇਰ ਸਿਧਾਰੈਂ ॥ ਬੀਨ ਬੀਨ ਸ਼ੇਰਨ ਕੌ ਮਾਰੈਂ ॥ ੩੮ ॥ ਦੁਸ਼ਟ ਜੀਵ ਬਨ ਰਹਯੋ ਨ ਕੋਈ ॥ ਚਰੈਂ ਮਹਿਖ ਗੋ ਚਿੰਤ ਨ ਕੋਈ ॥ ਜਿਤ ਕਿਤ ਸੁਖੀ ਭਏ ਨਰ ਨਾਰੀ ॥ ਬਿਚਰਹਿੰ ਸਗਰੀ ਦੂਨ ਮਝਾਰੀ ॥ ੩੯ ॥ ਕਹੈਂ ਸਕਲ ਗੁਰ ਰੌਣਕ ਕੀਨੀ ॥ ਜਗੇ ਭਾਗ ਅਵਨੀ ਇਸ ਚੀਨੀ ॥ ਦੇਸ ਵਿਦੇਸ ਗੁਰੂ ਯਸ ਹੋਏ ॥ ਹੇਤ ਚਾਕਰੀ ਆਇ ਜਿ ਕੋਏ ॥ ੪੦ ॥ ਤੁਰਕ ਕਿ ਹਿੰਦੂ ਕੋ ਰਖ ਲੇਵੈਂ ॥ ਸ਼ਸਤ੍ਰ ਗਹਾਇ ਰੁਜ਼ੀਨਾ ਦੇਵੈਂ ॥ ਨਿਤ ਪ੍ਰਤਿ ਕਰਵਾਵਹਿੰ

ਅਭਜਾਸਾ ॥ ਦਿਵੈਂ ਇਨਾਮ ਬਢਾਹਿੰ ਹੁਲਾਸਾ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਪਠਾਣੀ ਸੈਨ ਰਾਖਨ ਪ੍ਰਸੰਗ ਬਰਨਨੰ ਨਾਮ ਸਪਤ ਦਸਮੋਂ ਮੰਦਰਹਿ ॥ ੧੭ ॥

ਦੋਹਿਰਾ ॥ ਸ੍ਰੀ ਗੁਰ ਗੋਬਿੰਦ ਸਿੰਘ ਜੀ ਬੰਦਨ ਪੂਜਨ ਜੋਗ ॥
ਸ਼ਰਨਾਗਤ ਜੋ ਆਇ ਹੈਂ ਸੁਖ ਲੈ ਹੈਂ [1]ਜੁਗ ਲੋਗ ॥ ੧ ॥

ਚੌਪਈ ॥ ਪਾਂਵਟ ਗੜ੍ਹ ਬਸ ਹੈਂ ਸੁਖ ਸਨੇ ॥ ਦੇਸ ਵਿਦੇਸ ਸੰਗਤਾਂ ਘਨੇ ॥ ਆਵੈਂ ਸਤਿਗੁਰ ਦਰਸਨ ਪਾਵੈਂ ॥ ਦੇ [2]ਅਕੋਰ ਮਨ ਇੱਛ ਪੁਰਾਵੈਂ ॥ ੨ ॥ ਸੁਭ ਉਪਦੇਸ਼ ਸਭਨ ਕੋ ਦੇ ਹੈਂ ॥ ਜਨਮ ਸਫਲ ਤਤ ਛਿਨ ਕਰ ਲੇ ਹੈਂ ॥ [3]ਅਰਧ ਨਿਸਾ ਪਰਯੰਕ ਤਿਆਗੇ ॥ ਜਮਨਾ ਤਟ [4]ਮੱਜਹਿੰ ਅਨਰਾਗੇ ॥ ੩ ॥ ਦੀਰਘ ਏਕ [5]ਸਿਲਾ ਤਹਿੰ [6]ਕੂਲਾ ॥ ਤਾਂ ਪਰ ਥਿਤ ਹ੍ਵੈ ਸਿੱਖਨ ਮੂਲਾ ॥ ਨਿਜ ਸ੍ਵਰੂਪ ਮਹਿ ਥਿਰਤਾ ਪਾਵਹਿੰ ॥ ਪੁਨ ਉਥਾਨ ਹ੍ਵੈ ਪ੍ਰਭ ਜਸ ਗਾਵਹਿੰ ॥੪॥ ਏਕ ਦਿਵਸ ਪ੍ਰਭ ਧਜਾਨ ਮਝਾਰੇ ॥ ਉਚਰੀ [7]ਗਿਰਾ ਨਵੀਨ ਅਪਾਰੇ ॥ [8]ਬ੍ਰਿਤ ਇਕ ਸ਼ਤ ਇਕ ਕਮ ਸ਼ਤ ਔਰਾ ॥ ਜਾਪੁ ਨਾਮ ਰਾਖਯੋ ਤਿਹ ਠੌਰਾ ॥ ੫ ॥ ਆ ਦੀਵਾਨ ਮਹਿੰ ਪੁਨਹਿ ਬਿਰਾਜੇ ॥ ਲੇਖਾਰੀ ਤੇ ਤਬ ਸੁਖ ਸਾਜੇ ॥ ਲਿਖਵਾਈ ਸੋ ਗਿਰਾ ਅਮੋਲੀ॥ਹੁਕਮ ਸੁਨਾਯੋ ਸਭ ਮਹਿੰ ਬੋਲੀ ॥ ੬ ॥ ਸ੍ਰੀ ਜਪੁਜੀ ਗੁਰ ਆਦਿ ਉਚਾਰਾ ॥ ਸਿੱਖ ਨਿਯਮ ਪਠ ਪ੍ਰਾਤਹਿ ਕਾਰਾ ॥ ਅਬ ਤਿਨ ਕ੍ਰਿਪਾ ਜਾਪੁ ਭੀ ਭਯੋ ॥ ਪਠੈਂ ਸਿੱਖ ਇਤ ਉਤ ਸੁਖ ਲਯੋ ॥ ੭ ॥ ਸੁਨ ਸਿਖ ਭਏ ਅਨੰਦ ਅਪਾਰਾ ॥ ਪਾਠ ਕਰਨ ਮਹਿੰ ਪੂਨ ਕੋ ਧਾਰਾ ॥ ਹਾਥ ਜੋਰ ਪੁਨ ਸਭ ਤਿਹ ਬੇਰੀ ॥ ਕਲਗੀ ਧਰ ਢਿਗ [9]ਅਰਜ਼ੀ ਟੇਰੀ ॥ ੮ ॥

---

੧ ਦੋਵੇਂ ਲੋਕ ੨ ਭੇਟਾ ੩ ਅਸੀਂ ਰਾਤ ਨੂੰ ਮੰਜਾ ਛਡਕੇ ੪ ਇਸ਼ਨਾਨ ੫ ਪਥਰ
੬ ਕਿਨਾਰੇ ੭ ਬਾਣੀ ੮ ਸ੍ਰੀ ਜਾਪ ਸਾਹਿਬ ਦੇ ੧੯੯ ਸਲੋਕ ੯ ਬੇਨਤੀ ਕੀਤੀ

ਹੇ ਪ੍ਰਭ ਜਸ ਸ੍ਰੀ ਜਾਪੁ ਉਚਾਰਾ ॥ ਅਪਰ ਗਿਰਾ ਭੀ ਤਿਸੀ ਪ੍ਰਕਾਰਾ ॥ ਰਚਹੁ ਜਥਾ ਗੁਰ ਰਚਤੇ ਰਹੇ ॥ ਜਿਹ ਪਠ ਸੁਨ ਸਿਖ ਸੁਖ ਕੋ ਲਹੇ ॥ ੯ ॥ ਸੁਨ ਪ੍ਰਭ ਕਹਯੋ ਜਥਾ ਗੁਰ ਭਾਇ ॥ ਕਾਰਯ ਤਥਾ ਹੋਇ ਹੈ ਆਇ ॥ ਤਿਹ ਦਿਨ ਤੇ ਪ੍ਰਭ ਜਮਨਾ ਤੀਰ ॥ ਪ੍ਰਾਤਕਾਲ ਮਜ ਥਿਤ ਹ੍ਵੈ ਧੀਰ ॥ ੧੦ ॥ ਗਿਰਾ ਉਚਾਰਹਿੰ ਅਨਕ ਪ੍ਰਕਾਰ ॥ ਆਇ ਲਿਖਾਵਹਿੰ ਪੁਨਹਿ ਦਯਾਰ ॥ ਛੰਦ ਬੰਦ ਰਚ ਅਨਕ ਪ੍ਰਕਾਰਾ ॥ ਸੁਨਹਿੰ ਗਯਾਤ ਜੋ ਕਾਵਯ ਅਪਾਰਾ ॥ ੧੧ ॥ ਚਕ੍ਰਤ ਹ੍ਵੈ ਕਰ ਸਤੁਤ ਉਚਾਰੈਂ ॥ ਧੰਨ ਗੁਰੂ ਸਮਰਥ ਸਭ ਕਾਰੈਂ ॥ ਸੁਜਸ ਫੈਲ ਸਭ ਦੇਸ਼ਨ ਗਯੋ ॥ ਕਵੀ ਹੂ ਗੁਣੀ ਜਿਤਹਿੰ ਕਿਤ ਲਯੋ ॥ ੧੨ ॥ ਆਨ ਲਗੇ ਸਤਿਗੁਰ ਢਿਗ ਸੋਇ ॥ ਗੁਣ ਦਿਖਲਾਵਹਿੰ ਨਿਜ ਨਿਜ ਜੋਇ ॥ ਸ੍ਰੀ ਗੁਰ ਭੀ ਤਿਨ ਬਹੁ ਸਤਿਕਾਰੈਂ ॥ ਦੈ ਹੈਂ ਬਖਸ਼ਸ਼ ਅਨਕ ਪ੍ਰਕਾਰੈਂ ॥੧੩॥ ਨਿਕਟ ਠਰਾਵਹਿੰ ਦੇ ਦਰਮਾਹਿ ॥ ਅਧਕ ਕਵੀ ਥਿਤ ਭੇ ਗੁਰ ਪਾਹਿ ॥ ਜਿਨ ਹਿਤ ਉਪਕਾਰਨ ਤਨ ਧਾਰਾ ॥ ਏਕ ਦਿਵਸ ਚਿਤ ਮਾਹਿੰ ਬਿਚਾਰਾ ॥ ੧੪ ॥ ਅਹਿੰ ਇਤ-ਹਾਸ ਪੁਰਾਤਨ ਜੇਤੇ ॥ ਸੰਸਕ੍ਰਿਤ ਮਹਿੰ ਲਖੀਅਤ ਤੇਤੇ ॥ ਤਿਨ ਕੋ ਪਠਰ ਲਖਨ ਜੋ ਚਹੇ ॥ ਸੰਸਕ੍ਰਿਤੀ ਮਹਿੰ ਕਠਨ ਸੁ ਲਹੇ ॥ ੧੫ ॥ ਤਾਂਤੇ ਜਸ ਗੁਰ ਆਦਨ ਬਾਨੀ ॥ ਭਾਖਾ ਮਹਿੰ ਸ਼ੁਭ ਰਚੀ ਮਹਾਨੀ ॥ ਜਿਹ ਤੇ ਨਰ ਗਨ ਲਹਿੰ ਕਲਯਾਨਾ ॥ ਤਸ ਚਹੀਅਤ ਇਤਹਾਸ ਲੁਟਾਨਾ ॥ ੧੬ ॥ ਅਸ ਬਿਚਾਰ ਹਿਤ ਜਗ ਉਪਕਾਰਾ ॥ ਕਵੀਅਨ ਪ੍ਰਤਿ ਗੁਰ ਹੁਕਮ ਉਚਾਰਾ ॥ ਸੰਸਕ੍ਰਿਤ [1]ਅਖਲੰ ਇਤਹਾਸੂ ॥ ਭਾਖਾ ਮਾਹਿ ਰਚਹੁ ਸੋ ਰਾਸੂ ॥੧੭॥ ਤਬ ਕਵੀਅਨ ਕਰ ਅਰਜ ਗੁਜ਼ਾਰੀ ॥ ਹੇ ਸਤਿਗੁਰ ਹਿਤ ਪਰਉਪਕਾਰੀ ॥ ਕਰਨਾਂ ਕਰ ਇਹੁ ਹੁਕਮ ਅਲਾਯੋ ॥ ਪ੍ਰੰਤੂ ਬਿਨੋ ਇਕ ਸੁਨ ਸੁਖ ਦਾਯੋ ॥ ੧੯ ॥ ਸੰਸਕ੍ਰਿਤਿ

[1] ਸੰਮੂਹ

ਹਮ ਗਿਆਤ ਨ ਕੋਈ ॥ ਉਲਥਾ ਭਾਖਾ ਕਿਹ ਬਿਧ ਹੋਈ ॥ ਸੁਨ ਸਤਿਗੁਰ ਤਬ ਰਿਦੈ ਬਿਚਾਰਾ ॥ ਯਥਾ ਯੋਗ ਇਨ ਕੀਨ ਉਚਾਰਾ ॥ ੧੯ ॥ ਤਬ ਸਤਿਗੁਰ ਸਿਖ ਪੰਚ ਹਕਾਰੇ ॥ ਸੁਨਹੁ ਨਾਮ ਤਿਨ ਕੇ ਹਿਤ ਧਾਰੇ ॥ [1]ਕਰਮ ਸਸੀ ਅਰ ਗੰਡੂ ਰਾਮ ॥ ਵੀਰੂ ਸੈਣਾਂ ਰਾਮ ਸੁ ਨਾਮ ॥ ੨੦ ॥ ਤਿਨ ਪ੍ਰਤਿ ਸਤਿਗੁਰ ਹੁਕਮ ਅਲਾਯੋ ॥ ਤੁਮ ਪੰਚਹੁ ਅਬ ਐਸ ਕਰਾਯੋ ॥ ਸੰਸਕ੍ਰਿਤਿ ਆਗਮ ਪੌਰਾਨਾ ॥ ਤਿਨ ਕੋ ਆਸ਼ਯ ਨੀਕ ਪਛਾਨਾ ॥ ੨੧ ॥ ਕਵੀਅਨ ਕੋ ਸਭ ਭੇਤ ਜਨਾਵਹੁ ॥ ਭਾਸ਼ਾ ਮਹੁ ਉਲਥਾ ਕਰਵਾਵਹੁ ॥ ਸੁਨ ਕਰ ਪੰਚਹੁ ਭੇ ਵਿਸਮਾਦਾ ॥ ਹਮ ਨਹਿੰ ਸੰਸਕ੍ਰਿਤਿ ਕੌ ਸਾਧਾ ॥ ੨੨ ॥ ਕਿਹ ਪ੍ਰਕਾਰ ਆਗਮ ਪੌਰਾਨ ॥ ਆਸ਼ਯ ਜਾਨ ਕਰੈਂ ਵਖਯਾਨ ॥ ਹਾਥ ਜੋਰ ਕਰ ਅਰਜ਼ ਗੁਜਾਰੀ॥ ਹੇ ਸ੍ਰੀ ਸਤਿਗੁਰ ਪਰ ਉਪਕਾਰੀ ॥ ੨੩ ॥ [2]ਅਲਪ ਜੀਵ ਹਮ ਬੁੱਧ ਅਜਾਨ ॥ ਨਹਿ ਸ਼ਾਸਤ੍ਰਨ ਕੌ ਬੋਧ ਸੁਜਾਨ ॥ ਜਸ ਅਸ਼ਟਮ ਗੁਰ ਕਰਨਾ ਧਾਰ ॥ ਛੱਜੂ ਧੀਵਰ ਕਰ ਬਾਚਾਰ ॥ ੨੪ ॥ ਤਸ [3]ਕਰਨਾ ਰਾਵਰ ਕੀ ਪਾਵਹਿੰ ॥ [4]ਨਿਗਮਾਗਮ ਤਬ ਭੇਦਹਿ ਪਾਵਹਿੰ ॥ ਸੁਨ ਕਰ ਬਿਗਸੇ ਗੁਰੂ ਕ੍ਰਿਪਾਲ ॥ ਹੁਤੋ ਹਸਤ ਮਹੁ ਸਰ ਸ਼ੁਭ ਢਾਲ ॥ ੨੫ ॥ ਪੰਚਨ ਸੀਸ ਛੁਹਾਵਨ ਕੀਨ ॥ ਰਿਦੇ ਵਿਮਲ ਸਭ ਕੇ ਕਰ ਦੀਨ ॥ ਅਗਮ ਨਿਗਮ ਸੋਝੀ ਹ੍ਵੈ ਆਈ ॥ ਨਿਜ ਪਰ ਗੁਰ ਕਿਰਪਾ ਬਹੁ ਪਾਈ ॥ ੨੬ ॥ ਚਰਨ ਕਮਲ ਪਰ ਬੰਧਨ ਧਾਰੀ ॥ ਬਹੁ ਪ੍ਰਕਾਰ ਕੀ ਸਤੁਤ ਉਚਾਰੀ ॥ ਸਤਿਗੁਰ ਕੀ ਰਜਾਇ ਕੋ ਪਾਇ ॥ ਕਵੀਅਨ ਕੇ ਉਪਯੋਗੀ ਥਾਇ ॥ ੨੭ ॥ ਜਿਹ ਤੇ ਕਵਿ ਗਨ ਬੁੱਧ ਉਦਾਰੇ ॥ ਭਾਖਾ ਬਿਖੈ ਅਨੇਕ ਪ੍ਰਕਾਰੇ ॥ ਰਚਨ ਲਗੇ ਆਗਮ ਪੌਰਾਨ ॥ ਤੀਸਰ ਪਹਿਰ ਬੀਚ ਦੀਵਾਨ ॥ ੨੮ ॥ ਆਇ ਸੁਨਾਵਹਿੰ ਕਵਿਤਾ ਸਾਰ ॥ ਹ੍ਵੈ ਪ੍ਰਸੰਨ ਸਤਿਗੁਰੂ ਉਦਾਰ ॥ ਦੇਹੈਂ ਬਖਸ਼ਸ਼

[1] ਕਰਮ ਚੰਦ [2] ਤੁਛ [3] ਆਪ ਜੀ ਦ ਕਿਰਪਾ [4] ਬੇਦ ਤੇ ਸ਼ਾਸਤ੍ਰ

ਅਨਿਕ ਪ੍ਰਕਾਰਾ ॥ ਅਸ ਠਾਨਹਿ ਨਿਤ ਪਰਉਪਕਾਰਾ ॥ ੨੯ ॥ ਰਹੈਂ ਪਾਂਵਟੇ ਗੜ੍ਹ ਸੁਖ ਪਾਇ ॥ ਜਿਨ ਚਰਤਨ ਕਛੁ ਅੰਤ ਨ ਆਇ ॥ ਆਇੰ ਸਿਖ ਜੋ ਦਰਸਨ ਪਾਵਹਿ ॥ ਚਤੁ ਪਦਾਰਥ ਤਿਹ ਕਰ ਆਵਹਿ ॥ ੩੦ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰਬਾਣੀ ਰਚਨ ਔ ਕਵੀ ਰਾਖਨ ਪ੍ਰਸੰਗ ਬਰਨਨੰ ਨਾਮ ਅਸ਼ਟ ਦਸਮੋਂ ਮੰਦਰਹਿ ॥ ੧੮ ॥

ਦੋਹਿਰਾ ॥ ਬਸੇ ਪਾਂਵਟੇ ਦਸਮ ਗੁਰ ਸਿੱਖ ਸੈਨ ਸਮਦਾਇ ॥
ਮੰਗਲ ਅਨਕ ਪ੍ਰਕਾਰ ਕੇ ਦਿਨ ਪ੍ਰਤ ਗਨ ਸੁਖਦਾਇ ॥ ੧ ॥

ਚੌਪਈ ॥ ਜਿਤ ਕਿਤ ਤੇ ਗਨ ਸੰਗਤ ਆਵੈ ॥ ਬਸਤ੍ਰ ਸ਼ਸਤ੍ਰ ਬਹੁ ਬਿਧ ਅਰਪਾਵੈ ॥ ਬਹੁ ਮੋਲੇ ਹੈ [1]ਤੁਰਕੀ ਤਾਜੀ ॥ ਲਿਆਵਹਿ ਸਤਿਗੁਰ ਕਰਬੇ ਰਾਜੀ ॥ ੨ ॥ ਗੁਰ ਪੂਰੇ ਤਿਨ ਕਾਮਨ ਪੂਰੇ ॥ ਰਹੈ ਭੀਰ ਨਿਤ ਪ੍ਰਭੂ ਹਜੂਰੇ ॥ ਅਬ ਸ੍ਰੀ ਰਾਮ ਰਾਇ ਕੀ ਕਥਾ ॥ ਸੁਨੀਅਹਿ ਸ੍ਰੋਤਾ ਬੀਤੀ ਜਥਾ ॥ ੩ ॥ ਥਿਰਹਿ ਸੁ ਡੇਹਰਾ ਦੂਨ ਮਝਾਰੇ ॥ ਥੇ ਮਸੰਦ ਜਿਹ ਨਿਕਟ ਹਜਾਰੇ ॥ ਦੇਸ ਵਿਦੇਸਨ ਕਾਰ ਲਿਆਵਹਿ ॥ ਕਛਕ ਸੁ ਰਾਮ ਰਾਇ ਅਰਪਾਵਹਿ ॥ ੪ ॥ [2]ਸੇਸ [3]ਅਖਲ ਬਰਤਹਿ ਸਭ ਆਪੀ ॥ ਲਹੈਂ ਸਿਖਨ ਤੇ ਦੇ ਸੰਤਾਪੀ ॥ ਕਿਤਕ ਮਸੰਦ ਮੁਖੀ ਤਿਸ ਕੇਰੇ ॥ ਕਾਰ-ਦਾਰ ਰਹਿ ਸਦ ਹੀ ਡੇਰੇ ॥ ੫ ॥ ਦਸਕੁ ਤਿਨੈਂ ਮਹਿ ਅਤ ਮਤ ਮੰਦੇ ॥ ਗੁਰ ਸੁਤ ਤੇ [4]ਪ੍ਰਤਕੂਲ ਬਿਲੰਦੇ ॥ ਨਿਜ ਮਹਿ ਕਹੈਂ ਜੁ ਰਾਮ ਸੁ ਰਾਇ ॥ ਔਤ ਅਹੈ ਆਗੈ ਕਛ ਨਾਹਿ ॥ ੬ ॥ ਗੁਰ ਗਾਦੀ ਸੰਗ ਇਨਹੁੰ ਬਿਗਾਰਾ ॥ ਮ੍ਰਿਤਕ ਹੋਇ ਜਬ ਸਭੇ ਹਮਾਰਾ ॥ ਚੈਹੈਂ ਗੁਰੁ ਸੁਤ ਕਰਨ ਤਮਾਮੀ ॥੭॥ ਰੈਨ ਦਿਵਸ ਅਸ ਬਿਵਤ ਬਨਾਇ ॥ [5]ਅਵਸਰ ਨਹਿ ਮੂਢਨ ਕਰ ਆਇ ॥ ਇਕ ਬਾਸਰ ਅਸ ਕਾਰਨ

੧ ਤੁਰਕਿਸਤਾਨ ਦੀ ਘੋੜੀ ੨ ਬਾਕੀ ੩ ਸੰਪੂਹ ੪ ਉਲਟ ੫ ਸਮਾ

ਜਿਹ ਛੋਰੇ ਹੁਤੇ ਮਸੰਦ ॥ ਸਿਖ ਸੰਗਤ ਤੇ ਲੇ ਧਨ ਬ੍ਰਿੰਦ ॥ ਹੁਤੇ ਪ੍ਰਥਮ ਹੀ [1]ਤ੍ਰਾਸ ਨ ਮਾਨਤ ॥ ਹਮਰੋ ਕਰਯੋ ਗੁਰੂ ਯਹ ਜਾਨਤ ॥ ੧੯ ॥ ਗਰਬਤ ਰਿਦੇ ਸੁਨੀ ਪੁਨ ਐਸੇ ॥ ਅਬ ਹਮ ਕੇ ਡਰ ਰਹਯੋ ਨ ਕੈਸੇ ॥ ਜਹਿੰ ਕਹਿੰ ਤੇ ਗਨ ਦਰਬ ਸੰਭਾਰਾ ॥ ਮਿਲ ਆਪਸ ਮਹਿੰ ਬਾਟਯੋ ਸਾਰਾ ॥ ੨੦ ॥ ਕਹਿ ਸ੍ਰੀ ਪੰਜਾਬੋ ਬਹੁਤੇਰੇ ॥ ਹਤਹਿੰ ਨ ਮਾਨਹਿੰ ਦੁਸ਼ਟ ਬਡੇਰੇ ॥ ਕਛੂ ਬਸ ਚਲੈ ਨ ਭਈ ਲਚਾਰੀ ॥ ਨਹਿੰ ਮਾਨਹਿੰ ਬਿਨ ਦੰਡ ਕੁਚਾਰੀ ॥ ੨੧ ॥ ਗੁਰ ਕੇ ਤਰਫ ਲਿਖੀ ਤਬ ਅਰਜੀ ॥ ਘਰ ਰਾਵਰ ਕੋ ਹਮਇਹਅਰਜੀ॥ ਹੁਤੋ ਭਤੀਜਾ ਆਪ ਬਡੇਰੋ ॥ ਤੁਮ ਮਾਲਕ ਸਾਂਭਹੁ ਇਸ ਬੇਰੇ ॥ ੨੨ ॥ ਦੁਸ਼ਟ ਮਸੰਦਨ ਕੀਨ ਬਿਗਾਰਾ॥ ਤਨਕ ਤ੍ਰਾਸ ਕਿਸ ਤ ਨਹਿੰ ਧਾਰਾ ॥ ਅਬ ਨਚਿੰਤ ਧਰ ਗਰਬ ਬਿਸਾਲੇ ॥ ਜਿਤ ਕਿਤ ਦਰਬ ਦੁਰਾਇ ਸੰਭਾਲੇ ॥੨੩॥ ਮੁਝ ਕੋ ਭਨੈ ਤ੍ਰਿਯਾ ਤਨ ਤੋਹੀ॥ ਰਹੁ ਅਨਸਾਰ ਨਾਤ ਦੁਖ ਹੋਹੀ ॥ ਕ੍ਰਿਪਾ ਧਾਰ ਆਵਹੁ ਜੇ ਆਪ ॥ ਦਿਹੁ ਫਲ ਇਨਹੁ ਕੀਓ ਜਹਿੰ ਪਾਪ ॥ ੨੪ ॥ ਦੰਡ ਉਚਤ ਜੇ ਦੰਡ ਨ ਪਾਵਹਿੰ ॥ ਉਲਟੋ ਮਿਲ ਸਭ ਗਰਬ ਬਢਾਵਹਿੰ ॥ ਮਨ ਭਾਵਤ ਕ੍ਰਿਤ ਕੋ ਸਭ ਕਰੈਂ ॥ ਵਸਤ ਦੁਰਾਵਹਿੰ ਲੈ ਲੈ ਧਰੈਂ ॥ ੨੫ ॥ ਅਬ ਤੁਮ ਬਿਨ ਨਹਿੰ ਕੋਇ ਹਮਾਰਾ ॥ ਡੁਬਤ [2]ਚਿੰਤ ਨਦ ਕਰੋ ਉਧਾਰਾ ॥ ਜਾਦੋ ਰਾਇ ਜਾਨ ਅਨਸਾਰੀ ॥ ਕਹੀ ਹਕੀਕਤ ਨਿਕਟ ਹਕਾਰੀ ॥ ੨੬ ॥ ਗੁਪਤ ਦੂਤ ਗੁਰ ਨਿਕਟ ਪਠਾਯੋ ॥ ਪੱਤ੍ਰ ਲਿਯੇ ਸੋ ਗੁਰ ਢਿਗ ਆਯੋ ॥ ਚਰਨ ਬੰਦ ਕਰ [3]ਪੱਤ੍ਰੀ ਦਈ ॥ ਬਾਚੀ ਗੁਰੂ [4]ਹਕੀਕਤ ਲਈ ॥ ੨੭ ॥ ਮਨ ਮਹਿੰ ਕੀਨਸ ਪੁਨਹਿ ਬਿਚਾਰੇ ॥ ਬ੍ਰਿੰਦ ਮਸੰਦ ਬਿਲੰਦ ਬਿਗਾਰੇ ॥ ਡਰਤ ਨ ਰਾਮਰਾਇ ਤੇ ਜੇਈ ॥ ਕਜੋਂ ਨ ਬੁਰਾ ਠਾਨਹਿੰ ਅਬ ਤੇਈ ॥ ੨੮ ॥ ਸ੍ਰੀ ਗੁਰ ਨਾਨਕ ਕੇ ਘਰ ਸਾਰੇ ॥ ਧਨ ਕਰ

੧ ਡਰ ੨ ਚਿੰਤਾ ਦੇ ਸੰਮੁੰਦਰ ਵਿਚ ੩ ਚਿਠੀ ੪ ਹਾਲ ਹਵਾਲ

ਥਯੋ ॥ਰਾਮ ਰਾਇ ਸਿਖ ਇਕ ਬਡ ਹਯੋ॥੮॥ਗੁਰਦਿੱਤਾ ਤਿਹ ਨਾਮ ਉਜਾਗਰ ॥ ਬਨਜ ਕਰੈ ਟਾਪੂ ਮਧ ਸਾਗਰ ॥ ਪੋਤ ਅਰੂਢ ਕਿਤੈ ਗਮਨਯੋ ॥ [1]ਬਾਯੂ ਬੇਗ ਤਬ ਆਵਤ ਭਯੋ ॥ ੯ ॥ ਡਾਵਾਂ ਡੋਲ ਜਹਾਜ ਸੁ ਥਯੋ ॥ ਸਿਖ ਨਿਜ ਗੁਰ ਗੁਰ ਸੁਤ ਸਿਮਰਯੋ ॥ ਰਾਮ ਰਾਇ ਬ੍ਰਿਬਾ ਸੁ ਜਾਨੀ ॥ ਪੰਜਾਬੋ ਨਿਜ ਪਤਨੀ ਸਿਆਨੀ ॥ ੧੦ ॥ ਕਹਯੋ ਤਾਂਹਿ ਮਮ ਦੇਹ ਸੰਭਾਰੋ ॥ ਜਾਵਹੁੰ ਮੈਂ ਸਿਖ ਕਾਜ ਸੁਧਾਰੋਂ ॥ ਪੁਨ ਆਵੋਂ ਨਹਿੰ ਚਿੰਤ ਉਪਾਇ ॥ ਅਸ ਕਹਿ ਧਯਾਨ ਸੁ ਅੰਤਰ ਥਾਇ ॥ ੧੧ ॥ ਸਿੱਖ ਸਹਾਇਤਾ ਕਰਬੇ ਗਏ ॥ ਇਤ ਮਸੰਦ ਜੋ ਮੁਖੀਏ ਅਏ ॥ ਨਿਭ ਪ੍ਰਤ ਜੋ ਚੈ ਹੈਂ ਬੁਰਿਆਈ ॥ ਪਿਖੇ ਸੁ ਰਾਮ ਰਾਇ ਬਿਨਸਾਈ ॥ ੧੨ ॥ ਤਤ ਛਿਨ ਸਭ ਮਾਹਿੰ ਪ੍ਰਗਟ ਸੁ ਕੀਨਾ ॥ ਰਾਮ ਰਾਇ ਨੇ ਤਨ ਤਜ ਦੀਨਾ ॥ ਸ੍ਰੀ ਪੰਜਾਬੋ ਬਹੁ ਸਮਝਾਇ ॥ ਸਿਖ ਕਾਰਜ ਹਿਤ ਗੇ ਪੁਨ ਆਇੰ ॥ ੧੩ ॥ ਪਰ ਦੁਸ਼ਟਨ ਨੇ ਏਕ ਮਾਨੀ ॥ ਦਾਹ ਕਰਨ ਕੀ ਤਿਆਰੀ ਠਾਨੀ ॥ ਤਤ ਛਿਨ ਲੇ ਤਨ ਚਿਤਾ ਚੜ੍ਹਾਯੋ ॥ ਉਤ ਤੇ ਗੁਰ ਸੁਤ ਜਬ ਲੋਟਾਯੋ ॥ ੧੪ ॥ ਚਿਤਾ ਚੜ੍ਹਯੋ ਤਨ ਦਾਹ ਸੁ ਲਯੋ ॥ ਜਾਨਯੋ ਭ੍ਰਾਤ ਬਾਕ ਸੁਫਲਯੋ ॥ ਔਤ ਹੋਨ ਜੀਵਤ ਸਸਕਾਰਨ ॥ ਭਯੋ ਅਬੈ ਜਾਨਯੋ ਮਨ ਕਾਰਨ ॥੧੫॥ ਗਿਰਾ ਅਕਾਸ ਮੱਧ ਥਿਤ ਕੀਨ ॥ ਭ੍ਰਾਤ ਸ੍ਰਾਪ ਮੈਂ ਅਸ ਗਤ ਲੀਨ ॥ ਪਰ ਜਿਨ ਦੁਸਟਨ ਕੀਨ ਖੁਟਾਈ ॥ ਤਿਨ ਫਲ ਤਿਨਕੋ ਦਿਹਿੰ ਗੁਰ ਰਾਈ ॥ ੧੬ ॥ ਅਸ ਕਹਿ ਸੋ ਪ੍ਰਲੋਕ ਕੋ ਗਯੋ ॥ ਸੁਨਤ ਸਭਨ ਕਹੁ ਚਿੰਤਾ ਲਯੋ ॥ ਰਾਮ ਰਾਇ ਕੀ ਪਤਨਿ ਮਹਾਨੀ ॥ ਅਤਿ ਦੁਖ ਪਾਇ ਬਿਲਾਪਹਿ ਠਾਨੀ ॥ ੧੭ ॥ ਕਰ ਸਸਕਾਰ ਪੁਰੀ ਸਭ ਆਇ ॥ ਦੁਸ਼ਟ ਮਸੰਦਨ ਲੂਟ ਮਚਾਇ ॥ ਦਰਬ ਆਦ ਵਸਤਨ ਸੰਭਾਰੇ ॥ ਲਗੇ [2]ਦੁਰਾਵਨ ਜਿਨ ਅਨਸਾਰੇ॥ ੧੮ ॥ ਜਿਹ

---

੧ ਹਵਾ ਦੀ   ੨ ਛਪਾਵਨ

ਅਧਕ ਮਸੰਦ ਹੰਕਾਰੇ ॥ ਅਦਬ ਨ ਕਰੈਂ ਨ ਸਰਧਾ ਧਰੈਂ ॥ ਅਪਰ ਨਰਨ ਸਮ ਗੁਰੂ ਬਿਚਰੈਂ ॥ ੨੯ ॥ ਗਨ ਸਿੱਖਨ ਕੇ [1]ਮਹਿਦ ਸੰਤਾਪੀ ॥ ਧਨ ਲੇ ਬਨਹਿ ਸ਼ਰਾਬੀ ਪਾਪੀ ॥ ਬੇਸਵਾ ਭੋਗਨ ਆਦ ਬਿਕਾਰਾ ॥ ਸਭ ਮਹਿਂ ਫਸਹਿਂ ਪੁਨਹਿਂ ਹੰਕਾਰਾ ॥ ੩੦ ॥ ਜਬ ਕਬ ਸਿੱਖੀ ਰੀਤ ਬਿਗਾਰੈਂ ॥ ਕਰੈਂ ਅਨਾਦਰ ਸਿੱਖਨ ਤਾਰੈਂ ॥ ਇਨ ਕੋ ਦੰਡ ਦੇਨ ਅਬ ਯੋਗ ॥ ਸੁਖ ਹ੍ਵੈ ਸਿਖ ਸੰਗਤ ਕੇ ਲੋਗ ॥ ੩੧ ॥ ਇਤ ਆਦਕ ਗੁਰ ਰਿਦੈ ਬਿਚਾਰੀ ॥ ਪੱਤ੍ਰੀ ਪੁਨ ਲਿਖ ਭਲੀ ਪ੍ਰਕਾਰੀ ॥ ਅਹੋ [2]ਨੁਖੇ ਤੁਹਿ ਪੱਤ੍ਰੀ ਅਈ ॥ ਪਾਇ [3]ਬ੍ਰਿਥਾ ਹਮ ਸਭ ਬਿਧ ਲਈ ॥ ੩੨ ॥ ਅਬ ਤੁਮਰੇ ਜਿਤ ਕਿਤਹਿਂ ਮਸੰਦ ॥ ਕਰਹੁ ਹਕਾਰਨ ਨਿਜ ਢਿਗ ਬ੍ਰਿੰਦ ॥ ਜਬ ਆਵਹਿਂ ਮਮ ਢਿਗ ਸੁਧ ਦੇਹੁ ॥ ਮੈਂ ਆਵਹੁੰ ਤਬ ਸੁਭ ਮਤ ਦੇਹੁੰ ॥ ੩੩ ॥ ਇਤ ਆਦਕ ਲਿਖ ਧੀਰਜ ਹੇਤ ॥ ਪਠੀ ਪੱਤ੍ਰਕਾ ਛਿਪ੍ਰ ਸਮੇਤ ॥ ਗਯੋ ਪੰਜਾਬੋ ਜੀ ਕੇ ਪਾਸ ॥ ਪਠੀ ਤਬੈ ਕੁਛ ਭਯੋ [4]ਧਿਰਾਸ ॥ ੩੪ ॥ ਰਾਇ ਸੁ ਜਾਦਵ ਨਿਕਟ ਹਕਾਰਾ ॥ ਭੇਵ ਕਹਯੋ ਤਬ ਭਲੀ ਪ੍ਰਕਾਰਾ ॥ ਕਰ [4]ਮਸਲਤ ਪੁਨ ਅਪਰ ਮਸੰਦ ॥ ਕਰੇ ਹਕਾਰਨ ਤ੍ਰਿਯ ਗੁਰ ਨੰਦ ॥੩੫॥ ਤ੍ਰਤ ਗੁਰਦਾਸ ਸਭਨ ਸੋਂ ਭਾਖਾ ॥ ਚਹੀਅਹਿ ਰੀਤ ਕਰੀ ਇਮ [6]ਕਾਖਾ ॥ ਜਿਤਕ ਮਸੰਦ ਗੁਰੂ ਘਰ ਕੇਰੇ ॥ ਪਹੁਚਹਿਂ ਸਕਲ ਇਹਾਂ ਇਸ ਬੇਰੇ ॥ ੩੬ ॥ ਨਵੇ ਸਭਨ ਦੇ ਕਰ ਸਿਰੁ ਪਾਇ ॥ ਪੁਨ ਤਿਸ ਦੇਸਨ ਦੇਹੁ ਪਠਾਇ ॥ ਪ੍ਰਥਮ ਰੀਤ ਇਮ ਹੀ ਚਲ ਆਇ ॥ ਤੁਮ ਸਯਾਨੇ ਸਮਝਹੁ ਸਮਦਾਈ ॥ ੩੭ ॥ ਲਿਖਹੁ [7]ਮਾਸ ਕੀ ਥਿਤ ਇਕ ਸਾਰੇ ॥ ਮਿਲਹਿਂ ਆਨ ਤਿਸ ਦਿਵਸ ਹਕਾਰੇ ॥ ਸੁਨ ਮਸਲਤ ਸਭਹਨ ਮਨ ਮਾਨੀ ॥ ਰੀਤ ਆਦ ਗੁਰ ਕੀ ਘਰ ਜਾਨੀ ॥ ੩੮ ॥ ਜਹਿਂ

੧ ਵਡਾ ੨ ਨੂੰਹ ੩ ਪੀੜਾ ਵਾ ਹਾਲਤ ੪ ਸਲਾਹ ੫ ਧੀਰਜ
੬ ਇਛਾ ੭ ਮਹੀਨਾ

ਕਹਿੰ ਲਿਖ ਕਰ ਤੁਰਤ ਪਠਾਇ ॥ ਪਠ ਪਠ ਹੁਕਮ ਸਕਲ ਚਲ ਆਇ ॥ ਹਰਖ ਉਪਾਇ ਅਧਕ ਮਨ ਮਾਹੀਂ ॥ ਹਮ ਬਿਨ ਗੁਰੂ ਬਨੈ ਕਿਮ ਨਾਹੀਂ ॥ ੩੯ ॥ ਯਾਂਤੇ ਖਾਤਰ ਕਰਹਿੰ ਹਮਾਰੀ ॥ ਕਯੋਂ ਨ ਲੇਹੁ ਸਿਰੁ ਪਾਇ ਉਦਾਰੀ ॥ ਦੇਸ ਬਿਦੇਸਨ ਤੇ ਸਮਦਾਇ ॥ ਗਨ ਮਸੰਦ [1]ਲਖ ਦੀਰਘ ਆਇ ॥ ੪੦ ॥ ਭਈ ਆਨ ਕਰ ਭੀਰ ਘਨੇਰੀ ॥ ਮਿਲਹਿੰ [2]ਪਰਸਪਰ ਪ੍ਰੀਤ ਬਡੇਰੀ ॥ ਦਿਵਸ ਉਡੀਕਹਿੰ ਖਿਲਤਾਂ ਲੇਨੇ ॥ ਨਹਿੰ ਜਾਨਹਿੰ ਹਮ ਲੇਖੇ ਦੇਨੇ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਰਾਮਰਾਇ ਪ੍ਰਲੋਕ ਪ੍ਰਸੰਗ ਬਰਨਨੰ ਨਾਮ ਉਨੀਸਮੋਂ ਮੰਦਰਹਿ ॥ ੧੯ ॥

ਦੋਹਿਰਾ ॥ ਸ੍ਰੀ ਦਸਮੋਂ ਪਤਸ਼ਾਹਿ ਕੋ ਸੋ ਪਤਨੀ ਰਾਮਰਾਇ ॥
ਲਿਖੀ ਪੱਤ੍ਰਕਾ ਬਿਨੋਂ ਯੁਤ ਹੇ ਸਤਿਗੁਰ ਸੁਖਦਾਇ ॥ ੧ ॥

ਚੌਪਈ ॥ ਮਿਲੇ ਆਨ ਸਭ ਦੁਸ਼ਟ ਮਸੰਦੰ ॥ ਖਿਲਤ ਚਹੈਂ ਮਨ ਧਾਰ ਅਨੰਦੰ ॥ ਬਿਨਾਂ [3]ਬਿਲੰਦ ਆਪ ਅਬ ਆਵੋ ॥ ਬੁਧ ਬਲ ਤੇ ਸਭ ਜਤਨ ਬਨਾਵੋ ॥ ੨ ॥ ਏਕ ਆਸਰਾ [4]ਰਾਵਰ ਕੇਰਾ ॥ ਨਹਿੰ ਇਸ ਸਮੈਂ ਅਪਰ ਕੋ ਮੇਰਾ ॥ ਇਤ ਆਦਕ ਲਿਖ ਬਿਨੈ ਪਠਾਈ ॥ ਪਹੁੰਚਯੋ ਦਸਮੇਸਹਿ ਢਿਗ ਆਈ ॥ ੩ ॥ ਪਠ ਪ੍ਰਭ ਨੰਦ ਚੰਦ ਸੋਂ ਕਹਯੋ ॥ ਸਮਾਂ ਚਹਿਤ ਸੋ ਅਬ ਹਮ ਲਹਯੋ ॥ ਬਿਨ ਬਿਲੰਬ ਅਬ ਕੀਜਹਿ ਤਿਆਰੀ ॥ ਭ੍ਰਾਤ ਪੰਚ ਸੈ ਪੰਚ ਸਵਾਰੀ ॥ ੪ ॥ ਸੁਨ ਦੀਵਾਨ [5]ਦੁੰਦਭ ਬਜਵਾਈ ॥ ਤਿਆਰ ਭਏ ਪੰਚ ਸੈ ਪੰਜ ਭਾਈ ॥ ਆਪ [6]ਅਰੋਹੇ ਗੁਰੂ [7]ਮਤੰਗੀ ॥ [8]ਮਾਤਲ ਬਠਲਾਯੋ ਨਿਜ ਸੰਗੀ ॥ ੫ ॥ ਹੈ ਪਰ ਨੰਦ ਚੰਦ ਸੰਗ ਭਯੋ ॥ ਕੂਚ ਦਮਾਮਾ ਬਜ

---

੧ ਛੋਟੇ ਵਡੇ ੨ ਆਪੋ ਵਿਚ ੩ ਦੇਰ ਤੋਂ ਬਿਨਾ ੪ ਆਪ ਦਾ
੫ ਨਗਾਰਾ ੬ ਸਵਾਰ ਹੋਏ ੭ ਹਾਥੀ ਪਰ ੮ ਮਾਮਾ ਕ੍ਰਿਪਾਲ ਚੰਦ

ਮਗ ਲਯੋ ॥ ਚਲਤੇ [1]ਛਿਪ੍ਰ ਉਲਘ ਮਗ ਸਾਰਾ ॥ ਦੇਹਰਾ ਰਾਮ ਸੁ
ਰਾਇ ਨਿਹਾਰਾ ॥ ੬ ॥ ਅਗ੍ਰ ਪੰਜਾਬੋ ਜੀ ਸਭ ਤਿਆਰੀ ॥ ਕਰਤ
ਰਹੀ ਲਖ ਕਰ ਦਲ ਭਾਰੀ ॥ [2]ਤ੍ਰਿਣ ਦਾਨਾ ਗਨ ਕੀਨ ਬਟੋਰਨ ॥
ਕਰੇ ਸੁਚੇਤ ਦਾਸ ਸਭ [3]ਠੌਰਨ ॥ ੭ ॥ ਸਕਲ ਮਸੰਦ ਰਿਦੇ ਧਰ
ਗ਼ਮ ਕੋ ॥ ਇਨ ਕੋ ਮੇਲ ਭਲੋ ਨਹਿੰ ਹਮ ਕੋ ॥ ਇਕ ਦੁਇ ਦਿਵਸ
ਇਹਾਂ ਠਹਿਰਾਵੇ ॥ ਪੁਨ ਕੁਛ ਭੇਟਾ ਦੇ [4]ਲੋਟਾਵੇ ॥ ੮ ॥ ਅਸ ਮਸ-
ਲਤ ਕਰ ਕਿਤਕ ਮਸੰਦੇ ॥ ਅਗ੍ਰ ਆਇ ਗੁਰ ਚਰਨਨ ਬੰਦੇ ॥ ਨੀਕੇ
ਥਲ ਮਹਿੰ [5]ਸਿਵਰ ਕਰਾਯੋ ॥ ਸੁਨ ਗੁਰ ਸੁਤ ਪਤਨੀ ਸੁਖ ਪਾਯੋ ॥
੯ ॥ ਖਾਨ ਪਾਨ ਇਨਸਾਨ ਹਵਾਨਾ ॥ ਪਠਯੋ ਭਾਵ ਯੁਤ ਬਿਧ ਜੋ
ਨਾਨਾ ॥ ਸ੍ਰੀ ਗੁਰ ਪੰਚ ਭ੍ਰਾਤ ਕਿਰਪਾਲੇ ॥ ਨੰਦ ਚੰਦ ਸੰਗ ਲੇਕਰ
ਚਾਲੇ ॥ ੧੦ ॥ ਰਾਮ ਰਾਇ ਕੇ ਮਹਿਲ ਪ੍ਰਵੇਸੇ ॥ ਕੀਨੇ ਹੁਤੇ ਸੁ
ਫਰਸ਼ [6]ਵਸੇਸੇ ॥ ਥਿਤ ਜਹਿੰ ਪੰਜਾਬੋ ਓਡੀਕੇ ॥ ਪਹੁੰਚੇ ਬੰਦਨ
ਕੀਨਸ ਨੀਕੇ ॥ ੧੧ ॥ ਸੁਠ ਆਸਨ ਪਰ ਗੁਰ ਬੈਠਾਇ ॥ ਬਿਰਯੋ
ਸਲਾਹੀ ਜਾਦੋ ਰਾਇ ॥ ਸ੍ਰੀ ਗੁਰ ਹੁਕਮ ਸੱਤਿ ਪ੍ਰਭੁ ਗਾਯੋ ॥ ਰੁਦਨ
ਪੰਜਾਬੋ ਜੀ ਬਹੁ ਆਯੋ ॥ ੧੨ ॥ ਬੇ ਮ੍ਰਯਾਦ ਥੀ ਗੁਰ ਸੰਗ [7]ਰਰਨੋ
॥ ਅਧਕ ਬਧੀਕੀ ਨਹਿੰ ਕਿਯ ਜਰਨੋ ॥ ਕਹਯੋ ਪ੍ਰਭੂ ਤੁਮ ਸਭ ਬਿਧ
ਜਾਨੋ ॥ ਕੀਨ ਮਸੰਦਨ ਪਾਪ ਮਹਾਨੋ ॥ ੧੩ ॥ [8]ਬਰਜ ਰਹੀ ਮਮ
ਪਤੀ ਜਰਾਯੋ ॥ ਸਿਖ ਕਾਰਜ ਹਿਤ ਗਯੋ ਨ ਆਯੋ ॥ ਪੁਨ ਸਭ [9]ਕੋਸ਼
ਸਮਾਜ ਅਪਾਰਾ ॥ ਜਿਹਿੰ ਜੋ ਕਰ ਥੋ ਲੂਟਯੋ ਸਾਰਾ ॥ ੧੪ ॥ ਮਹਾਂ
ਪਾਪ ਫਲ ਇਨ ਅਬ ਦੀਜਹਿ ॥ ਵਿਧਵਾ ਨਿਜ ਗ੍ਰਿਹ ਬਧੂ ਲਖੀ-
ਜਹਿ ॥ ਸੁਨ ਗੁਰ ਕਹਯੋ ਨ ਚਿੰਤਾ ਠਾਨੋ ॥ ਜਸ ਤੁਹਿ ਤਥਾ ਦਿਹੁੰ

੧ ਛੇਤੀ ੨ ਘਾਸ ਦਾਣਾ ਬਹੁਤ ਇਕਠਾ ਕੀਤਾ ੩ ਜਗ੍ਹਾ ੪ ਮੋੜ ਦੇਓ
੫ ਡੇਰਾ ੬ ਬਹੁਤ ੭ ਉਚਾਰਨ ਕਰਦੀ ਹੈ ੮ ਰੋਕਦੀ ਰਹੀ
੯ ਖਜ਼ਾਨਾ

ਠਾਨੇ ॥ ੧੫ ॥ ਅਸ ਕਹਿ ਜਾਦੋ ਕੋ ਸੰਗ ਲਯੋ ॥ ਉਠੇ ਪ੍ਰਭੂ ਨਿਜ [1]ਸਿਵਰਹਿ ਅਯੋ ॥ ਬਿਤ ਹ੍ਵੈ ਜਾਦੋ ਰਾ ਸਮਝਾਯੋ ॥ ਕਹਯੋ ਸੁਬਹਿ ਦੀਵਾਨ ਲਗਾਯੋ ॥ ੧੬ ॥ [2]ਅਖਲ ਮਸੰਦਨ ਲੇਹੁ ਬੁਲਾਇ ॥ ਤਾਹਿ ਕਾਲ ਹਮ ਭੀ ਚਲ ਆਇ ॥ ਗੁਰ ਸੁਤ ਪਤਨੀ ਦਿਹੈਂ ਦੁਸਾਲਾ ॥ ਪੁਨ ਕਹੀਅਹਿ ਤੁਮ ਐਸੀ ਢਾਲਾ ॥ ੧੭ ॥ ਸ੍ਰੀ ਮਾਤਾ ਜੀ ਐਸ ਅਲਾਯੋ ॥ ਮੁਖ ਮਸੰਦ ਅਰ ਗੁਰ ਸੁਖਦਾਯੋ ॥ ਬੈਠਹਿੰ ਤੋਸ਼ੇ ਖਾਨੇ ਮਾਹਿ ॥ ਇਕ ਇਕ ਮਾਸੰਦੰ ਤਹਿੰ ਆਹਿ ॥ ੧੮ ॥ ਯਥਾ ਯੋਗ ਦਿਹੁ ਸਭ ਸਿਰੁ ਪਾਇ ॥ ਬਿਦਾ ਹੋਹਿੰ ਪੁਨ ਨਿਜ ਥਲ ਜਾਹਿ ॥ ਇਤਕ ਕਰੋ ਪੁਨ ਹਮ ਸਭ ਕਰੈਂ ॥ ਕੀਏ ਕਰਮ ਕਾ ਲੇਖਾ ਭਰੈਂ ॥ ੧੯ ॥ ਸੁਨ ਕਰ ਸੱਤਿ ਬਚਨ ਕਹਿ ਗਯੋ ॥ ਮਾਤਾ ਕੋ ਸਮਝਾਵਤ ਭਯੋ ॥ ਬੀਤੀ ਰੈਨ ਦਿਵਸ ਤਬ ਆਇ ॥ ਲਾਗਯੋ ਬਡ ਦੀਵਾਨ ਤਦਾਇ ॥ ੨੦ ॥ [3]ਬਸਨ [4]ਬਿਭੂਖਨ ਧਾਰ ਮਸੰਦਾ ॥ ਗਰਬ ਗਰਬ ਧਰ ਆਇੰ ਅਨੰਦਾ॥ ਸ਼ਸਤ੍ਰ ਬਸਤ੍ਰ ਸਤਿਗੁਰੂ ਸਜਾਇ ॥ ਸਭ [5]ਸੁਭਟਨ ਕੋ ਹੁਕਮ ਸੁਨਾਇ ॥ ੨੧ ॥ ਹੂਜਹਿ ਤਿਆਰ ਬਰੰ ਸਭ ਤਿਆਰਾ ॥ ਕਰਨੋ ਕਾਜ ਸੁ ਬਿਨਾ [6]ਅਵਾਰਾ ॥ ਪੰਚ ਭ੍ਰਾਤ ਕੋ ਭੇਵ ਜਨਾਇ ॥ ਚਲੇ ਦੀਵਾਨ ਮੱਧੇ ਤਬ ਮਾਇ ॥ ੨੨ ॥ ਗੁਰ ਪ੍ਰਤਾਪ ਪਿਖ ਉਠ ਕਰ ਸਾਰੇ ॥ ਸਤਿਕਾਰਤ ਗੁਰ ਉਚ ਬੈਠਾਰੇ ॥ ਤਬ ਗੁਰ ਬਡ ਮੋਲਾ ਦੋਸ਼ਾਲਾ ॥ [7]ਕਨਕ ਸੁ ਚੂੜਾ [8]ਰੁਚਰ ਬਿਸਾਲਾ ॥ ੨੩ ॥ ਦਯਾ ਰਾਮ ਪ੍ਰੋਹਤ ਕਰ ਦੀਨਾ ॥ ਪਤਨੀ ਰਾਮ ਰਾਇ ਤਿਹ ਦੀਨਾ ॥ ਪਰਦੇ ਮਾਹਿੰ ਬਿਰੀ ਥੀ ਜੋਇ ॥ ਦੋਸ਼ਾਲਾ ਸਿਰ ਧਾਰਯੋ ਸੋਇ ॥ ੨੪ ॥ ਪੁਨ ਸਭ ਮਾਸੰਦਨ ਤਿਸ ਕਾਲਾ ॥ ਭੇਟ ਸੁ ਦੀਨ ਲਗੇ [9]ਅੰਬਾਲਾ ॥ ਜਾਦੋ ਰਾਇ ਉਠਯੋ ਤਿਹ ਕਾਲਾ ॥ਕਹਿਤ

---

੧ ਡੇਰੇ ਵਿਚ ੨ ਸਮੂਹ ੩ ਭਾਂਡੇ ੪ ਗਹਿਣੇ ੫ ਸੂਰਮਿਆਂ ਨੂੰ
੬ ਦੇਰ ਤੋਂ ਬਿਨਾਂ ੭ ਸੋਨੇ ਦਾ ੮ ਸੁੰਦਰ ੯ ਮੀਂਹ ਦੇਉ

ਭਯੋ ਸੁਨਿਅਹੁ ਕਿਰਪਾਲਾ ॥ ੨੫ ॥ ਭਾਤੀਜੋ ਰਾਵਰ ਰਾਮ ਰਾਇ ॥ ਤਿਨ ਪਤਨੀ ਮਮ ਮਾਤਾ ਆਇ॥ ਬਚਨ ਕਹਯੋ ਇਕ ਆਪ ਹੁਵੀਜੈ ॥ ਮੁਖੀ ਮਸੰਦ ਕਿਤਕ ਸੰਗ ਲੀਜੈ ॥ ੨੬ ॥ ਤੋਸ਼ੇ ਖਾਨੇ ਮਹਿ ਥਿਤ ਹੋਵੇ ॥ ਇਕ ਇਕ ਆਇ ਮਸੰਦ ਸੁ ਜੋਵੇ ॥ ਜਥਾ ਜੋਗ ਸਭ ਦੇ ਸਿਰੁ ਪਾਇ ॥ ਬਿਦਾ ਕਰੋ ਨਿਜ ਨਿਜ ਥਲ ਜਾਇ ॥ ੨੭ ॥ ਸੁਨ ਸਭ ਨੇ ਤਬ ਆਛੀ ਮਾਨੀ ॥ ਸ੍ਰੀ ਸਤਿਗੁਰ ਸੰਗ ਕੀਨ ਬਖਾਨੀ ॥ ਚਲਹੁ ਕ੍ਰਿਪਾ ਕਰ ਅਗ੍ਰ ਹੁਵੀਜਹਿ ॥ ਜਸ ਮਾਤਾ ਕਹਿ ਸੋਈ ਕੀਜਹਿ ॥ ੨੮ ॥ ਸੁਨ ਪ੍ਰਭ ਉਠੇ ਦਸ ਕੁ ਸੰਗ ਭਏ ॥ ਤੋਸ਼ੇ ਖਾਨੇ ਮਹਿ ਚਲ ਗਏ ॥ ਸ੍ਰੀ ਗੁਰ ਤਹਿੰ ਕਨਾਤ ਤਨ-ਵਾਈ ॥ ਇਕ ਮਗ ਐਬੇ ਇਕ ਮਗ ਜਾਈ ॥ ੨੯ ॥ [1]ਸੁਭਟਨ ਕੋ ਤਬ ਕੀਨ ਇਸ਼ਾਰਾ ॥ ਹੁਤੇ ਮਸੰਦ ਦਸ ਕੁ ਤਿਹ ਬਾਰਾ॥ ਇਕ ਇਕ ਕੋ ਛੇ ਪਰ ਗਏ ॥ [2]ਕੋਸ਼ਟ ਮਹਿੰ ਤਤ ਛਿਨ ਲੇ ਗਏ ॥ ੩੦ ॥ [3]ਪਗੀਆ ਤਿਨਕੀ ਲੀਨ ਉਤਾਰੇ ॥ [4]ਕਰ ਪਗ ਮੁਖ ਕਸ ਕਸ ਕੈ ਡਾਰੇ ॥ [5]ਪਹਿਰੂ ਨਗਨ ਸ਼ਸਤ੍ਰ ਥਿਤ ਕੀਨ ॥ ਕੁਸਕਹਿੰ ਨਹਿੰ ਭੈ ਅਧਕ ਸੁ ਦੀਨ ॥ ੩੧ ॥ ਜਾਦੋ ਰਾਇ ਸੁ ਪੁਨਹਿ ਪਠਾਯੋ ॥ ਕਹਯੋ ਕਿ ਏਕ ਏਕ ਅਬ ਆਯੋ ॥ ਇਕ ਮਗ ਪ੍ਰਵਸ ਦੂਤੀ ਚਲ ਜਾਵੇ ॥ ਖਿਲਤ ਸੁ ਗੁਰ ਘਰ ਤੇ ਅਬ ਪਾਵੇ ॥ ੩੨ ॥ ਇਤ ਗੁਰ ਸੁਭਟ ਇਤੋ ਉਤ ਫੇਰੇ ॥ ਸਕੈ ਨ ਜਾਇ ਕੋਊ ਮਧ ਘੇਰੇ ॥ ਹਰਖਤ ਹੋਇ ਏਕ ਜਬ ਆਵੈ ॥ ਪ੍ਰਵਸਨ ਬੇਰ ਸੁ ਬਾਂਧਯੋ ਜਾਵੈ ॥ ੩੩ ॥ ਹਰਖ ਹਰਖ ਆਏਂ ਤਤ ਕਾਲਾ ॥ ਆਗੇ ਫਸੈਂ ਬੀਚ ਗੁਰ ਜਾਲਾ ॥ ਦੁਸ਼ਟਨ ਕਹਿ ਲਗ ਕਥਾ ਸੁਨਾਊਂ ॥ ਗ੍ਰੰਥ ਬਢਨ ਤੇ ਅਤ ਡਰ ਪਾਊਂ ॥ ੩੪ ॥ [6]ਅਖਲ ਦੁਸ਼ਟ ਅਸ ਬੰਧ ਸੁ ਡਾਰੇ ॥

੧ ਸੂਰਮਿਆਂ ਨੂੰ ੨ ਕੋਠੇ ਵਿਚ ੩ ਪਗਾਂ ੪ ਹਥ ਤੇ ਪੈਰ ਖਿਚ ਕੇ ਬੰਨੇ
੫ ਪਹਿਰੇਦਾਰ ੬ ਸੰਮੂਹ

ਤਿਹ ਕੋ ਫਲ ਦੈ ਹੈਂ ਤੁਹਿ ਕਾਲੀ ॥ ੩੫ ॥ ਅਸ ਕਹਿ ਸਤਿਗੁਰ ਹੁਕਮ ਸੁਨਾਯੋ ਸਭਨ ਉਚਾਰੇ ॥ ਅਹੋ ਦੁਸ਼ਟ ਮਤ ਕਰੀ [1]ਕੁਚਾਲੀ ॥ ਸਿਵਰ ਸੁ ਆਇ॥ਤਿਨ ਪਰ ਪਹਿਰੂ ਅਧਕ ਲਗਾਇ ॥ ਸ੍ਰੀ ਪੰਜਾਬੋ ਜੀ ਹਰਖਾਨੀ ॥ ਪਛਤਾਵਹਿੰ ਦੁਸ਼ਟੂ ਪਿਖ ਹਾਨੀ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਮਸੰਦਨ ਪਕਰਨ ਪ੍ਰਸੰਗ ਬਰਨਨੰ ਨਾਮ ਬੀਸਮੋਂ ਮੰਦਰਹਿ ॥ ੨੦ ॥

ਦੋਹਿਰਾ ॥ ਸੁਖ ਸੋਂ ਰੈਨ ਬਿਤਾਇ ਗੁਰ ਲਾਯੋ ਅਧਕ ਦਿਵਾਨ ॥
ਭੋਗ ਪਯੋ ਜਬ ਵਾਰ ਕਾ ਚਹੀ ਮਸੰਦਨ ਹਾਨ ॥ ੧ ॥

ਚੌਪਈ ॥ ਸ੍ਰੀ ਗੁਰ ਇਕ ਥਲ ਥਿਰੇ ਤਦਾਈ ॥ ਸ੍ਰੀ ਪੰਜਾਬੋ [2]ਪਟਲ ਬਠਾਈ ॥ [3]ਟਟਰ ਸਨੇਹਿ ਅਧਕ ਤਪਵਾਇ ॥ ਹੁਕਮ ਦਯੋ ਸੁਭਟਨ ਇਸ ਭਾਇ॥ ੨ ॥ ਇਕ ਇਕ ਦੁਸ਼ਟ ਪਕੜ ਲੇ ਆਵੋ ॥ ਸ੍ਰੀ ਪੰਜਾਬੋ ਜੀ ਦਿਖਰਾਵਹੁ ॥ ਜੈਸ ਕਸੂਰ ਵੰਦ ਪਹਿਚਾਨੇ ॥ ਦਿਹੈਂ ਦੰਡ ਤਸ ਮੁਦਨ ਹਾਨੇ॥ ੩ ॥ ਕਵਿ ਕੇ ਮਨ ਇਹੁ ਉਪਮਾ ਆਈ ॥ ਭਏ ਗੁਰੂ ਤਬ ਧਰਮ ਸੁ ਰਾਈ ॥ ਚਿਤ ਗੁਪਤਨ ਸਭ ਭਈ ਪੰਜਾਬ ॥ ਦੂਤ ਪਕਰ ਭਟ ਲਿਆਹਿੰ [4]ਸ਼ਿਤਾਬ ॥ ੪ ॥ ਕਰਮਨ ਬਹੀ ਖੁਲੀ ਦੁਸ਼ਟਾਨੇ ॥ ਇਕ ਇਕ ਕੋ ਗਹਿ ਪੀਟਤ ਲਿਆਨੇ ॥ ਕਹੇ ਪੰਜਾਬੋ ਜੀ ਜਿਸ [5]ਭਾਤਾ ॥ ਤਸ ਸਜਾਇ ਗੁਰ ਦਿਹਿ [6]ਬਖਯਾਤਾ ॥ ੫ ॥ ਤਲ ਕੜਾਹਿਨ ਨਿਕਟ ਬਠਾਵੈਂ ॥ ਭਰ ਭਰ ਕਰਛੇ ਸਿਰ ਮਹਿੰ ਪਾਵੈਂ ॥ ਸੰਕਟ ਪਰੇ ਅਧਕ ਬਿਲਲਾਵੈਂ ॥ ਸ੍ਰੀ ਗੁਰ ਤਬ ਮੁਖ ਔਸ ਅਲਾਵੈਂ ॥ ੬ ॥

ਯਥਾ ॥ ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥

ਚੌਪਈ ॥ ਕਿਸਹੂੰ ਪਰ ਹੁਇ ਬੈਂਤਨ ਮਾਰ ॥ ਕਰਹੈਂ ਦੁਸ਼ਟ

---

੧ ਖੋਟੀ ਚਾਲ ਵਾਲੇ ੨ ਪੜਦੇ ਵਿਚ ਬਠਾਵਨਾ ੩ ਕੜਾਹ ੪ ਸੀਘਰ
੫ ਜਿਸ ਤਰ੍ਹਾਂ ੬ ਪ੍ਰਗਟ

ਸੁ ਹਾਰਾ ਕਾਰ ॥ ਜੋ ਥੇ ਬਡ ਅਪਰਾਧੀ ਭਾਰੇ ॥ ਰਾਮ ਰਾਇ ਤਨ ਜਿਹ ਸਸਕਾਰੇ ॥ ੭ ॥ ਤਿਨ ਕੋ ਤਲਯੋ ਕੜਾਹਨ ਮਾਹਿ ॥ ਕਿਯੋ ਕਰਮ ਕਾ ਸੁਨ ਫਲ ਦਾਹਿੰ ॥ ਕੇਤੇ [1]ਤਸਕਰ ਗੁਰ ਕੇ ਭਾਰੇ ॥ [2]ਪਾਵਨ ਤੇ ਲਟਕਾਇ ਸੁ ਡਾਰੇ ॥ ੮ ॥ ਤਨ ਕਰ ਨਗਨ ਚਾਬਕਨ ਮਾਰਾ ॥ ਦੇਹੈਂ ਛੀਟੇ ਤੇਲ ਅਪਾਰਾ ॥ ਗੁਰ ਪੂਜਾ ਕੋ ਲੇ ਧਨ ਪਾਪੀ ॥ ਭੋਗਹਿੰ ਬਾਰ [3]ਬਧੂਨ [4]ਸੁਰਾ ਪੀ ॥ ੯ ॥ ਸਿਖ ਕੋ ਕਰਹਿੰ ਅਨਾ-ਦਰ ਭਾਰੀ ॥ ਜਯੋਂ ਕਯੋਂ ਲੇਤ ਦਰਬ ਦੇ ਗਾਰੀ ॥ ਬਹੁਰ ਗੁਰਨ ਕੀ ਸਮਤਾ ਚਹੈਂ ॥ ਹਮ ਬਡਿਆਇ ਤ ਪੂਜਾ ਲਹੈਂ ॥ ੧੦ ॥ ਕਹਯੋ ਹਮਾਰਾ ਹੀ ਗੁਰ ਹੋਇ ॥ ਹਮਰੇ ਬਿਨ ਧਨ ਦੇਹਿ ਨ ਕੋਇ ॥ ਇਤ ਆਦਿਕ ਹੰਕਾਰ ਅਫਾਰੇ ॥ ਅਸ ਕਰ ਮਨ ਫਲ ਦੀਨ ਕਰਾਰੇ ॥ ੧੧ ॥ ਜੋ ਪੰਜਾਬੋ ਜੀ ਅਨਸਾਰੀ ॥ ਤਿਨਹੁ ਮਸੰਦੀ ਦੇ ਤਿਸ ਬਾਰੀ ॥ ਸਭ ਉੱਪਰ ਕਿਯ ਯਾਦਵ ਰਾਇ ॥ ਜਿਤ ਕਿਤ ਦੇਸਨ ਦਏ ਪਠਾਇ ॥ ੧੨ ॥ ਇਮ ਸਭ ਰੀਤ ਸੁਧਾਰਨ ਕੀਨ ॥ ਗੁਰ ਗੋਬਿੰਦ ਸਿੰਘ ਨੀਤੀ ਪੀਨ ॥ ਬੰਦ ਬਸਤ ਸਭ ਘਰ ਕੋ ਕਰਯੋ ॥ ਹਰਖ ਪੰਜਾਬੋ ਜੀ ਮਨ ਧਰਯੋ ॥ ੧੩ ॥ ਪੁਨ ਗੇ ਨਿਕਟ ਧੀਰ ਤਿਹ ਦੀਨਾ ॥ ਹਮਅਬਗਵੈਂਲੇਹੁਮਨਚੀਨਾ॥ਮਨਭਾਵਤਤਵਕਾਰਜਭਯੋ॥ਆਗੇ ਗ੍ਰਿਹ ਕਾਰਜ ਨਿਰਬਯੋ ॥ ੧੪ ॥ ਨਹਿੰ ਕੋ ਬਿਘਨ ਕਰੈ ਲਖ ਲੇਹੁ ॥ ਹੈ ਕਛੁ ਕਾਰ ਤ ਸੁਧ ਪਠ ਦੇਹੁ ॥ ਹਮ ਪਹੁੰਚਹਿੰ ਸਭ ਲੇਹਿੰ ਸੁਧਾਰ ॥ ਚਿੰਤ ਸ਼ੋਕ ਸਭ ਦੀਜਹਿ ਟਾਰ ॥ ੧੫ ॥ ਸੁਨ ਕਰ ਸਿਰ ਚਰਨਨ ਪਰ ਧਾਰਾ ॥ ਤੋ ਬਿਨ ਕੋ ਹਮ ਮੁਖੋਂ ਉਚਾਰਾ ॥ ਸਤਿਕਾਰੀ ਬਹੁ ਧੀਰਜ ਦਏ ॥ ਭਏ ਤਿਆਰ ਪਉਂਟੇ ਗੜ੍ਹ ਅਏ ॥ ੧੬ ॥ ਗੁਰ ਘਰ ਕੇ ਮਸੰਦ ਥੇ ਜਿਤੇ ॥ ਪਿਖ ਤਿਨ ਤਾੜਨ ਸੁਧ ਭੇ ਇਤੇ ॥ ਦੇਸ ਵਿਦੇਸ ਸਿੱਖ ਹਰਖਾਇ ॥ ਸੁਨੇ ਮਸੰਦਨ ਸਤਿਗੁਰ ਦਾਇ ॥ ੧੭ ॥

---

੧ ਚੋਰ ੨ ਪੈਰ ਬੰਨ੍ਹਕੇ ਉਪਰੇ ੩ ਬਾਹਲਿਆਂ ਇਸਤ੍ਰੀਆਂ ੪ ਸ਼ਰਾਬ ਨੂੰ ਪੀਕੇ

ਸ੍ਰੀ ਗੁਰ ਗੜ੍ਹ ਪਾਉਂਏ ਮਹਿੰ ਰਹੈਂ ॥ ਚਤ੍ਰ ਦਿਸਾ ਸਿਖ ਆ
ਦਰਸਹੈਂ ॥ ਮਨੋ ਕਾਮਨਾ ਗੁਰ ਤੇ ਲੇਵੈਂ ॥ ਸਿੱਖਜ਼ਾ ਸੁਨ ਨਰ ਤਨ
ਸੁਫਲੇਵੈਂ ॥ ੧੮ ॥

ਦੋਹਿਰਾ ॥ ਸੁਨਹੁ ਕਥਾ ਅਬ ਅਪਰ ਬਿਧ ਜਸ ਸ੍ਰੀ ਸਤਿਗੁਰ ਸੰਗ ॥
[1]ਖਾਮ ਪਹਾਰਨਿ ਕੋ ਭਯੋ ਆਨ ਅਕਾਰਨ ਜੰਗ ॥ ੧੯ ॥

ਚੌਪਈ ॥ ਫਤੇ ਸ਼ਾਹਿ ਸ੍ਰੀ ਨਗਰ ਭੁਪਾਲਾ ॥ ਲਾਗੀ ਪਠੇ
ਆਏ [2]ਗੁਰ ਸ਼ਾਲਾ ॥ ਕਰ ਬੰਦਨ ਕੋ ਦੀਨਸ [3]ਪਾਤੀ ॥ ਨ੍ਰਿਪ ਕੀ
ਨਮੋਂ ਕੀਨ ਬਖਜ਼ਾਤੀ ॥ ੨੦ ॥ ਆਨ [4]ਕਾਵਰਾ ਅਨਕ ਹਕਾਰਨ ॥
ਗੁਰ ਆਗੇ ਸਭ ਕੀਨ ਉਤਾਰਨ ॥ ਹਾਥ ਬੰਧ ਮਾਨਵ ਕਹਿ ਬਾਨੀ ॥
[5]ਮਹਿਪਾਲਕ ਬਹੁ ਬਿਨੋ ਬਖਾਨੀ ॥ ੨੧ ॥ ਗੰਠ [6]ਪ੍ਰੂੰਗ ਫਲ ਆਨ
ਪਠਾਈ ॥ ਨਿਜ ਕੰਨਜ਼ਾਂ ਕੋ ਬਿਆਹ ਰਚਾਈ ॥ ਸਦਨ ਅਵਾਹਨ
ਰਾਵਰ ਚਾਹਾ ॥ ਹਿਤ ਬਡਿਆਈ ਅਧਕ ਉਮਾਹਾ ॥ ੨੨ ॥ ਚਰਨ
ਆਪ ਕੇ ਜਬ ਤਹਿ ਪਰੈਂ ॥ ਸਭ ਭ੍ਰਾਤਨ ਤੇ ਬਢਤਾ ਧਰੈਂ ॥ ਸੁਨ
ਸਤਿਗੁਰ ਸਰਬੱਗਜ਼ ਬਿਚਾਰੀ ॥ [7]ਭੀਮ ਸਸੀ ਇਸ ਕੁੜਮ
ਹੰਕਾਰੀ ॥ ੨੩ ॥ ਗੁਰ ਘਰ ਸੋਂ ਜਿਹ ਬੈਰ ਰਚਾਯੋ ॥ ਤਿਹ ਹਮ
ਭੇਟ ਸ਼ਸਤ੍ਰ ਸੇਂ ਥਾਯੋ ॥ ਗਵਨ ਹਮਾਰੋ ਤਹਿੰ ਨਹਿੰ ਬਨੈ ॥ ਭੂਪ
ਹਕਾਰਯੋ ਪ੍ਰੀਤੀ ਸਨੈਂ ॥ ੨੪ ॥ ਕੰਨਜ਼ਾਂ ਬਿਆਹਿ ਖਰਚ ਕੀ ਜਾਹੁ
॥ ਨਹਿੰ ਜੈ ਹੈਂ ਮਨ ਕਹਿ ਫਤ ਸ਼ਾਹੁ ॥ ਖਰਚ ਹੁਤੇ ਤਬ ਗੁਰ ਨਹਿੰ
ਆਯੋ ॥ ਪੁਨ ਸੁਨ ਹੈਂ ਜਬ ਅਪ੍ਰ ਨ੍ਰਿਪਾਯੋ ॥ ੨੫ ॥ ਭੀਮ ਸਸੀ
ਆਦਕ ਤਬ ਭਾਖੈ ॥ ਗੁਰ ਡਰ ਰਹਯੋ ਨ ਆਵਨ [8]ਕਾਖੈ ॥ ਤਾਂਤੇ
ਅਬ ਤੰਬੋਲ ਪਠਾਵਹਿੰ ॥ ਸੰਗ ਦਿਵਾਨ ਪਰੋਹਤ ਜਾਵਹਿੰ ॥ ੨੬ ॥
ਹ੍ਵੈ ਹੈਂ ਝੂਠੇ ਸਭ ਬਿਧ ਜਬੈ ॥ ਹਨੈਂ [9]ਬਿਲਮ ਬਿਨ ਕਾਰਨ ਤਬੈ ॥

---

੧ ਕਚੇ ਪਹਾੜੀ ੨ ਗੁਰੂ ਦੇ ਘਰ ੩ ਚਿਠੀ ੪ ਵਹਿੰਗੀਆ ੫ ਰਾਜੇ ਨੇ
੬ ਫਲ ਦਾ ਨਾਮ ਹੈ ਗਠੜੀ ੭ ਭੀਮ ਚੰਦ ੮ ਇਛਾ ੯ ਡੇਰ ਤੋਂ ਬਿਨਾਂ ੧੦ ਕਰੇ

ਅਸ ਬਿਚਾਰ ਤਿਨ ਸੰਗ ਅਲਾਯੋ ॥ ਬਸੋ ਆਜ ਕਲ ਨ੍ਰਿਪ ਪੈ ਜਾਯੋ ॥ ੨੭ ॥ ਹਮ ਦਿਸ ਤੇ ਕਹੀਅਹਿ ਇਸ ਭਾਇ ॥ ਕਾਰਨ ਅਨਕ ਨ ਆਇ ਸਕਾਇ ॥ ਨਿਜ ਦੀਵਾਨ ਪ੍ਰੋਹਤ ਪਠ ਦੈ ਹੈਂ ॥ ਭੂਪ ਮਾਨ ਰਾਖਯੋ ਚਿਤ ਚੈ ਹੈਂ ॥ ੨੮ ॥ ਅਸ ਕਹਿ ਨਿਸ ਤਿਨ ਨਿਕਟ ਟਿਕਾਇ ॥ ਬਿਦਾ ਭਏ ਨਿਜ ਨ੍ਰਿਪ ਪਹਿ ਆਇ ॥ ਸਤਿ-ਗੁਰ ਦਿਸ ਤੇ ਖੁਸ਼ੀ ਜਨਾਈ ॥ ਸੁਨ ਕਰ ਹਰਖਯੋ ਫਤੇ ਸੁ ਸ਼ਾਹੀ ॥ ੨੯ ॥ ਇਤ ਸਤਿਗੁਰ ਦਾਹਿਜ ਕਰ ਤਿਆਰੀ ॥ [1]ਅਸ੍ਵ ਪੰਚ ਕੰਚਨ ਸਿੰਗਾਰੀ ॥ ਬਸਨ ਬਿਭੂਖਨ ਅਨਕ ਪ੍ਰਕਾਰਾ ॥ ਸਵਾ ਲਾਖ ਦਾਹਿਜ ਅਤਿ ਸਾਰਾ ॥ ੩੦ ॥ ਨੰਦ ਚੰਦ ਕੋ ਹੁਕਮ ਬਖਾਨਾ ॥ ਦਯਾ ਰਾਮ ਪ੍ਰੋਹਤ ਮਤ ਵਾਨਾ ॥ [2]ਅਰਧ ਸਹੰਸ੍ਰ ਸਊਰਨ ਸੰਗੇ ॥ ਦਾਹਿਜ ਲਿਜਾਹੁ ਰਖੋ ਨਿਜ [3]ਢੰਗੇ ॥੩੧॥ ਦੇਹੁ ਜਾਇ ਕਛ ਲਖੋ ਬਿਗਾਰਾ ॥ ਤੌ ਨਹਿੰ ਟਰੋ ਜਥਾ ਚਿਤ ਥਾਰਾ ॥ ਸੁਨ ਕਰ ਚਤ੍ਰ ਜਾਨ [4]ਬਿਪ੍ਰਾਇ ॥ ਸੱਤਿ ਬਚਨ ਕਹਿ ਚਢਯੋ ਤਦਾਇ ॥ ੩੨ ॥ ਸੰਗ ਪੰਚ ਸੈ ਭਟ ਅਸਵਾਰਾ ॥ ਬਜੇ ਦਮਾਮਾ ਹ੍ਵੈ ਜੈਕਾਰਾ ॥ ਦਯਾ ਰਾਮ ਪ੍ਰੋਹਤ ਜਿਹ ਸੰਗਾ ॥ ਸ੍ਰੀ ਨਗਰੰ ਪਹੁੰਚੇ ਸੁਭ ਢੰਗਾ ॥ ੩੩ ॥ ਸਿਵਰ ਕਰਯੋ ਪਹੁੰਟੇ ਕੇ ਰਾਇ ॥ ਪਹੁੰਚੀ ਸੁਧ ਢਿਗ ਫਤੇ ਸੁ ਸ਼ਾਇ ॥ ਮਿਲਯੋ ਦਿਵਾਨ ਪ੍ਰੋਤ ਮੁਦ ਧਾਰੀ ॥ ਕੀ ਪਹੁਨਾਈ ਭਲੀ ਪਰਕਾਰੀ ॥ ੩੪ ॥ ਅਪਰ ਮੇਲ ਭੂਪਨ ਗਨ ਆਯੋ ॥ ਦਿਵਸ ਬਰਾਤ ਉਡੀਕ ਸਬਾਯੋ ॥ ਅਨਕ ਭਾਂਤ ਨਿਤ ਹੋਵਹਿ ਤਿਆਰੀ ॥ ਆਇ ਬਰਾਤੀ ਭੂਪਤ ਭਾਰੀ ॥ ੩੫ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਮਸੰਦਨ ਹਤਨ ਔ ਸ੍ਰੀ ਨਗਰ ਦਹੇਜ ਪਠਨ ਪ੍ਰਸੰਗ ਬਰਨਨੰ ਨਾਮ ਇਕੀਸਮੋਂ ਮੰਦਰਹਿ ॥ ੨੧ ॥

ਦੋਹਿਰਾ ॥ ਕਹਿਲੂਰੀ ਭੂਪਾਲ ਜਸ ਪੁੱਤਰ ਬਿਆਹਿ ਰਚਾਇ ॥

[1] ਘੋੜੇ [2] ਪੰਜ ਸੌ [3] ਆਪਣੇ ਤਰੀਕੇ ਨਾਲ [4] ਤਾੜ ਪ੍ਰਜ

ਸੁਨਹੁ ਕਥਾ ਸ਼੍ਰੋਤਾ ਅਬੈ ਜਥਾ ਬਰਾਤ ਲਿਆਇ ॥ ੧ ॥

ਚੌਪਈ ॥ ਮਿਲਯੋ ਮੇਲ ਜਹਿੰ ਕਹਿੰ ਤੇ ਭਾਰੀ ॥ ਦਲ ਯੁਤ ਆਏ ਸੁ ਨ੍ਰਿਪਤ ਪਹਾਰੀ ॥ ਬਸਤ੍ਰ ਸ਼ਸ਼ਤ੍ਰ ਤੇ ਬਨ ਠਨ ਭਲੇ ॥ ਆਨ ਆਨ ਚਹੁ ਦਿਸ ਤੇ ਮਿਲੇ ॥ ੨ ॥ ਅਧਕ [੧]ਕੁਲਾਹਲ ਸਕਨ ਮਨਾਇ ॥ ਗਨ ਨਾਰਨ ਤੇ ਗੀਤ ਗਵਾਇ ॥ ਬਡੀ ਬਰਾਤ ਜੋਰ ਕਰ ਚਢਯੋ ॥ ਬਾਜੇ ਬਹੁ ਬਜਾਇ ਮੁਦ ਬਢਯੋ ॥ ੩ ॥ ਮੰਗਲ ਕਰਤੇ ਅਨਕ ਪ੍ਰਕਾਰਾ ॥ ਉਲਘੇ ਪੰਥ [੨]ਬਿਖਮ ਸਮ ਸਾਰਾ ॥ ਨਿਕਟ ਪਾਂਵਟੇ ਕੇ ਚਲ ਅਏ ॥ ਤੀਨ ਸੁ ਕੋਸ ਉਰੇ ਉਤਰਏ ॥ ੪ ॥ ਸੰਧਯਾ ਸਮੈਂ ਟਿਕਯੋ ਜਬ ਡੇਰਾ ॥ ਬਾਤ ਸੁਨੀ ਪ੍ਰਭ ਕੀ ਤਿਸ ਬੇਰਾ ॥ ਪੰਥ ਪ੍ਰਾਤ ਕੋ ਜਿਸ ਥਲ ਗਵਨੂ ॥ ਉਤਰੇ ਤਹਾਂ [੩]ਸਦਲ ਬਲ ਭਵਨੂ ॥ ੫ ॥ ਸੁਨ ਕਰ ਚਿਤ ਉਪਜੀ [੪]ਦੁਚਤਾਈ ॥ ਕਿਸ ਪ੍ਰਕਾਰ ਹਮ ਉਲਘਹਿੰ ਜਾਈ ॥ ਹੇਤ [੫]ਮੰਤ੍ਰ ਕੇ ਸਕਲ ਬੁਲਾਇ ॥ ਭੀਮ ਚੰਦ ਢਿਗ [੬]ਗਿਰਪਤ ਆਇ ॥ ੬ ॥ ਇਕ ਗੁਲੇਰੀਆ ਨਾਮ ਗੁਪਾਲ ॥ ਮੰਡੀ ਪਤ ਸੁਕੇਤ ਜਸਵਾਲ ॥ ਆਦ ਟੰਡੂਰੀ ਜੇਤਕ [੭]ਸਾਸ ॥ ਕਰ ਦਰਬਾਰ ਚਲਾਈ ਗਾਥ ॥ ੭ ॥ ਕਹੇ ਭੀਮ ਕਲ ਕਿਮ ਮਗ ਲੰਘਹਿ ॥ ਸ੍ਰੀ ਗੁਬਿੰਦ ਸਿੰਘ ਤੇ ਚਿਤ ਸੰਗਹਿ ॥ ਬੈਰ ਚਿਤਾਰਹਿ ਹ੍ਵੈ ਭਟ ਭੇਰਾ ॥ ਉਤਸ਼ਵ ਮੇਂ ਹ੍ਵੈ ਸ਼ੋਕ ਬਡੇਰਾ ॥ ੮ ॥ ਕਹਿ ਜਸਵਾਲ ਕੇਸਰੀ ਚੰਦਾ ॥ ਬਿਮਨ ਭਏ ਕਜੋਂ ਤਜਾਰ ਅਨੰਦਾ ॥ ਸੂਧੇ ਮਗ ਚਲ ਪਰੋ ਸੁਭਾਇ ॥ ਕਰੈ ਛੇਰ ਗੁਰ ਲੂਟੈਂ ਬਨਾਇ ॥ ੯ ॥ ਕਹਿ ਗੁਲੇਰੀਆ ਸੁਨ ਲੇ ਭਾਊ ॥ ਗੁਰੁ ਕੱਨੈ ਭਟ ਕੋ ਸਮਦਾਊ ॥ ਜਿਸ ਪੱਤਨ ਤੇ ਹਮ ਨੇ ਤਰਨਾ ॥ ਗੁਰੂ ਤਿਸ ਊਪਰ ਗੁਰੂ ਬਿਚਰਨਾ ॥ ੧੦ ॥ ਏਕ ਨ ਜੀਵਤ ਲੰਘਨ ਦੈ ਹੈ ॥ ਜਸ ਚੈ ਹੈ ਤਸ ਹੀ ਕਰ ਲੈ ਹੈ ॥ ਮਾਰਗ ਛੋਰ ਦੁਤੀਯ ਚਲ

੧ ਰੌਲਾ ਗੌਲਾ ੨ ਕਠਨ ੩ ਸਹਿਤ ਫੌਜ ਦੇ ੪ ਦੁਬਿਧਾ
੫ ਵਜ਼ੀਰ ੬ ਪਹਾੜੀ ਰਾਜੇ ੭ ਸਾਰੇ

ਜਾਵੈਂ ॥ ਇਹ ਬਿਧ ਆਛੀ ਹਮ ਮਨ ਭਾਵੈ ॥ ੧੧ ॥ ਕਹਯੋ ਪਰੋ-
ਹਤ ਪੰਮੇਂ ਤਬੈ ॥ ਸਾਹੇ ਵਿਵਸ ਨ ਪਹੁੰਚਹਿੰ ਕਬੈ ॥ ਟਰ ਜਹਿ ਸਾਹਾ
ਬਨਹਿ ਨ ਕੈਸੇ ॥ ਕਰੋ ਬਿਚਾਰਨ ਸੁਖ ਹ੍ਵੈ ਜੈਸੇ ॥ ੧੨ ॥ ਮਾਨਹੁ
ਬਾਕ ਤੁ ਐਸ ਕਰੀਜਹਿ ॥ ਗੁਰ ਕੰਨੇ ਇਕ ਦੂਤ ਪਠੀਜਹਿ ॥ ਕਹੈ
ਜਾਇ ਮਾਰਗ ਤਜ ਦੀਜਹਿ ॥ ਨਤ ਜਨੇਤ ਸੈ ਸੈਨ ਲਖੀਜੈ ॥ ੧੩
॥ ਬਿਗਰ ਬਰਾਤੀ ਇਕ ਸੌ ਭੂਤ ॥ ਲੂਟਹਿੰ ਡੇਰਾ ਹੂਵੈ ਕੁਸੂਤ ॥ ਭੈ
ਕੋ ਪਾਇ ਤਜੈ ਮਗ ਜਬੈ ॥ ਉਲਘੈਂ ਸੁਖ ਸੋਂ ਹਮ ਤਬ ਸਬੈ ॥
੧੪ ॥ ਸੁਨ ਕਰ ਸਭ ਨੇ ਨੀਕੀ ਮਾਨੀ ॥ ਦੂਤ ਭੇਜਯੋ ਢਿਗ ਸੁਖ
ਦਾਨੀ ॥ ਆਯੋ ਗੁਰ ਪਗ ਬੰਦ ਅਲਾਯੋ ॥ ਪੁਨ ਸਭ ਭੂਪਨ ਦਿਸ
ਤੇ ਗਾਯੋ ॥ ੧੫ ॥ ਹੇ ਗੁਰ ਹਮ ਬਰਾਤ ਕਲ ਆਵੈ ॥ ਇਸ ਮਗ
ਤੇ ਸ੍ਰੀ ਨਗਰੰ ਜਾਵੈ ॥ ਅਹੈ ਜਨੇਤ [1]ਸਿਪਾਹੰ ਭਾਰੇ ॥ ਨਹਿੰ ਜਾਨੈ
ਕਛ ਕਰੈਂ ਬਿਗਾਰੇ ॥ ੧੬ ॥ ਡੇਰਾ ਲੂਟਯੋ ਨਹਿੰ ਤਵ ਜਾਇ ॥
ਇਸ ਹਿਤ ਕਿਤ ਕੋ ਜਾਹੁ ਸਿਧਾਇ ॥ ਉਲਘ ਜਾਇੰ ਹਮ ਜਬ ਤਬ
ਆਵਹੁ ॥ ਇਸ ਮਹਿੰ ਨੀਕੇ ਅਪਨ ਲਖਾਵਹੁ ॥ ੧੭ ॥ ਸੁਨ ਸੰਦੇਸ
ਦੁਸ਼ਮਨ ਜਸ ਕਯੋ ॥ ਅਸ ਪ੍ਰਕਾਰ ਗੁਰ ਉੱਤਰ ਦਯੋ ॥ ਜਾਇ
ਨ੍ਰਿਪਨ ਸੋਂ ਕਰੇ ਉਚਾਰੋ ॥ ਹਮ ਲੁਟਬੇ ਹਿਤ ਚਿੰਤ ਨ ਧਾਰੋ ॥੧੮॥
ਅਪਨ ਖੁਟਾਈ ਤੇ ਡਰ ਧਾਰੋ ॥ ਮਤ ਮਾਰੇ ਗੁਰ ਬੈਰ ਚਿਤਾਰੋ ॥ ਸੋ
ਮੈਂ ਨਹਿੰ ਮਾਰੋਂ ਤੁਮ ਅਬੈ ॥ ਫਤੇ ਸੁ ਸ਼ਾਹਿ ਬਰਾਤੀ ਸਬੈ ॥ ੧੯ ॥
ਹਮ ਭੀ ਤਹਾਂ ਤੰਬੋਲ ਪਠਾਯੋ ॥ ਇਸ ਹਿਤ ਨਹਿੰ ਚਹਿ ਹੈਂ ਤੁਮ
ਘਾਯੋ ॥ ਉਲਘਨ ਚਹੋ ਤੋ ਜਾਹੁ [2]ਨਿਸੰਗਾ ॥ [3]ਸਿਵਰ ਉਠਾਇ ਨ
ਹਮ ਕਿਸ ਢੰਗਾ ॥ ੨੦ ॥ ਬਲ ਤੇ ਜੇਕਰ ਸਕੋ ਉਠਾਇ ॥ ਆਉ
ਤਿਆਰ ਹ੍ਵੈ [4]ਬਿਲਮ ਬਿਹਾਇ ॥ ਅਹੋਂ ਤਿਆਰ ਮੈਂ ਕਰੋ ਲਰਾਈ ॥
ਜੀਅਤਏਕਨਹਿੰਜਾਨੋ ਪਾਈ॥੨੧॥ਸੁਨਕਰਦੂਤਬੰਦਕਰਆਯੋ॥ਨ੍ਰਿਪ-

੧ ਸਿਪਾਹੀ ੨ ਬੇ ਫਿਕਰ ਹੋਕੇ ੩ ਡੇਰਾ ੪ ਦੇਰ ਨੂੰ ਦੂਰ ਕਰਕੇ

ਤਨ ਪ੍ਰਤਿ ਗੁਰ ਕਹਯੋ ਸੁਨਾਯੋ ॥ ਸੁਨ ਕਰ ਮਨ ਬਹੁ ਚਿੰਤ ਉਪਾਈ ॥ ਕਰੈਂ ਕਹਾਂ ਅਬ ਬਸ ਨ ਬਸਾਈ ॥ ੨੨ ॥ ਪਰਮਾਂ ਨੰਦ ਤਬ ਸੁਘਰ ਬਜੀਰ ॥ ਕਹਿਤ ਭਯੋ ਸਭ ਸੋਂ ਧਰ ਧੀਰ ॥ ਆਗੇ ਕਈ ਬੇਰ ਅਜਮਾਯੋ ॥ ਕਪਟ ਨ ਤਿਨ ਸੰਗ ਚਲੈ ਕਦਾਯੋ ॥ ੨੩ ॥ ਕਪਟ ਤਿਆਗ ਇਹ ਮਗ ਸਭ ਜੱਯੈ ॥ ਗੁਰ ਕਛੁ ਕਹੈ ਨ ਭੈ ਤਜ ਦੱਯੈ ॥ ਨਤਰ ਉਪਾਇ ਏਕ ਮਹਿਂ ਜਾਨਾ ॥ ਦੂਲਹੁ ਇਸ ਮਗ ਕਰਹੁ ਪਯਾਨਾ ॥ ੨੪ ॥ ਇਕ ਦੋਇ ਸੇਵਕ ਲੇਕਰ ਸੰਗ ॥ ਸਨਮੁਖ ਗਮਨਯੋਂ ਜਾਇ ਨਿਸੰਗ ॥ ਸਤਿਗੁਰ ਤਿਹ ਕੋ ਨਹਿੰ ਕਛੁ ਕਹੈ ॥ ਦ੍ਰਿਢ ਵਿਸ-ਵਾਸ ਸਹੀ ਮਮ ਅਹੈ ॥ ੨੫ ॥ ਗੁਰ ਗੰਭੀਰ ਧੀਰ ਬੁਧਵੰਤੇ ॥ ਮਹਾਂ ਕ੍ਰਿਪਾਲ ਰੂਪ ਭਗਵੰਤੇ ॥ ਉਲਘ ਪੰਥ ਪਹੁਚਹਿ ਸਸੁਰਾਰੇ ॥ ਸਾਹਿ ਸਮੈਂ ਲੇ ਕਾਜ ਸੁਧਾਰੇ ॥ ੨੬ ॥ ਅਪਰ ਜਾਹਿੰ ਸਭ ਮਾਰਗ ਦੂਜੈ ॥ ਸਨੇ ਸਨੇ ਚਲਕੇ ਤਹਿ ਪੂਜੈ ॥ ਆਛੋ ਜਤਨ ਅਹੈ ਇਕ ਏਹੀ ॥ ਅਪਰ ਬਿਧੀ ਉਰ ਆਇ ਨ ਕੇਹੀ ॥ ੨੭ ॥ ਸੁਨ ਕਰ ਭੀਮ ਚੰਦ ਇਹ ਮਾਨੀ ॥ ਕਹਯੋ ਨੀਕ ਤੁਮ ਕੀਨ ਬਖਾਨੀ ॥ ਪਰ ਇਕ ਦੂਲਹੁ ਇਕ ਤੁਮ ਜਾਵਹੁ ॥ ਗਹੈ ਜਿ ਗੁਰੂ ਦੀਨ ਬਚ ਗਾਵਹੁ ॥ ੨੮ ॥ ਹਮ ਦਿਸ ਤੇ ਬਹੁ ਬੰਦਨ ਕੀਜੈ ॥ ਆਪ ਛੁਟਾਇ ਤਹਾਂ ਪਹੁਚੀਜਹਿ ॥ ਤੁਮਰੇ ਕਹੇ ਕਰੋਂ ਅਸ ਕਾਜਾ ॥ ਜੇ ਹੈ ਸੂਰਾ ਗੁਰ ਮਹਾਰਾਜਾ ॥ ੨੯ ॥ ਤੌ ਨਿਜ ਬਚਨ ਸਮਾਰੈ ਸੋਇ ॥ ਗਹੈ ਨ ਤੁਮੈਂ ਨੀਕ ਸਭ ਹੋਇ ॥ ਅਸ ਕਹਿ ਸੁਤ [੧]ਬੜਵਾ ਚਢਵਾਯੋ ॥ ਪਰਮਾ ਨੰਦ ਸੰਗ ਕਰਵਾਯੋ ॥ ੩੦ ॥ ਦੋ ਇਕ ਦਾਸ ਸੰਗ ਤਬ ਦੀਨੇ ॥ ਪਾਂਵਟ ਕੇ ਮਗ ਵਿਦਾ ਸੁ ਕੀਨੇ ॥ ਮਨਜ ਏਕ ਸੁਧ ਹਿਤ ਕਿਯ ਨਾਲੀ ॥ ਅਪਰ ਬਰਾਤ ਅਪਰ ਮਗ ਚਾਲੀ ॥ ੩੧ ॥ ਤਾਹਿ ਕਾਲ ਭੀਮਾਂ ਪਛਤਾਯੋ ॥ ਮਨ ਮਹਿੰ ਕਰ ਬਿਚਾਰ ਇਹ ਭਾਯੋ ॥ ਯਦਿ ਮੈਂ ਗੁਰ ਸੰਗ

[੧] ਘੋੜੀ

[1]ਦ੍ਵੈਸ ਨ ਧਰਤਾ ॥ ਤੌ ਇਹ ਕਾਲ ਕਾਹਿੰ ਦੁਖ ਭਰਤਾ ॥ ੩੨ ॥ ਪ੍ਰੰਤੁ ਸਮਾਂ ਅਬ ਹਾਥ ਨ ਆਵੇ ॥ ਅਸ ਪਛਤਾਵਤ ਮਗ ਮਹਿੰ ਜਾਵੇ ॥ ਉਤ ਵਜੀਰ ਦੂਲੋ ਜਬ ਗਏ ॥ ਪਾਂਵਟ ਗੜ੍ਹ ਪੱਟਣ ਨਿਯਰਏ ॥ ੩੩ ॥ ਗੁਰ ਸਿੱਖ [2]ਸੁਭਟਨ ਤਬ ਪਿਖ ਲਏ ॥ ਕਰ ਚਿਨਾਰ ਗਹਿ ਗੁਰ ਢਿਗ ਅਏ ॥ ਸਨਮੁਖ ਹ੍ਵੈ ਦੂਲਹੂ ਪਰਧਾਨਾ ॥ ਚਰਨ ਗਹੇ ਧਰ ਕੈ ਨਜ਼ਰਾਨਾ ॥ ੩੪ ॥ ਬਹੁ ਬਿਧ ਬਿਨੌਂ ਉਸਤਤੀ ਕੀਨ ॥ ਪਿਖ ਸਤਿਗੁਰ ਬਚ ਕਹੇ ਪ੍ਰਬੀਨ ॥ ਨਹਿੰ ਚਿੰਤਾ ਕਿਸ ਬਿਧ ਕੀ ਕੀਜਹਿ ॥ ਜਾਹੁ ਨਿਸੰਗ ਬਿਆਹ ਕਰ ਲੀਜਹਿ ॥ ੩੫ ॥ ਗੁਰ ਗ੍ਰਿਹ ਮੁਕਰ ਮਨਿੰਦ ਪਛਾਨੋ ॥ ਜਸ ਮੁਖ ਕਰੋ ਪਿਖੋ ਤਸ ਜਾਨੋ ॥ ਤੁਮ ਚਾਹਿਤ ਥੇ ਬਲ ਦਿਖਰਾਯੋ ॥ ਨਹਿੰ ਮਾਨਯੋ ਹਮ ਲਰਬੇ ਚਾਯੋ ॥ ੩੬ ॥ ਅਬ ਭੈ ਧਾਰ ਸੁ ਉਤ ਕੋ ਗਏ ॥ ਤੁਮ ਅਧੀਨ ਹ੍ਵੈ ਇਤ ਕੋ ਅਏ ॥ ਜਾਹੁ ਅਬੈ ਕਹਿ ਸਿਰੁ ਪਾ ਦਯੋ ॥ ਵਿਦਾ ਕੀਨ ਹਰਖਤ ਹ੍ਵੈ ਗਯੋ ॥ ੩੭ ॥ ਧੰਨ ਸਤਿਗੁਰੂ ਚਰਤ ਤੁਮਾਰੇ ॥ ਕਰ ਸ਼ਤ੍ਰ ਅਏ ਅਏ ਨਹਿੰ ਸਿੰਘਾਰੇ ॥ ਮਾਰਗ ਉਲਘ ਨਗਰ ਸ੍ਰੀ ਗਏ॥ ਹੁਤੇ ਪ੍ਰਤੀ-ਖਤ ਜੋ ਜਨ ਅਏ ॥ ੩੮ ॥ ਨਹਿੰ ਆਈ ਸਭ ਭੇਤਹਿੰ ਪਾਯੋ ॥ [3]ਬਿਮਨ ਹੋਇ ਸਭ ਬਿਆਹਿ ਕਰਾਯੋ ॥ ਰਹਯੋ ਦਮਾਤ ਸੁਸਰ ਗ੍ਰਿਹ ਮਾਹਿੰ ॥ ਆਏ ਬਰਾਤ ਉਡੀਕ ਸਬਾਹਿ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਭੀਮਚੰਦ ਭੈ ਤੇ ਮਾਰਗ ਤਿਆਗਨ ਪ੍ਰਸੰਗ ਬਰਨਨੰ ਨਾਮ ਬਾਈਸਮੋ ਮੰਦਰਹਿ ॥ ੨੨ ॥

ਦੋਹਿਰਾ ॥ ਕਲਗੀਧਰ ਨ੍ਰਿਪ ਸੁਤ ਤਜਜੋ ਭੀਮ ਚੰਦ ਸੁਧ ਪਾਇ ॥
ਹਰਖਜੋ ਚਿੰਤ ਤਿਆਗ ਕੈ ਗਮਨਯੋ ਮਾਰਗ ਜਾਇ ॥ ੧ ॥

ਚੌਪਈ॥ [4]ਕ੍ਰਮ ਕ੍ਰਮ ਕਰਕੈ ਉਲਘਤਆਯੋ॥ਪਾਇਕਸ਼ਟ ਕਠ

੧ ਦਵੇਸ਼ ਈਰਖਾ ੨ ਸੂਰਮੇ ੩ ਉਦਾਸ ੪ ਹੌਲੀ ਹੌਲੀ

ਬਸ ਨ ਬਸਾਯੋ ॥ਸਿਰੀਨਗਰ ਕੇ ਜਬ ਨਿਯਰਾਯੋ॥ਫਤੇ ਸ਼ਾਹਿ ਸੁਨਕੈ
ਹਰਖਾਯੋ॥੨ ॥ ਅਪਨ ਮੇਲ ਕੇਨ੍ਰਿਪਸਮਦਾਇ॥ਲੇਪਰਧਾਨਗਯੋਸਸ
ਹਾਇ॥ [੧]ਸਮਧੀ ਮੇਲ ਭਯੋ ਸੁਖ ਪਾਯੋ ॥ ਕਰਯੋ ਢੁਕਾਵ ਦਰਬ
ਬਰਖਾਯੋ ॥ ੩ ॥ ਬਾਜੇ ਬਜੇ ਅਨੇਕ ਪ੍ਰਕਾਰੇ ॥ ਜਨ ਵਾਸੇ ਬਲ
ਸਿਵਰ ਉਤਾਰੇ ॥ ਨਿਜ ਕੁਲ ਰੀਤ ਸੁ ਲਾਗਿਨ ਲਾਗ ॥ਕਰੀ ਜੁਗਨ
ਧਰ ਮਨ [੨]ਅਨਰਾਗ ॥ ੪ ॥ [੩]ਬਿੰਜਨ ਅਨਕ ਪ੍ਰਕਾਰ [੪]ਅਚਾਇ ॥
ਇਸ ਬਿਧ ਕੇਤਕ ਦਿਵਸ ਬਿਤਾਇ ॥ ਪੁਨ ਦਾਇਜ ਕੋ ਕੀਨ
ਦਿਖਾਵਨ ॥ ਬਸਤ੍ਰ ਬਿਭੂਖਨ ਬਹੁ ਮਨ ਭਾਵਨ ॥ ੫॥ ਹਾਥੀ
[੫]ਹਯਨ ਸਾਜ ਸਿੰਗਾਰੇ ॥ ਭਾਜਨ ਧਰੇ ਅਨੇਕ ਪ੍ਰਕਾਰੇ ॥ ਦਯਾਰਾਮ
ਸਤਿਗੁਰੂ ਦਿਵਾਨ ॥ ਤਿਹ ਛਿਨ ਤਿਹ ਪਹੁੰਚੇ ਬੁਧਵਾਨ ॥ ੬ ॥
ਗੁਰ ਤੰਬੋਲ ਧਰਯੋ ਤਹਿੰ ਆਇ ॥ ਜਾਂਜੀ ਮਾਂਜੀ ਨ੍ਰਿਪ ਸਮਦਾਇ ॥
ਥਿਰੇ ਆਨ ਤਬ ਭਾਟ ਸੁਨਾਯੋ॥ ਗਿਨ ਗਿਨ ਵਸਤੂ ਸਭ ਦਿਖਰਾਯੋ
॥ ੭ ॥ ਜਬ ਤੰਬੋਲ ਗੁਰ ਵਾਰੀ ਆਈ ॥ ਭਾਟ ਉਚਾਰਤ ਏਵ
ਸੁਨਾਈ ॥ ਸ੍ਰੀ ਨਾਨਕ ਜਗ ਗੁਰ ਕੀ ਗਾਦੀ ॥ ਤਿਹ ਪਰ ਬੈਠਯੋ
ਜਨ [੬]ਅਹਿਲਾਦੀ ॥ ੮ ॥ ਫਤੇ ਸ਼ਾਹਿ [੭]ਗਿਰ ਪਤ [੮]ਭੁਜ ਭਾਰੀ ॥
ਤਿਹ ਪਰ ਕ੍ਰਿਪਾ ਦ੍ਰਿਸ਼ਟ ਜਿਨ ਭਾਰੀ ॥ ਸਵਾ ਲਾਖ ਕੋ ਪਠਯੋ
ਤੰਬੋਲ ॥ ਸਭ ਤੇ ਅਧਕ ਵਸਤ ਅਨਮੋਲ ॥ ੯ ॥ ਭੀਮ ਚੰਦ ਸੁਨ
ਸਤਿਗੁਰ ਨਾਉ ॥ ਜਰ ਬਰ ਗਯੋ ਦੁਸ਼ਟ ਬਿਨ ਭਾਉ ॥ ਖੁਨਸਯੋ
ਸੰਗਿਨ ਸੰਗ ਉਚਾਰਾ ॥ ਗੁਰ ਗੁਬਿੰਦ ਸਿੰਘ ਸ਼ਤ੍ਰੂ ਹਮਾਰਾ ॥ ੧੦ ॥
ਫਤੇ ਸ਼ਾਹਿ ਤਿਹ ਸੋਂ ਰਸ ਰਾਖੇ ॥ ਲੇਨ ਤੰਬੋਲ ਬਡੋ ਅਭਲਾਖੇ ॥
ਤੌ ਹਮ ਇਨ ਸੰਗ ਮੇਲ ਨ ਹੋਇ॥ ਡੇਰਾ ਤਿਆਗ ਜਹੈਂ ਲਿਹੁ ਜੋਇ
॥ ੧੧ ॥ ਜਾਇ ਤਾਹਿ ਕੋ ਭਾਖ ਸੁਨਾਵੇ ॥ ਲੇਹੁ ਬੁਲਾਇ ਦੇਰ ਨਹਿੰ

---

੧ ਸੰਬੰਧੀ ੨ ਪ੍ਰੇਮ ੩ ਸਲੂਣੇ ੪ ਛਕਾਇ ੫ ਘੋੜੇ
੬ ਪ੍ਰਸੰਨ ਹੋਕੇ ੭ ਪਹਾੜੀ ਰਾਜਾ ੮ ਬਾਰਵਾਂ

ਲਾਵੈ ॥ ਪੱਮੇ [੧]ਬਿਪ੍ਰ ਘਾਤ ਤਬ ਪਾਯੋ॥ ਗਯੋ [੨]ਛਿਪ੍ਰ ਫਤ ਸ਼ਾਹਿ ਸੁਨਾਯੋ ॥ ੧੨ ॥ ਖਰੋ ਕੁੜਮ ਤੂੰ ਨ੍ਰਿਪਤ ਹਮਾਰੇ ॥ ਲਿਹਿੰ ਤੰਬੋਲ ਸ਼ੱਤ੍ਰ ਨ ਬਿਚਾਰੇ ॥ ਜੇ ਤੰਬੋਲ ਲੇਨੋ ਅਭਲਾਖੇ॥ਤੌ ਕੰਨਯਾਨਿਜ ਜਿਸ ਗ੍ਰਿਹਿ ਰਾਖੇ ॥ ੧੩ ॥ ਅਸ ਸੁਨ ਫਤੇ ਸ਼ਾਹਿ ਤਿਹਕਾਲਾ ॥ ਭਈ ਚਿੰਤ ਮਨ ਮਾਹਿ ਬਿਸਾਲਾ॥ ਆਯੋ ਜਹਿ ਭੀਮਾ [੩]ਸਸ ਥਿਰਯੋ ॥ ਹਾਥ ਬੰਦ ਕਰ ਐਸ ਉਚਰਯੋ ॥ ੧੪ ॥ ਅਹੋ ਭੂਪ ਨ੍ਰਿਪ ਕ੍ਰੋਧ ਉਪਾਵਾ ॥ ਗੁਰ ਸੰਗ ਕਾਹੇ ਬਿਰੋਧ ਵਧਾਵਾ॥ ਅਜ਼ਮਤ ਵਾਨ ਕ੍ਰਿਪਾ ਅਬ ਕੀਨ ॥ ਗਹਯੋ ਤਾਤ ਤੁਹਿ ਤਜ ਕਰ ਦੀਨ ॥੧੫॥ ਨਾਹਿੰ ਤ ਕਰਤੇ ਜੋ ਮਨ ਭਾਯੋ ॥ ਹਮ ਤੁਮਰੋ ਕੁਛ ਬਸ ਨ ਬਸਾਯੋ ॥ ਤਿਨ ਕੋ ਦਿਆਲੂ ਅਹੈ ਸੁਭਾਵਾ ॥ ਹਮ ਚਾਹੈਂ ਤੁਮ ਕੋ ਬਖਸ਼ਾਵਾ ॥੧੬॥ ਕਰੈਂ ਕ੍ਰਿਪਾ ਸੋ ਬਖਸ਼ਹਿੰ ਤੋਹਿ ॥ ਇਸ ਮਹਿੰ ਅਧਕ ਲਾਭ ਲਿਹੁ ਜੋਹਿ ॥ ਤਬੈ ਕੇਸਰੀ ਚੰਦ ਅਲਾਯੋ ॥ ਸਮਧੀ ਤੋਹਿ ਭਲੋ ਲਖ ਪਾਯੋ ॥ ੧੭ ॥ ਤੁਮ ਕੋ ਚਹਿ ਤਿਹ ਪਾਹਿਨ ਪਾਯੋ ॥ ਲਗੀਅਤ ਗੁਰ ਕਰਾਹੁ ਕਛ ਖਾਯੋ ॥ ਕਰਾਮਾਤ ਸਾਹਿਬ ਤਿਸ ਜਾਨੈ ॥ ਤੁਮਰੋ ਕ੍ਰੋਧ ਨ ਮਨ ਮਹਿੰ ਆਨੈ ॥ ੧੮ ॥ ਨਹਿੰ ਟਰਯੋ ਮਾਰਗ ਤੇ ਜੋਏ॥ ਆਇ ਦੁਤਿਯ ਮਗ ਦੁਖ ਅਤ ਹੋਏ ॥ ਸੁਨ ਕਰ ਭੀਮ ਚੰਦ [੪]ਰਿਸ ਛਾਈ ॥ ਜ੍ਵਲਤ ਅਗਨ [੫]ਆਹੁਤ ਜਨ ਪਾਈ ॥ ੧੯ ॥ ਕਹਯੋ ਕਕ ਕਰ ਦੇਹੁ ਨਗਾਰਾ ॥ ਮੈਂ ਨ ਕਰੋਂ ਕਛ ਅੰਗੀਕਾਰਾ ॥ ਆਨ ਥਾਨ ਨਿਜ ਨੰਦਨ ਬਿਆਹੋਂ ॥ ਇਸ ਕੰਨਯਾਂ ਇਸ ਗ੍ਰਿਹ ਤਜ ਜਾਹੋਂ ॥ ੨੦ ॥ ਸੁਨ ਕਰ ਫਤੇ ਸਾਹਿ ਘਬਰਾਯੋ ॥ ਸਤਿਗੁਰ ਦਿਸ ਤੇ ਸਿਦਕ ਡੁਲਾਯੋ ॥ ਹਾਥ ਜੋਰ ਕਰ ਤਤ ਛਿਨ ਕਹਯੋ ॥ ਨਹਿੰ ਰੋਸਹੁ ਜਿਹ ਬਿਧ ਤੁਮ ਚਹਯੋ ॥ ੨੧ ॥ ਕਰੋਂ ਤਥਾ ਅਨੁਸਾਰ ਤੁਮਾਰੇ ॥ ਨਹਿ

---

੧ ਬ੍ਰਾਹਮਣ ੨ ਛੇਤੀ ੩ ਚੰਦ ੪ ਗੁਸਾ ੫ ਬਲਦੀ ਅਗ ਵਿਚ ਜਿਸਤਰਾ ਆਹੂਤੀ ਪਾਈ ਦੀ ਹੈ

ਤੰਬੋਲ ਗੁਰ ਅੰਗੀ ਕਾਰੇ ॥ ਭੀਮੇ ਜਬ ਜਾਨਯੋਂ ਅਨੁਸਾਰੀ ॥ ਏਕਲ ਕਰ ਇਸ ਭਾਂਤ ਉਚਾਰੀ ॥ ੨੨ ॥ ਗੁਰ ਤੰਬੋਲ ਵਾਪਸ ਕਰ ਦੇਵੋ॥ ਜਬ ਨਿਕਸਹਿੰ ਤਬ ਲੂਟ ਸੁ ਲੇਵੇ ॥ ਕਾਚੇ ਡਰਤ ਮਾਨ ਤਬ ਲੀਨਾ ॥ ਆਇ ਨੰਦ ਚੰਦ ਸੋਂ ਕਹਿ ਦੀਨਾ ॥ ੨੩ ॥ ਨਿਜ ਤੰਬੋਲ ਉਠਾਇ ਲਿਜਾਵੇ ॥ ਨਹਿੰ ਲੇ ਹੈਂ ਜਾ ਗੁਰਹਿੰ ਸੁਨਾਵੇ ॥ ਸੁਨ ਕਰ ਨੰਦ ਚੰਦ ਬੁਧਵਾਨਾ ॥ ਬਨਜੋਂ ਕੁਸੂਤ ਅਬਹਿ ਇਤ ਆਨਾ ॥੨੪॥ ਦਜਾ ਰਾਮ ਕੋ ਜੁਦਾ ਕਰਾਯੋ ॥ ਦੁਸ਼ਟੀ [1]ਸੈਲਿੰਦਨ ਸਮਝਾਯੋ ॥ ਹਮ ਸਮਾਜ ਜਬ ਲੇ ਨਿਕਸਾਹੈਂ ॥ ਖਾਮ ਪਹਾਰੀ ਲੂਟਯੋ ਚੈਹੈਂ ॥ ੨੫ ॥ ਤਾਂਤੇ ਅਬ ਤੁਮ ਸਿਵਰ ਸਿਧਾਵੋ ॥ ਅਰਧ [2]ਅਨੀ ਤਤਕਾਲ ਪਠਾਵੋ ॥ [3]ਸੇਸ ਤਿਆਰ ਹ੍ਵੈ ਰਹੁ ਸਵਧਾਨੇ ॥ ਹਮਸਭਵਸਤ [4]ਬਟੋਰਨ ਠਾਨੇ ॥ ੨੬ ॥ [5]ਕੁਮਕ ਆਇ ਜਬ ਲੂਟ ਮਚਾਵੈ॥ ਹਮਕੋ ਚਹਿ ਇਨ ਕਰ ਦਿਖਰਾਵੈ ॥ ਜਬਇਹੁ ਸੁੱਧ ਸੰਭਾਰਹਿੰ ਮੂੜੇ ॥ ਹਮ ਨਿਕਸੈਂ ਹ੍ਵੈ [6]ਹਯਨ ਅਰੂੜੇ ॥ ੨੭ ॥ ਅਰੇ ਸੁ ਮਾਰੈਂ ਭਲੀ ਪ੍ਰਕਾਰੇ ॥ ਜਾਉ ਅਬੈ ਤੁਮ ਬਿਲਮ ਬਿਸਾਰੇ ॥ ਸੁਨ ਪ੍ਰੋਹਿਤ ਤਤਕਾਲ ਸ਼ਿਧਾਯੋ ॥ ਸੈਨ ਹਥਜਾਰ ਅਰਧ ਪਠ ਦਾਯੋ ॥ ੨੮ ॥ ਅਰਧ ਤਿਆਰ ਭੇ ਹਯਨ ਸਵਾਰੇ ॥ ਆਵਹਿੰ ਸੰਗੀ ਚਹੈਂ ਪਧਾਰੇ ॥ ਇਤ ਦਿਵਾਨ ਨਿਜ ਦਹਿਜ ਸੰਭਾਰਯੋ ॥ ਭੂਪ ਤਬੈ ਨਿਜ ਨਰਨ ਉਚਾਰਯੋ ॥ ੨੯ ॥ ਨਿਕਸਹਿੰ ਗ੍ਰਿਹ ਤੇ ਤਬ ਲੂਟ ਲੇਵੇ ॥ ਏਕ ਬਸਤ ਨਹਿੰ ਜੈਬੇ ਦੇਵੋ ॥ ਤਿਆਰ ਲੂਟ ਹਿਤ ਭੇ ਸਮਦਾਇ॥ ਨੰਦ ਚੰਦ ਸਭ ਵਸਤ ਚੁਕਾਇ ॥ ੩੦ ॥ ਤਤ ਛਿਨ ਫੌਜ ਗੁਰੂ ਕੀ ਆਈ ॥ ਪਾਇ ਇਸ਼ਾਰਾ ਲੂਟ ਮਚਾਈ ॥ ਰੌਰਾ ਪਰਯੋ ਅਰਯੋ ਸੋ ਮਾਰਾ ॥ ਨਿਕਸੇ ਤਤ ਛਿਨ ਬਿਲਮ ਬਿਸਾਰਾ ॥ ੩੧ ॥ ਸਭ ਨ੍ਰਿਪ ਪਿਖ ਦਿਵਾਨ ਚਤਰਾਈ ॥

---

[1] ਪਹਾੜੀ ਰਾਜੇ [2] ਫ਼ੌਜ [3] ਬਾਕੀ [4] ਲੁਟਣਾ [5] ਫੌਜੀ ਮਦਦ
[6] ਘੋੜੇ

[1]ਰਿਸੇ ਅਧਕ ਕਛ ਬਸ ਨ ਬਸਾਈ ॥ ਹੁਕਮ ਦਯੋ ਫੌਜਨ ਕੌ ਤਬੈ ॥ ਗਹਿ ਲੀਜੈ ਬਿਨ ਬੇਰੀ ਅਬੈ ॥ ੩੨ ॥ ਅਰੈਂ ਤੁ ਮਾਰੋ ਜਾਨ ਨ ਦੇਵੋ ॥ ਕਹਯੋ ਨਾਕ ਹਮਰੋ ਰਖ ਲੇਵੋ ॥ ਸੁਨਤ ਫੌਜ ਮਹਿ [1]ਨੌਬਤ ਬਾਜੀ ॥ ਧਾਰੇ ਸ਼ਸਤ੍ਰ ਸਜਾਏ [2]ਤਾਜੀ ॥ ੩੩ ॥ ਨਿਕਸੇ [3]ਢਾਕਾ ਰੋਕਨ ਜਬੈ ॥ ਊਪਰ ਚਢੀ ਸੈਨ ਗੁਰ ਤਬੈ ॥ ਪਿਖੀ ਸੈਨ ਅਨਗਨ ਚਢ ਆਏ ॥ ਪਰ ਗਹਿ ਸਕਹਿੰ ਨ ਮੂੜ੍ਹ ਕਦਾਏ ॥ ੩੪ ॥ ਉਚ ਥਲ ਤੇ ਬਹੁ [4]ਸ਼ਲਖ ਚਲਾਈ ॥ ਹੁਤੇ ਨਜੀਕ ਦਏ ਸੋ ਘਾਈ ॥ [5]ਠਟਕੇ ਸੈਲੀ ਮਨ ਘਬਰਾਇ ॥ ਗੁਰ ਸੈਨਾਂ ਨਿਕਸੀ ਹਰਖਾਇ ॥ ੩੫ ॥ ਜੈ ਜੈ ਸਤਿਗੁਰ ਕਰਤ ਉਚਾਰੇ ॥ ਆਏ ਪਾਂਵਟ ਪੁਰ ਬਿਨ ਬਾਰੇ ॥ ਪਗ ਬੰਦਨ ਕਰ ਸਕਲ ਸੁਨਾਈ ॥ ਹਰਖੇ ਸਤਿਗੁਰ ਸਿੱਖਨ ਰਾਈ ॥ ੩੬ ॥ ਇਤਿ ਸ੍ਰੀ ਗੁਰ ਗੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਨ੍ਰਿਪਨ ਦਹੇਜ ਲੂਟਨ ਪ੍ਰਸੰਗ ਬਰਨਨੰ ਨਾਮ ਤੇਈ-ਸਮੋਂ ਮੰਦਰਹਿ ॥ ੨੩ ॥

ਦੋਹਿਰਾ ॥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਾਨਯੋ ਸਭ ਮਨ ਮਾਇ ॥
[6]ਕੋਹੀਅਨ ਨਕਟੂ ਕਟ ਅਯੋ ਨੰਦ ਚੰਦ ਭਲ ਭਾਇ ॥੧॥

ਚੌਪਈ ॥ ਯੱਦਪਿ ਤਿਨ ਕਰ ਮਨ ਫਲ ਦਯੋ ॥ ਆਪ ਬੁਲਾਇ ਨਰਾਦਰ ਕਯੋ ॥ ਤੱਦਪਿ ਭੇ ਲੱਜਤ ਰਣ ਠਾਨੈ ॥ ਯੋਗ ਸੁ ਦੁਸ਼ਟਨ ਕਰਨੋ ਹਾਨੈ ॥ ੨ ॥ ਇਮ ਬਿਚਾਰ ਗੁਰ ਸਭਾ ਮਝਾਰਾ ॥ ਸੈਨ ਪਤਿਨ ਸੋਂ ਹੁਕਮ ਉਚਾਰਾ ॥ ਤਿਆਰੀ ਅਧਕ ਜੰਗ ਕੀ ਕਰੀ-ਅਹਿ ॥ ਆਇ ਸ਼ੱਤ੍ਰ ਨਹਿ ਬਿਲਮ ਬਿਚਰੀਅਹਿ ॥ ੩ ॥ ਸੁਨ ਪ੍ਰੋਹਤ ਤਬ ਐਸੇ ਬੋੱਲਾ ॥ ਸੁਨੋ ਪ੍ਰਭੁ ਗਨ ਰਾਜਨ ਟੋਲਾ ॥ ਨਗਰ ਪਾਂਵਟੇ ਕੋ ਚਢ ਆਵੈ ॥ ਇਹੁ ਆਛੀ ਮੁਜ ਬਾਤ ਨ ਭਾਵੈ ॥ ੪ ॥ ਹਮਰੇ

---

੧ ਛੋਟੇ ਨਗਾਰੇ ੨ ਘੋੜੇ ੩ ਰਸਤੇ ਰੋਕੇ ੪ ਗੋਲੀਆਂ
੫ ਬਾਨੈਂ ੬ ਪਹਾੜੀ ਰਾਜੇ

ਨਿਕਟ ਪਰੈ ਰਣ ਖੇਤ ॥ ਆਪ ਚਲੋ ਆਗੇ ਇਸ ਹੇਤ ॥ ਸੁਨ ਕਰ
ਸਤਿਗੁਰ [1]ਬਿਪ੍ਰ ਸਰਾਹਾ ॥ [2]ਨਿਪੁਨ ਬੁੱਧ ਸੰਗ੍ਰਾਮ ਲਖਾਹਾ ॥ ੫ ॥
ਕਰਯੋ ਜਥਾ ਭਾ [3]ਦ੍ਰੋਣ ਪ੍ਰਬੀਨਾ ॥ ਹਤੇ ਅਨੇਕ ਸ਼ਤ੍ਰ ਜਸ ਲੀਨਾ
॥ ਤਥਾ ਗਿਰਿੰਦਨ ਅਬੈ ਹਨੀਜਹਿ ॥ ਲੋਕ ਪ੍ਰਲੋਕ ਅਧਕ ਜਸ
ਲੀਜਹਿ ॥ ੬ ॥ ਤਬ ਕ੍ਰਿਪਾਲ ਮਾਤੁਲ ਗੁਰ ਕੇਰਾ ॥ ਕਰ ਜੋਰਤ
ਬੋਲਯੋ ਤਿਹ ਬੇਰਾ ॥ ਥਲ ਭੰਗਾਣੀ ਕੋ ਜਹਿੰ ਨੀਕਾ ॥ ਖਸ਼ਟ ਕੋਸ
ਇਤ ਤੇ ਸੋ ਠੀਕਾ ॥੭॥ ਆਇ ਸ਼ੱਤ੍ਰ ਭੀ ਤਿਹ ਮਗ ਸਾਰਾ॥ਕਰੋ ਜੰਗ
ਤਹਿ ਪਾਇ ਅਖਾਰਾ ॥ ਸੁਨ ਕ੍ਰਿਪਾਲ ਤੇ ਕਹਯੋ ਕ੍ਰਿਪਾਲਾ ॥ ਪਿਖਯੋ
ਹਮੈ ਸੋ ਨੀਕ ਬਿਸਾਲਾ ॥ ੮ ॥ ਛੀਨੇ ਬਿਧੀ ਚੰਦ ਭਟ ਤਾਤ ॥
ਲਾਲ ਚੰਦ ਸੂਰਾ ਬਖਜਾਤ ॥ ਸਤਿਗੁਰ ਤਿਸਕੋ ਹੁਕਮ ਸੁ ਦਯੋ ॥
ਇਕ [4]ਸਹੰਸ੍ਰ ਨਿਜ ਸੈਨ ਸੁ ਲਯੋ ॥ ੯ ॥ ਪ੍ਰਾਤਹਿ ਚਢ ਭੰਗਾਣੀ
ਜਾਵਹੁ ॥ ਸਿਵਰ ਘਾਲ ਸਭ ਭੇਦਹਿ ਪਾਵਹੁ ॥ ਸੁਨਹੁ ਸ਼ੱਤ੍ਰ ਜਬ
ਹੀ ਨਿਜਰਾਯੋ ॥ ਤਾਤ ਕਾਲ ਹਮ ਕੌ ਸੁਧ ਦਾਯੋ ॥ ੧੦ ॥ ਛੱਤ੍ਰੀ
ਧਰਮ ਜੁੱਧ ਕੋ ਕਰਨਾ ॥ [5]ਖਟ ਪਰ ਨੀਕੋ ਸੁਭਟ ਨ ਮਰਨਾ ॥
ਸੂਰਨ ਜੁਗ ਕਰ [6]ਮੋਦਕ ਧਰੇ ॥ ਜੀਤ ਜੀਐ ਇਸ ਜਗ ਜਸ ਧਰੇ ॥
੧੧ ॥ ਧਰੈਂ ਕਾਮਨਾ ਸਨਮੁਖ ਲਰੈਂ ॥ ਹੁਵੈਂ ਸ਼ਹੀਦ ਰਾਜ [7]ਭੂ
ਕਰੈਂ ॥ ਨਿਸਕਾਮੀ ਗੁਰ ਪੁਰਹਿ ਸਿਧਾਵੈਂ ॥ ਪਦਵੀ ਅਟਲ ਅਮਰ
ਸੋ ਪਾਵੈਂ ॥ ੧੨ ॥ ਸੁਨ ਸੂਰਨ ਮਨ ਹ੍ਵੈ ਉਤਸ਼ਾਹਾ ॥ ਚਹੈਂ [8]ਗਿਰੀ-
ਸਨ ਕੋ ਰਣ ਘਾਹਾ ॥ ਗੁਰ ਸਰਦਾਰਨ ਨਿਸਾ ਮਝਾਰੇ ॥ ਬਟੇ
ਬਰੂਦ ਗੁਲਕ ਹਥਯਾਰੇ ॥੧੩॥ ਪ੍ਰਾਤ [9]ਅਰਨ ਸਸ ਸਹੰਸ੍ਰ ਸੁਪਾਇ॥
ਲੈ ਕਿਯ ਸਿਵਰ ਭੰਗਾਣੀ ਜਾਇ ॥ ਹੁਈ ਜੰਗ ਗੁਰ ਦਿਸ ਸਭ

---

੧ ਬ੍ਰਹਮਣ ੨ ਚਤਰ ੩ ਦ੍ਰੋਣਾ ਚਾਰਜ ੪ ਇਕ ਹਜ਼ਾਰ
੫ ਮੰਜੇ ਪਰ ੬ ਖੁਸ਼ੀ ੭ ਪ੍ਰਿਥਵੀ ੮ ਪਹਾੜੀ ਰਾਜੇ
੯ ਲਾਲ ਚੰਦ

ਤਿਆਰੀ ॥ ਆਵੈਂ ਸ਼ੱਤ੍ਰ ਉਡੀਕ ਸੰਘਾਰੀ ॥ ੧੪ ॥

ਦੋਹਿਰਾ ॥ ਅਬ ਸੁਨੀਐਹਿ ਭੂਪਨ ਕਥਾ ਜਬ ਦੀਵਾਨ ਬਨਾਇ ॥
ਲੂਟੀ ਥੀ ਖਟ ਕੋਹੀਅਨ ਨਿਕਸਯੋ ਆਪ ਬਚਾਇ ॥੧੫॥

ਚੌਪਈ ॥ ਭੀਮ ਚੰਦ ਅਰ ਫਤੇ ਸੁ ਸ਼ਾਹਿ ॥ ਸੈਨ ਚਢਾਈ ਥੀ ਪਿਛਵਾਹਿ ॥ ਗਹਿਨੋ ਗੁਰ ਸੈਨਾ ਕੋ ਕਹਾਂ ॥ ਲੋਟ ਆਏ ਮੁਰਦੇ ਲੇ ਤਹਾਂ ॥ ੧੬ ॥ ਭੀਮ ਚੰਦ ਸੁਨਯੋ ਜਿਸ ਕਾਲਾ ॥ ਖਿਝਯੋ ਦੁਸ਼ਟ ਮਨ ਮਾਹਿੰ ਬਿਸਾਲਾ ॥ ਦੇ ਸਿਪਾਹ ਕੋ ਗਾਰੀ ਮਹਾਂ ॥ ਕਯੋਂ ਆਏ ਤੁਮ ਜੀਵਤ ਇਹਾਂ ॥ ੧੭ ॥ ਤਾਤ ਕਾਲ਼ ਸਭ ਭੂਪ ਬੁਲਾਏ॥ ਕਹਯੋ ਸਭਨ ਕੋ ਤਬ ਇਸ ਭਾਏ ॥ ਖਟ ਨਹਿੰ ਲੁਟੀ ਜਾਨ ਸਭ ਲੇਵੋ ॥ ਭੂਪਨ ਮੂਛ ਕਟੀ ਗੀ ਏਵੋ ॥ ੧੮ ॥ ਜੇ ਅਬ ਭੀ ਨਹਿੰ ਕਰੇ ਚਢਾਈ ॥ ਤੌ ਹਮ ਲਾੜੀ ਸਿਖ ਲੇ ਜਾਈ ॥ ਇਸ ਤੇ ਅਬ ਸਭ ਹੋ ਇਸ ਥਾਇ ॥ ਕਰੋ ਚਢਾਈ ਬਿਲਮ ਬਿਸਰਾਇ ॥ ੧੯ ॥ ਸੁਨ ਸਭ ਭੂਪ ਕਹਯੋ ਤਿਹ ਬਾਰੀ ॥ ਹਮ ਸਭ ਭ੍ਰਾਤਾ ਅਹੈਂ ਪਿਛਾਰੀ ॥ ਆਗਾ ਫਤੇ ਸ਼ਾਹਿ ਅਰ ਤੇਰਾ ॥ ਚਲੋ ਗੁਰੂ ਸੰਗ ਘਾਲਹਿੰ ਝੇਰਾ ॥ ੨੦ ॥ ਸ਼ੋਕ ਸ਼ੋਕ ਦੁਸ਼ਟਨ ਮਤ ਪਰ ਹੈ ॥ ਰਖੀ ਲਾਜ ਹਿੰਦਨ ਕੀ ਗੁਰ ਹੈ ॥ ਸੀਸ ਪਿਤਾ ਜਿਨ ਦਿਹਲੀ ਲਾਯੋ ॥ ਤਿਲਕ ਜਨੇਊ ਰਖ ਦਿਖਰਾਯੋ ॥ ੨੧ ॥ ਅਰ ਖਸ਼ਟਮ ਗੁਰ ਬੰਦ ਛੁਡਾਏ ॥ ਚਹੈਂ ਪੌਤ੍ਰ ਅਬ ਤਿਨੌਂ ਗਹਾਏ ॥ ਤਬ ਨਿਜ ਨਿਜ ਸਭ ਸੈਨ [1]ਸਕੇਲੀ ॥ [2]ਛੇਰਗਰਾ ਮਨ ਕੀ ਸਭ ਮੇਲੀ ॥ ੨੨ ॥ ਗੁਲਕ ਬਰੂਦ ਅਧਕ ਬਰਤਾਯੋ ॥ ਸਿਰੀ ਨਗਰ ਤੇ ਡੰਕ ਬਜਾਯੋ ॥ ਚਢੇ ਸੁਨਹੁ ਤਿਨ ਨਾਮ ਸੁਨਾਵੂੰ ॥ ਸ੍ਰੋਤਾ ਜਨ ਸੰਦੇਹ ਮਿਟਾਵੂੰ ॥ ੨੩ ॥ ਪ੍ਰਥਮੇ ਫਤੇ ਸੁ ਸ਼ਾਹਿ ਹਜ਼ੂਰੀ ॥ ਦੁਤਿਯੋ ਭੀਮ ਚੰਦ ਕਹਿਲੂਰੀ ॥ ਚੰਦ ਗੁਪਾਲ ਪੁਰੀ ਗੋਲੇਰੀ ॥ ਸਸ ਕ੍ਰਿਪਾਲ ਕਾਂਗੜ ਕੋ ਹੇਰੀ ॥ ੨੪ ॥ ਬੀਰ ਸੈਨ ਮੰਡੀ ਕੋ ਜਾਣੋ ॥

੧ ਇਕਠੀ   ੨ ਪਿੰਡਾਂ ਦੇ ਲੋਕ

ਕੇਸਰਿ ਸਸ ਜਸਵਾਲ ਪਛਾਨੋ ॥ ਦਿਆਲ ਸੁ ਚੰਦ ਕਾਠ ਗੜ੍ਹ ਵਾਰਾ ॥ ਹਰੀ ਚੰਦ ਹੰਡੂਰੀ ਭਾਰਾ ॥ ੨੫ ॥ ਕਰਮ ਚੰਦ ਭੂਪਤ [1]ਭੰਬੌਰੀ ॥ ਸਿੰਗ ਉਮੈਦ ਜੱਸਵਾ ਠੌਰੀ ॥ ਚੰਦ ਅਨੰਤ ਪ੍ਰਿਥੀ ਸੋ ਪੂਰੀਆ ॥ ਝਗੜ ਚੰਦ ਮਨਸਵਾ ਲੂਰੀਆ ॥ ੨੬ ॥ ਭਾਊ ਸਿੰਗ ਸੀਬੇ ਪੁਰ ਵਾਲਾ ॥ ਧਰਮ ਪਾਲ ਕੁਟਲੈੜ ਨ੍ਰਿਪਾਲਾ ॥ ਪੂਰੇ ਸੁ ਨੂਰ ਦਯਾ ਸਿੰਗ ਜਾਨ ॥ ਪੁਰੀ ਤਿਲੋਕ ਭਾਗ ਸਿੰਗ ਮਾਨ ॥੨੭॥ ਕਸਤ ਵਾਰੀਆ ਸਿੰਗ ਸੁ ਟੇਕ ॥ ਸੁਧਰ ਸੈਣ ਮੰਡੀ ਨ੍ਰਿਪ ਏਕ ॥ ਗੁਰ ਭਜ ਇੰਦੌਰੀ ਪਹਿਚਾਨੋ ॥ [2]ਜੈ ਸਸ ਬੇਝੇ ਵਾਲਾ ਮਾਨੋ ॥੨੮॥ ਠੋਡੀ ਸਿੰਗ ਸਿੰਘਾਰੀ ਕੇਰਾ ॥ [3]ਸਸ ਸੰਸਾਰ ਨਦੌਣੀ ਹੇਰਾ ॥ ਕੋਟੀ ਵਾਲਾ ਹਰੀ ਸੁ ਚੰਦ ॥ ਕਾਸੌਲੀ ਪਰ ਲੱਛੂ ਨੰਦ ॥ ੨੯ ॥ ਭੂਪ ਸਿੰਗ ਬਜੌਗ ਪੁਰ ਕੇਰਾ ॥ ਭਏ ਪਚੀਸ ਭੂਪ ਇਸ ਬੇਰਾ ॥ ਚਢੇ ਗੁਰੂ ਪਰ ਧਾਰ [4]ਗਰੂਰ ॥ ਪਿਖ [5]ਮੇਘਨ ਸਮ ਦਲ ਨਿਜ ਮੂਰ ॥ ੩੦ ॥ ਇਕ ਪਰਕਾਸ਼ ਮੇਦਨੀ ਰਹਯੋ ॥ ਜੋ ਪ੍ਰਤੱਖ ਕਿਸ [6]ਓਰ ਨ ਭਯੋ ॥ ਅੰਤਰ ਮੁਖ ਗੁਰ ਸੇਵ ਕਮਾਈ ॥ ਰਸਤ ਬਰੂਦ ਗੁਲਕ ਪਠਵਾਈ ॥ ੩੧ ॥

ਦੋਹਿਰਾ॥ਫਤੇ ਸ਼ਾਹਿ ਅਰ ਭੀਮ ਸਸ ਕੀਨੀ ਐਸ ਸਲਾਹਿ ॥
ਪਾਠਾਨੀ ਦਲ ਗੁਰੂ ਢਿਗ ਜੇ ਹਮਰੀ ਦਿਸ ਥਾਇ ॥੩੨॥
ਤੌ ਬਿਨ ਸੰਘਰ ਗੁਰੂ ਕੋ ਗਹਿ ਲੈਹੈਂ ਬਿਧ ਨੀਕ ॥
ਪਠੈਂ ਦੂਤ ਤਹਿ ਏਕ ਅਬ ਦੇਹਿੰ ਲਾਲਚ ਤਿਨਠੀਕ॥੩੩॥

ਚੌਪਈ ॥ ਕਰ ਮਸਲਤ ਪੰਮਾ ਬੁਲਵਾਯੋ ॥ਨਿਕਟ ਬਠਾਇ ਭਲੇ ਸਮਝਾਯੋ ॥ ਜੋ ਕੁਛ ਕਹਿੰ ਪਠਾਨ ਸੋ ਕੀਜੈ ॥ ਜਿਮ ਕਿਮ ਤਿਨ ਅਪਨੇ ਕਰ ਲੀਜੈ ॥ ੩੪ ॥ ਸੁਨ ਪੰਮਾ ਕਹਿ ਚਿੰਤ ਨ ਕਰੋ॥ ਬਿਦਾ

---

੧ ਰਿਆਸਤ ਦਾ ਨਾਮ ੨ ਜੈ ਚੰਦ ੩ ਸੰਸਾਰ ਚੰਦ ੪ ਹੰਕਾਰ ਨੂੰ ਧਾਰ ਕੇ
੫ ਬਦਲ ਦੇ ਸਦਰਸ ੬ ਕਿਸੇ ਤਰਫ

ਭਯੋ ਤਿਨ ਤੇ ਚਲ ਪਰੇ ॥ ਨਿਸਾ ਮਾਹਿ ਪਹੁੰਟੇ ਪਹੁੰਚਾਯੋ ॥ ਬੇਖ ਤੁਰਕ ਤੁਰਕਨ ਢਿਗ ਆਯੋ ॥ ੩੫ ॥ ਪੰਚ ਸੂਦਾਰ ਕਰੇ ਇਕ ਥਾਇ ॥ ਭਾਖਯੋ ਤਿਨ ਕੋ ਅਸ ਸਮਝਾਇ ॥ ਭੂਪਨ ਦਿਸ ਤੇ ਮੈਂ ਚਲ ਆਯੋ ॥ ਹੁਵ ਹਮ ਦਿਸ ਲਿਹੁ ਜੋ ਮਨ ਭਾਯੋ ॥ ੩੬ ॥ ਸੁਨ ਕਾਲੇ ਖਾਂ ਅਸ ਬਿਧ ਕਹਯੋ ॥ ਅਸ ਬਚ ਪੁਨ ਨਹਿੰ ਮੁਖਹੁੰ ਅਲਹਯੋ ॥ ਸ਼ਾਹ ਜਬੈ ਹਮ ਕੋ ਨਿਕਸਾਵਾ ॥ ਕਿਸ ਭੂਪਤ ਨਹਿੰ ਨਿਕਟ ਟਿਕਾਵਾ ॥ ੩੭ ॥ ਬੁੱਧੂ ਸ਼ਾਹ ਢਿਗ ਹਮ [1]ਘਿਘਿਆਏ ॥ ਮੇਹਰ ਕੀਨ ਗੁਰ ਢਿਗ ਰਖਵਾਏ ॥ ਨਿਮਕ ਹਰਾਮੀ ਹੋਹਿੰ ਨ ਅਬੈ ॥ ਨਿਕਸ ਜਾਉ [2]ਨਤ ਸਮਾਂ ਨ ਲਭੈ ॥੩੮॥ ਅਸ ਸੁਨ ਦੂਤ ਵਹਿਰ ਨਿਕਸਾਯੋ ॥ ਉਠ ਕਾਲੇ ਖਾਂ ਸਿਵਰ ਸੁ ਆਯੋ ॥ ਅਪਰ ਚਾਰ ਤਿਨ ਮਨ ਬਿਰਮਾਯੋ ॥ ਨਿਮਕ ਹਰਾਮੀਬਨਬੇ ਚਾਯੋ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਪ੍ਰਿਥਮ ਜੁੱਧ ਤਿਆਰੀ ਔ ਭੂਪਨ ਚਢਾਈ ਪ੍ਰਸੰਗ ਬਰਨਨੰ ਨਾਮ ਚੌਬੀਸਮੋ ਮੰਦਰਹਿ ॥ ੨੪ ॥

ਦੋਹਿਰਾ॥ਕਾਲੇ ਖਾਂ ਜਦ ਉਠ ਗਯੋ ਦੂਤ ਗਯੋ ਨਿਕਸਾਇ॥
ਚਾਰੋਂ ਨੇ ਮਸਲਤ ਕਰੀ ਸੁਨ ਸ੍ਰੋਤਾ ਇਸ ਭਾਇ ॥ ੧ ॥

ਚੌਪਈ ॥ ਗੁਰ ਢਿਗ ਸੈਨ ਅਪਰ ਕਛ ਥੋਰੀ ॥ ਪਰ ਹੈ ਸਭ ਰਣ ਹਮ ਪਰਜੋਰੀ॥ਬਚਨੋ ਕਠਨ ਜੰਗ ਤੇ ਅਹੈ॥ਨਾਹਕ ਕਯੋਂ ਨਿਜ ਪ੍ਰਾਨ ਗਵਹੈਂ ॥ ੨ । ਕਯੋਂ ਨ ਕਰੋ ਅਬ ਸੋਊ ਕਾਰਾ ॥ ਜਿਸ ਤੇ ਮਿਲੈ ਪਦਾਰਥ ਸਾਰਾ ॥ ਤਬ ਹਯਾਤ ਖਾਂ ਕਹਿ ਸੁਨ ਲੀਜੈ ॥ ਮਾਨੋ ਬਚ ਮਮ ਸਭ ਕਛ ਲੀਜੈ ॥ ੩ ॥ ਕਾਲੇ ਖਾਂ ਕਹੁ ਭੇਦ ਨ ਦੇਵੈ ॥ ਪਠ ਨਰ ਦੂਤ ਹਕਾਰ ਸੁ ਲੇਵੈ ॥ ਤਿਸ ਤੇ ਇਹੁ ਇਕਰਾਰ ਲਿਖੱਯੇ ॥ ਲੂਟੈਂ ਜਿਤਕ ਮਾਫ ਕਰ ਦੱਯੈ ॥ ੪ ॥ ਤੌ ਹਮ ਅਬ ਤੁਮ ਸੰਗ

[1] ਮਿਨਤਾ ਤਰਲੇ ਹਾੜੇ [2] ਨਹੀਂ [3] ਡੇਰੇ

ਸਿਧਾਵੈਂ ॥ ਗੁਰ ਸੰਗ ਲਰੈਂ ਦਾਵ ਬਤਲਾਵੈਂ ॥ ਮਾਨਹਿ ਜਬ ਤਬ ਹੈ ਮਨ ਭਾਈ ॥ ਲੂਟੈਂ [1]ਕੋਸ਼ ਗੁਰ ਕੇ ਸਮਦਾਈ ॥ ੫ ॥ ਜਿਤਕ ਉਠਾਵਹਿੰ ਹੈ ਤਿਤ ਲੂਟਹਿ ॥ ਸ਼ਤਨ ਲਗ ਜੋ ਨਾਹਿਨ ਖੂਟਹਿ ॥ ਸੁਨ ਤੀਨਹੁ ਇਹੁ ਨੀਕੀ ਮਾਨ ॥ ਨਰ ਪਠ ਦੂਤ ਹਕਾਰਨ ਠਾਨ ॥ ੬ ॥ ਕਹਯੋ ਜਿ ਪਟਾ ਮਾਫ ਲੁਟ ਦੇਵੈ ॥ ਤੌ ਹਮ ਕੋ ਲੇ ਸੰਗ ਸਿਧੇਵੈ ॥ ਸੁਨ ਪੰਮੇ ਮਾਨੀ ਲਿਖ ਦੀਨ ॥ ਹਰਖਤ ਨਿਮਕ ਹਰਾ-ਮਿਨ ਲੀਨ ॥ ੭ ॥ ਨਿਜ ਨਿਜ ਜੱਥੇ ਕੋ ਸਮਝਾਏ ॥ ਤਤ ਛਿਨ ਜ਼ੀਨ [2]ਤੁਰੰਗਮ ਪਾਏ ॥ ਅਰਧ ਨਿਸਾ ਲਖ ਗੀਦੀ ਭਾਗੇ ॥ ਜਾਇ ਮਿਲੇ ਆਵਤ ਨ੍ਰਿਪ ਆਗੇ ॥ ੮ ॥ ਝੁਕ ਸਲਾਮ ਕੀਨੀ ਤਿਸ ਕਾਲਾ ॥ ਫਤੇ ਭੀਮ ਮਨ ਹਰਖ ਬਿਸਾਲਾ ॥ ਸਨਮਾਨੇ ਦੀਨੇ ਸਿਰੁਪਾਏ ॥ ਫਤੇ ਸ਼ਾਹਿ ਪੁਨ ਐਸ ਅਲਾਏ ॥ ੯ ॥ ਕਹੋ ਗੁਰੂ ਸੁੱਧ ਸੈਨਾ ਕੈਸੇ ॥ ਤਬ ਹਯਾਤ ਖਾਂ ਬੋਲਯੋ ਐਸੇ ॥ ਗੁਰ ਢਿਗ ਅਪਰ ਸੈਨ ਹੈ ਕਹਾਂ ॥ ਪਿਖ ਹਮ ਕੋ ਸੋ ਲਰਬੋ ਚਹਾਂ ॥ ੧੦ ॥ ਹਮ ਆਏ ਸਭ ਤੁਮਰੇ ਪਾਊ ॥ ਬਾਕੀ ਰਯੋ ਖ਼ੁਦਾ ਕੋ ਨਾਊ ॥ ਮਿਲੇ ਗਵਾਰ ਕਛਕ ਸੁਨ ਲੀਜੈ ॥ ਹਸਬੇ ਜੋਗ ਭੂਪ ਲਖ ਲੀਜੈ ॥ ੧੧ ॥ ਜੱਟ ਕ੍ਰਿਖੀ ਕੇ ਕਰਬੇ ਹਾਰੇ ॥ ਨਾਈ ਬਾਮ੍ਹਨ ਸੂਦ ਸੁਨਾਰੇ ॥ ਬਨੀਏਂ ਰੋੜੇ ਔਰ ਲੁਹਾਰ ॥ ਝੀਵਰ ਜਾਤ ਕਲਾਲ ਨਿਹਾਰ ॥ ਖਾਤੀ ਛੀਂਬੇ ਔਰ ਲੁਬਾਣੇ ॥ ਛੱਤੀ ਜਾਤ ਸਨਾਤ ਪਛਾਣੇ ॥ ਕਹ ਲਗ ਕਹੈਂ ਜੁ ਭਏ ਇਕੱਤ੍ਰਾ ॥ ਸੁਨ ਬੰਦੂਕ ਹੈਂ [3]ਤਿੱਤ੍ਰਾ ਬਿੱਤਰਾ ॥ ੧੩ ॥ ਸੁਨ ਕਰ ਮੂਢ ਹਸੈਂ ਨਹਿੰ ਜਾਨੈਂ ॥ ਗੁਰ ਬਲ ਪਾ ਇਹਿ ਹੀ ਰਦ ਭਾਨੈਂ ॥ ਚਲੇ ਆਇ ਜੀਤਨ ਇਛ ਧਾਰੇ ॥ ਗਰਬਤ ਕਰ ਹੈਂ ਮਾਰ ਬਕਾਰੇ ॥ ੧੪ ॥

ਦੋਹਿਰਾ ॥ ਇਤ ਸ੍ਰੀ ਗੋਬਿੰਦ ਸਿੰਘ ਜੀ ਲਾਗਯੋ ਸੁਬਹਿ ਦਿਵਾਨ ॥
ਬਡ ਭਾਗੀ ਸਿਖ ਦਰਸ ਹੈਂ ਲਹੈਂ ਗਿਆਨ ਵਿਗਜਾਨ ॥ ੧੫ ॥

---

੧ ਖ਼ਜ਼ਾਨਾ ੨ ਘੋੜਿਆ ੩ ਖਿਲਰ ਜਾਣਗੇ

ਚੌਪਈ ॥ ਤਬ ਕਾਲੇ ਖਾਂ ਗੁਰ ਢਿਗ ਆਯੋ ॥ ਝੁਕ ਸਲਾਮ ਕਰ ਅਸ ਬਿਧ ਗਾਯੋ॥ਹੇ ਸਤਿਗੁਰ ਮਮ ਸੰਗੀ ਚਾਰੇ॥ਨਿਮਕ ਹਰਾਮੀ ਗਏ ਸਿਧਾਰੇ ॥ ੧੬ ॥ ਸੈਨ ਨਿਜੋ ਨਿਜ ਸੰਗ ਸੁ ਲੀਨ ॥ ਗਏ ਨ੍ਰਿਪਨ ਢਿਗ ਸੁਨੋ ਪ੍ਰਬੀਨ ॥ ਸੁਨ ਸ੍ਰੀ ਸਤਿਗੁਰ ਮੁਖਹੁੰ ਉਚਾਰਾ ॥ ਨਹਿ ਪ੍ਰਵਾਹਿ ਕਛ ਲੇਹੁ ਬਿਚਾਰਾ ॥ ੧੭ ॥ ਜਹਿ [1]ਮ੍ਰਿਤ ਤੇ ਭੈ ਧਰ ਕਰ ਗਏ ॥ ਸੋ ਤਿਨ [2]ਅਗ੍ਰ ਸੁ ਠਾਂਢੀ ਅਏ ॥ ਧਾਰੀ ਮਮਤਾ ਲੂਟ ਖਜਾਨੇ ॥ ਗਯੋ ਇਮਾਨ ਨਾਹਿੰ ਮਨ ਆਨੇ ॥ ੧੮ ॥ ਨਿਮਕ ਖਾਇ ਕਰ ਕੀਨਬੁਰਾਈ ॥ ਗੀਦੀ ਇਸ ਤੇ ਨਰਕ ਸਿਧਾਈ ॥ ਤੂੰ ਕਯੋ ਨ ਭ੍ਰਾਤਨ ਸੰਗ ॥ ਚਹੁ ਗਵਨੋ ਤੌ ਗਮੌਂ ਨਿਸੰਗ ॥ ੧੯ ॥ ਹਮ ਤੋ ਓਟ ਅਕਾਲੀ ਧਰਹੈਂ ॥ ਹਨੈ ਸ਼ਤ੍ਰ ਜਬ ਸੰਘਰ ਪਰ ਹੈਂ ॥ ਸੁਨ ਕਾਲ੍ਹੇ ਕਰ ਜੋਰ ਬਖਾਨੀ ॥ ਹੇ ਸ੍ਰੀ ਸਤਿਗੁਰ ਜੀ ਬਲ ਖਾਨੀ ॥ ੨੦ ॥ ਦਾਸ ਜਾਨ ਨਿਜ ਨਿਜ ਢਿਗ ਰਾਖੋ ॥ ਅਪਰ ਓਟ ਨਹਿੰ ਮਨ ਮਹਿੰ [3]ਕਾਖੋ ॥ ਸੁਨ ਸ੍ਰੀ ਮੁਖ ਤੇ ਸਾਧ ਉਚਾਰਾ॥ [4]ਕੰਚਨ ਕਟਕ ਦੀਨ ਤਿਸ ਬਾਰਾ॥੨੧॥ਦੋਹਿਰਾ ॥ਗੁਰਢਿਗਰਹਿਤ [5]ਸਦੀਵ ਹੀ ਸੰਤ ਉਦਾਸਿਨ ਭੀਰ ॥ ਦਾਸ ਕ੍ਰਿਪਾਲ ਮਹੰਤ ਥੇ ਮੰਡਲੀ [6]ਪੰਜ ਸ਼ਤ ਤੀਰ॥੨੨॥ਚੌਪਈ॥ਜਬ ਸਾਧਨਸੁਨਯੋ ਇਸ ਭਾਏ ॥ਬਾਈ ਧਾਰ ਕੇਨ੍ਰਿਪ ਚਢ ਆਏ ॥ ਅਰ ਪਠਾਨ ਗੇ ਸਭ ਅਬ ਭਾਗੇ ॥ਸਭ ਸਾਧਨ ਤਬ ਧੀਰਜ ਤਿਆਗੇ,॥ ੨੩ ॥ ਕੇਤਕ ਭੇਖੀ ਸਰਧਾ ਹਾਨੇ ॥ ਆਪਸ ਮਹਿੰ ਇਮ ਭਾਂਤ ਬਖਾਨੇ ॥ ਗੁਰ ਢਿਗ ਸੈਨ ਰਹੀ ਕਛ ਥੋਰੀ ॥ ਮਤ ਸ਼ਾਮਤ ਆ ਜੈ ਹੈ ਮੋਰੀ ॥ ੨੪ ॥ ਕਹੈਂ ਕਿ ਇਹ ਨਿਤ ਛਕੈਂ ਕਰਾਹਾ ॥ ਜੁਧ ਮਹਿੰ ਪਠੈਂ ਦੇਹਿੰ ਮਰਵਾਹਾ ॥ ਯਾਂਤੇ ਅਬ ਭਾਗੈਂ ਤੌ ਆਛੀ ॥ ਨਹਿ ਬਨ ਹੈ ਪਛਤਾਵਨ ਪਾਛੀ ॥ ੨੫ ॥ ਅਸ [7]ਮਸਲਤ

੧ ਜਿਸ ਮੌਤ ਦੇ ਡਰ ਤੋਂ ੨ ਉਹ ਉਨ੍ਹਾਂ ਦੇ ਅਗੇ ਖੜੀ ਹੈ ੩ ਇਛਾ ੪ ਸੋਨੇ ਦੇ ਕੜੇ ੫ ਹਮੇਸ਼ਾ ੬ ਪੰਜ ਸੌ ਪਾਸ ੭ ਸਲਾਹ

ਜੰਗਲ [1]ਮਿਸ ਗਏ ॥ ਮੁੜ ਕਰ ਸੋ ਆਵਤ ਨਹਿੰ ਭਏ ॥ ਤਿਨ ਕੋ ਦੇਖ ਅਪਰ ਘਬਰਾਏ ॥ ਗਏ ਦਿਸ਼ਾ ਪੁਨ ਲੌਟ ਨ ਆਏ ॥ ੨੬ ॥ ਪਰੀ ਰੈਨ ਥੀ ਪਸਰ ਅੰਧੇਰਾ ॥ ਲਗੀ ਸਮਾਧ ਮਹੰਤ ਸੁ ਹੇਰਾ ॥ ਭਾਗ ਗਏ ਸਭ ਇਕ ਨਹਿੰ ਰਹਯੋ॥ਪ੍ਰਾਤ ਸਿੱਖ ਲਖ ਗੁਰਢਿਗ ਕਹਯੋ ॥ ੨੭ ॥ ਪ੍ਰਭੁ ਜੀ ਸੰਤ ਗਏ ਸਭ ਭਾਗੇ ॥ ਥਿਰਯੋ ਮਹੰਤ ਏਕ ਤਿਹ ਜਾਗੇ ॥ ਸੁਨ ਗੁਰ ਹਸੇ ਕਹਯੋ ਤੁਮ ਜਾਵੋ ॥ ਬੁਲਾਇ ਮਹੰਤਹਿ ਇਤੇ ਲਿਆਵੋ ॥ ੨੮ ॥ ਹੁਕਮ ਸੁਨਤ ਗੁਰ ਕੋ ਸਿਖ ਗਯੋ ॥ ਧਯਾਨ ਬਿਖੈ ਥਿਤ ਦੇਖਤ ਭਯ ॥ ਅੰਗ ਹਲਾਇ ਸਮਾਧ ਛੁਟਾਈ ॥ ਬਿਕਸੇ ਲੋਚਨ ਜੁਤ [2]ਅਰਨਾਈ ॥ ੨੯ ॥ ਮਸਤਕ ਟੇਕ ਕਹਯੋ ਸਿਖ ਤਬੈ ॥ ਤੁਮ ਕੋ ਪ੍ਰਭੁ ਹਕਾਰਤ ਅਬੈ ॥ ਤਤ ਛਿਨ ਉਠਯੋ ਇਤੈ ਉਤ ਹੇਰਾ ॥ ਨਹਿੰ ਕੋ ਸਾਧ ਲਖਯੋ ਤਬ ਟੇਰਾ ॥ ੩੦ ॥ ਕਹਾਂ ਗਏ ਕੋ ਦੀਖਤ ਨਾਹੀਂ ॥ ਭਾਗੇ ਭੈ ਤੇ ਸਿੱਖ ਸੁ ਨਾਹੀਂ ॥ ਸੁਨ ਵਿਸਮਾਦ ਮਹੰਤ ਅਲਾਯੋ ॥ ਇਹੁ ਨਹਿੰ ਸੰਤਨ ਕਰਮ ਲਖਾਯੋ ॥ ੩੧ ॥ ਕਰਮ ਹੀਨ ਤਜ ਸਤਿਗੁਰ ਗਏ ॥ ਲੋਕ ਪ੍ਰਲੋਕਹਿ ਅਪਜਸ ਲਏ ॥ ਅਸ ਕਹਿਤੇ ਗੁਰ ਢਿਗ ਚਲ ਆਯੋ ॥ ਤਪ ਕੋ ਤੇਜ [3]ਦਿਪਤ ਅਧਕਾਯੋ ॥੩੨॥ ਰੋਕ [4]ਰਿਖੀਕਹਿ ਮਨ ਜਿਹ ਸਾਧਾ ॥ [5]ਦੀਰਘੁ ਜਟਾ ਜੂਟ ਸਿਰ ਬਾਧਾ ॥ [6]ਸਰਬੰਗਨ ਮਹਿੰ ਲਗੀ ਬਿਭੂਤਾ ॥ [7]ਕਟ ਕਪੀਨ ਕਸ ਬਡ ਅਵਧੂਤਾ ॥ ੩੩ ॥ ਇਕ ਤੂੰਬਾ ਕਰ ਪੀਵਨ ਬਾਰੀ ॥ [8]ਕੁਤਕਾ ਗਹਯੋ ਦੁਤਿਜ ਕਰ ਭਾਰੀ ॥ ਦੀਰਘ ਡੀਲ [9]ਓਜ ਜਿਹ ਭਾਰੀ ॥ ਆਇ ਗੁਰੂ ਢਿਗ ਬੰਦਨ ਧਾਰੀ ॥ ੩੪ ॥ ਮਨਹੁ ਬਿਸਨ ਢਿਗ [10]ਸ਼ੰਭੂਆਯੋ ॥ ਸ੍ਰੀ ਸਤਿਗੁਰ ਪਿਖ ਬਿਗਸ ਅਲਾਯੋ ॥ ਕਹੋ ਮਹੰਤ

---

੧ ਬਹਾਨੇ ੨ ਲਾਲੀ ਦੇ ਸਹਿਤ ੩ ਪ੍ਰਕਾਸ਼ ੪ ਇੰਦਰੀਆਂ
੫ ਲੰਬੀਆਂ ਜੜਾਵਾਂ ੬ ਸਾਰੇ ਅੰਗਾਂ ਵਿਚ ਧੂੜੀ ਲਗੀ ਹੈ ੭ ਲਕ ਨਾਲ ਧੋਤੀ
੮ ਸੋਟਾ ੯ ਬਲ ੧੦ ਸ਼ਿਵ ਜੀ

ਚੇਲਕਾ ਕਹਾਂ ॥ ਨਹਿੰ ਦੀਖਤ ਕੋਊ ਅਬ ਇਹਾਂ ॥ ੩੫ ॥ ਭਾਗੇ ਰਣ ਤੇ ਭੈ ਕੋ ਪਾਇ ॥ [1]ਖਾਮ ਖਜਾਲ ਤਿਨ ਭੇਖਿਨ ਆਇ ॥ ਤਿਨ ਕੋ ਥੋ ਨਹਿੰ ਹਮੇਂ ਲਰਾਨਾ ॥ ਸੁਨ ਮਹੰਤ ਕਹਿ ਜੋਰੇ [2]ਪਾਨਾ ॥੩੬॥ ਖੇਲ ਅਨੇਕ ਚਹੋ ਮਨ ਭਾਏ ॥ ਨਰ ਲੀਲ੍ਹਾ ਅਨੁਸਾਰ ਬਨਾਏ ॥ ਸਤਿਯੁਗ ਹਰਨਾਕਸ਼ ਸੰਘਾਰਾ ॥ ਤ੍ਰੇਤਾ ਮਹਿ ਰਾਵਨ ਕੋ ਮਾਰਾ ॥ ੩੭ ॥ ਦ੍ਵਾਪੁਰ ਜਰਾਸਿੰਧ ਤੇ ਆਦ ॥ [3]ਧ੍ਵੰਸੇ ਰਖੀ ਜਗਤ ਮਰਯਾਦ ॥ ਅਬ ਕਲ ਮੇਂ ਭੇ ਗੁਰ ਅਵਤਾਰਾ ॥ ਲੇਹੁ ਸੁ ਦੁਸ਼ਟਨ ਕੀ ਅਬ ਸਾਰਾ ॥ ੩੮ ॥ ਸਾਧ ਅਭਾਗੇ ਭੇਖੀ ਡਰੇ ॥ ਬਖ਼ਸ਼ਹੁ ਪ੍ਰਭ ਨਿਜ [4]ਬਿਰਦ ਸੰਭਰੇ ॥ ਸੁਨ ਪ੍ਰਸੰਨ ਭੇ ਸਤਿਗੁਰ ਕਹਯੋ ॥ ਬੀਜ ਮਹੰਤ ਰਾਖ ਤੈਂ ਲਹਯੋ । ੩੯॥ ਬਖਸ਼ੇ ਗੇ ਤਵ ਪਾਛੇ ਸਾਰੇ ॥ ਨਤ ਖ਼ਾਰਜ ਥੇ ਸੋ ਇਸ ਕਾਰੇ ॥ ਸੁਨ ਮਹੰਤ ਬਹੁ ਹਰਖ ਬਢਾਯੋ ॥ ਚਰਨ ਕਮਲ ਮਹਿੰ ਸੀਸ ਨਿਵਾਯੋ ॥ ੪੦ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਤੁਰਕਨ ਨਿਮਕ ਹਰਾਮ ਹੋਵਨ ਔ ਸਾਧੂ ਭਾਗਨ ਪ੍ਰਸੰਗ ਬਰਨਨੰ ਨਾਮ ਪੱਚੀਸਮੋਂ ਮੰਦਰਹਿ ॥ ੨੫ ॥

ਦੋਹਿਰਾ ॥ ਸੰਮਤ [5]ਦ੍ਵੈ ਸ਼ਤ ਬਿੰਸ ਪੁਨ [6]ਅਠ ਦਸ ਮਿਤੀ ਬਿਸਾਖ ॥
ਪਾਂਉਟ ਗੜ੍ਹ ਸਤਿਗੁਰ ਥਿਰੇ ਸਿੱਖ ਆਇ ਅਸ ਭਾਖ ॥੧॥

ਚੌਪਈ ॥ ਸਤਿਗੁਰ ਸੁਧ ਹਿਤ ਮੈਂ ਚਲ ਆਯੋ ॥ ਲਾਲ ਚੰਦ ਨੇ ਮੋਹਿ ਪਠਾਯੋ ॥ ਅਨ ਗਨ ਸ਼ੱਤ੍ਰ ਡੰਕ ਬਜਾਵਤ ॥ ਭੰਗਾਨੀ ਕੇ ਸਨਮੁਖ ਆਵਤ ॥ ੨ ॥ ਥੋਰ ਕਾਲ ਮਹਿੰ ਪਹੁਚੇ ਜਾਨਹੁ॥ ਆਗੇ ਜਿਮ ਰਾਵਰ ਮਨ ਭਾਨਹੁ॥ ਇਮ ਸੁਨ ਕਰ ਸਾਹਿਬ ਸਵਧਾਨਾ ॥ ਸ੍ਰੀ ਮੁਖ ਤੇ ਤਬ ਹੁਕਮ ਬਖਾਨਾ ॥ ੩॥ ਦਿਹੁ ਬਜਾਇ ਰਨਜੀਤ ਨਗਾਰਾ ॥ ਤਿਆਰ ਹੋਇ ਜਿਸ ਤੇ ਦਲ ਸਾਰਾ ॥ ਤਤ ਛਿਨ ਅਪਨੇ

---

[1] ਕਰੋ ਖਿਆਲ [2] ਹਥ [3] ਨਾਸ [4] ਧਰਮ [5] ਸੰਮਤ ਨਾਨਕ ਸ਼ਾਹੀ ੨੨੦
[6] ਵਸਾਖ

ਸ਼ਸਤ੍ਰ ਮੰਗਾਏ ॥ ਭਲੀ ਭਾਂਤ ਨਿਜ ਅੰਗ ਸਜਾਏ ॥ ੪ ॥ ਪ੍ਰਿਥਮ [1]ਭਗੌਤੀ ਗਾਤ੍ਰ ਡਾਰੀ ॥ ਮੁਸ਼ਟ ਜੜਾਊ ਤੀਛਨ ਧਾਰੀ ॥ ਪੁਨ [2]ਖਤੰਗ ਪੂਰ [3]ਭਾਥਾ ਕਸਯੋ ॥ ਪੇਟੀ ਬੰਨ੍ਹ ਕਟਾਰ ਵਿਚ ਧਸਿਯੋ ॥ ਹਾਥ ਸਰਾਸਨ ਗਹਿ ਰਿਪ ਘਾਯੋ ॥ [4]ਅਸਵ ਸੁ ਨੀਲਾ ਤਬ ਮੰਗਵਾਯੋ ॥ ਤਤ ਛਿਨ ਦਾਸ ਸਿੰਗਾਰ ਲਿਆਯੋ ॥ ੬ ॥ ਤਬ ਗੁਰ ਸ੍ਰੀ ਅਕਾਲ ਧਿਆਯੋ ॥ ਨਵ ਗੁਰ ਨਾਮ ਸਿਮਰ ਸੁਖ ਪਾਯੋ॥ ਹੋਹੁ ਸਹਾਇ [5]ਬਿਜੈ ਕੋ ਦੀਜੈ ॥ ਇਹੁ ਕਾਮਨ ਅਬ ਪੂਰ ਕਰੀਜੈ ॥ ੭ ॥ ਕਰ ਅਰਦਾਸ [6]ਤੁਰੰਗ ਅਰੋਹੇ ॥ ਕੋ ਉਪਮਾ ਕਹੋਂ ਜਸ ਗੁਰ ਸੋਹੇ ॥ ਭ੍ਰਾਤਾ ਪੰਚਹੁ ਤਬ ਚਲ ਆਇ ॥ ਜਨ ਪਾਂਡਵ ਮੈ ਸ਼ਸਤ੍ਰ ਸੁਹਾਏ ॥ ੮ ॥ ਸੰਗੋ ਸ਼ਾਹਿ ਬਿਸਾਲ ਜਿਨ੍ਹੋਂ ਮਹਿੰ ॥ [7]ਆਯੁਧ ਬਿੱਦਯਾ [8]ਨਿਪੁਨ ਤਿਨੋਂ ਮਹਿੰ ॥ ਜੀਤ ਮੱਲ ਦੂਜੇ ਬਡ ਜੋਧਾ ॥ਰਿਪ ਗਨ [9]ਮ੍ਰਿਗਨ ਸ਼ੇਰ ਜਿਮ ਕ੍ਰੋਧਾ ॥ ੯ ॥ ਨਾਮ ਗੁਪਾਲ ਚੰਦ ਹੈ ਤੀਜੋ ॥ ਜਿਹ ਸਮ ਤੁਪਕ ਹੜੈ ਨਹਿੰ ਬੀਜੋ ॥ ਚਤੁਥ ਗੰਗਾ ਰਾਮ ਸੁਹਾਯੋ ॥ ਸ਼ਸਤ੍ਰ ਸਜਾਇ ਜੰਗ ਹਿਤ ਲਿਆਯੋ ॥ ੧੦ ॥ ਪੰਥਮ ਚਢਯੋ ਮਾਹਰੀ ਚੰਦ ॥ ਰਹਿਤ ਉਤਾਇਲ ਸ਼ਤ੍ਰ ਨਿਕੰਦ ॥ ਨੰਦ ਚੰਦ ਪ੍ਰੋਹਤ ਤੇ ਆਇ ॥ ਸਭ ਕੀ ਦਿਸ ਗੁਰ ਦ੍ਰਿਸ਼ਟ ਲਗਾਇ ॥ ੧੧ ॥ ਪਿਖ ਕਰ ਬੰਕੇ ਬੀਰ ਮਹਾਨਾ ॥ ਸ੍ਰੀ ਸਤਿਗੁਰ ਤਬ ਹੁਕਮ ਬਖਾਨਾ ॥ ਬਿਨਾ [10]ਬਿਲੰਬ ਚਲੋ ਅਬ ਜਾਇ ॥ ਬਜਯੋ ਕੂਚ ਰਨਜੀਤ ਤਦਾਇ ॥ ੧੨ ॥ ਭੁਜੰਗ ਪ੍ਰਯਾਤ ਛੰਦ ॥ ਰਿਦੈ ਉਤਸਾਹੰ ਮਹਾਂ ਬੀਰ ਹੋਹੇ ॥ ਗੁਰੂ ਸੰਗ ਚਾਲੇ ਮਹਾਂ ਬੀਰ ਸੋਹੇ ॥ ਬਕੇ ਸੂਰ ਊਚੇ ਸੁ ਮਾਰਾ ਬਕਾਰਾ ॥ ਪ੍ਰਭੂ ਕੇ ਸੁਨਾਵੈਂ ਪਹਾਰੀ ਸਿੰਘਾਰਾ ॥ ੧੩ ॥ ਭਏ ਸੌਨ ਆਛੇ ਬਿਜੇ ਦੇਨ ਵਾਰੇ ॥

---

੧ ਭਲਵਾਰ  ੨ ਤੀਰ  ੩ ਤਥਾ ਜਿਸ ਵਿਚ ਤੀਰ ਪਾਏ ਹੁੰਦੇ ਹਨ
੪ ਘੋੜਾ  ੫ ਫਤੇ  ੬ ਘੋੜੇ ਤੇ ਸਵਾਰ  ੭ ਸ਼ਸਤ੍ਰ  ੮ ਚਤਰ
੯ ਹਰਨ  ੧੫ ਦੇਰ ਤੋਂ ਬਿਨਾਂ

ਤਹਾਂ ਸ਼ੀਘ੍ਰ ਪਹੁੰਚੇ ਜਹਾਂ ਸਸ ਲਾਰੇ ॥ ਉਤੈ ਸ਼ਤ੍ਰ ਸੈਨਾ ਘਟਾ ਬਾਂਧ ਆਈ ॥ ਦਯਾ ਰਾਮ ਹ੍ਵੈ ਨੇਰ ਗੁਰ ਸੋਂ ਅਲਾਈ ॥ ੧੪ ॥ ਪਿਖੌ ਸ਼ੱਤ੍ਰ ਸੈਨਾ ਸੁ ਲੇਹੋ ਪਛਾਨੰ ॥ ਸੁ ਲੂਨੰ ਹਰਾਮੀ ਦਿਸਾ ਦਾਹਿ ਖਾਨੰ ॥ ਹਰੀ ਚੰਦ ਰਾਜਾ ਹੰਡੂਰੀ ਸੁ ਜੋਧਾ ॥ ਧਨਰ ਬਾਨ ਬਿੱਦਯਾ ਮਹਾਂ ਧਾਰ ਬੋਧਾ ॥੧੫॥ਦਿਸਾ ਬਾਹਿ ਭੀਮੰ ਫਤੇ ਹੈਂ ਖਰੋਏ ॥ ਚਹੈਂ ਜੁੱਧ ਛੇਰਯੋ ਅਬੈ ਨੇਰ ਹੋਏ ॥ ਕਹਾਂ ਰੈਨ ਅੰਧੇਰ ਜੈਸੇ ਪਹਾਰੀ ॥ ਤਰਨ ਰਵਾਰੰ ਤੇਜ ਤੇ ਤੁਰਤ ਮਾਰੀ ॥ ੧੬ ॥ ਦਿਹੋ ਆਇਸੰ ਅਬੈ ਛੇਰੈਂ ਲਰਾਈ ॥ ਸੰਗੋ ਸ਼ਾਹ ਸੰਗੰ ਗੁਰੂ ਐਸ ਗਾਈ ॥ ਗਢੋ ਰਨੰ ਖੰਭਾ ਸੁ ਜੰਗੰ ਮਚਾਵੋ ॥ ਅਕਾਰੰ ਕ੍ਰਿਪਾ ਤੇ ਪਹਾਰੀਨ ਘਾਵੋ ॥ ੧੭ ॥

ਦੋਹਿਰਾ ॥ ਸੁਨ ਸੰਗੋ ਸੈਨਾ ਪਤੀ ਰਣ ਥੰਭਾ ਗਡ ਦੀਨ ॥
ਸਭ ਸੈਨਾ ਪ੍ਰਤ ਐਸ ਬਿਧ ਹੁਕਮ ਸੁ ਭਾਖਨ ਕੀਨ ॥੧੮॥

ਚੌਪਈ ॥ ਇਸ ਤੇ ਅਗ੍ਰ ਲਰੋ ਜਿਤ ਚਾਹੋ ॥ ਇਸ ਪਾਛੇ ਨਹਿੰ ਪਾਵ ਚਲਾਹੋ ॥ ਅਸ ਕਹਿ ਅਰਧ ਸੈਨ ਸੰਗ ਲੀਨ ॥ ਅਰਧ ਗੁਰੂ ਢਗ ਤਿਜ ਤਬ ਦੀਨ ॥ ੧੯ ॥ ਅਗ੍ਰ ਹੋਇ ਨੀਵਾਹਨ ਜੋਵਾ ॥ ਹ੍ਵੈ ਠਾਂਢੋ ਸ਼ੱਤ੍ਰ ਦਿਸ ਜੋਵਾ ॥ਉਤ ਤੇ ਹਰੀ ਚੰਦ ਭੂਪਾਲਾ॥ਲੇ ਸੈਨਾ ਆਯੋ ਬਲ ਨਾਲਾ ॥ ੨੦ ॥ ਸੰਗੋ ਦਿਸਾ ਬਾੜ੍ਹ ਕਰ ਦਈ ॥ ਥੇ ਨੀਚੋ ਸਭ ਨਿਫਲੀ ਗਈ ॥ ਇਤ ਤੇ ਸੰਗੋ ਸ਼ਲਖ ਕਰਾਈ ॥ ਲਗੀ [1]ਅਚੂਕ ਸੂਰ ਹੈ ਘਾਈ ॥ ੨੧ ॥

ਭੁਜੰਗ ਪ੍ਰਯਾਤ ਛੰਦ ॥ ਭਯੋ ਨਾਦ ਭਾਰੀ ਇਕੰ ਬਾਰ ਐਸੇ ॥ ਤਪੈ ਰੇਤ ਤੇ ਧਾਨ ਭੂਜੰਤ ਜੈਸੇ ॥ ਹਰੀ ਚੰਦ ਸੈਨੰ ਬਢਾਈ ਸੁ ਲਿਆਵੈ ॥ ਦੁਗਾੜੇ ਗੁਰੂ ਸੈਨ ਦੀਹੰ ਚਲਾਵੈ ॥ ੨੨ ॥ ਫਤੇ ਸ਼ਾਹ ਪਾਛੇ ਬਿਲੋਕੀ ਲਰਾਈ ॥ ਹਰੀ ਚੰਦ ਕੇ ਭੱਟ ਗੇ ਬਹੁਤ ਘਾਈ ॥ ਤਬੈ ਭੀਖਨੰ ਖਾਨ ਤੀਂ ਬੁਲਾਯੋ ॥ ਅਗਾਰੀ ਖਰੋ ਦੇਖ ਐਸੇ ਅਲਾਯੋ

[1] ਚੂਕਣ ਤੋਂ ਰਹਿਤ

॥ ੨੩ ॥ ਸੁ ਲੂਟੰ ਤੁਮੈ ਮਾਫ ਸਗਰੀ ਕਰਾਈ ॥ ਜਟੰ ਨਾਈ ਸੈਨਾ
ਗੁਰੂ ਕੀ ਸੁਨਾਈ ॥ ਹੁਵੈ ਅਗ੍ਰ ਕਜੋਂ ਨਾ ਹਤੇ ਦੇ [1]ਪਲਾਵੈ ॥ ਲੂਟੇ
ਜਹਿ [2]ਕੋਸ਼ੰ ਮਹਾਂ ਦਰਬ ਪਾਵੈ ॥ ੨੪ ॥ ਸੁਨੀ ਭੀਖਨੰ ਖਾਨ ਸੈਨਾਂ
ਪਠਾਨੀ ॥ ਲਈ ਸੰਗ ਗਰਬੇ ਕਹੈ ਮੂਢ ਬਾਨੀ ॥ ਹੱਲਾ ਸੁ ਘਾਲੋ
ਇਕੰਬਾਰ ਐਸੇ ॥ ਸੁ ਪਹੁਟੇ ਪਹੂਚੇ ਲੁਟੋ ਕੋਸ਼ ਜੈਸੇ ॥ ੨੫ ॥ ਸੁਨਯੋ
ਸੈਨ ਪੱਠਾਨ [3]ਹੇਲਾ ਸੁ ਕੀਨਾ ॥ ਗੁਰੂ ਪੇਖ ਦੀਵਾਨਸੋਂ ਭਾਖ ਦੀਨਾ ॥
ਦਯਾ ਰਾਮ ਕੋ ਸੰਗ ਲੀਜੇ ਬੁਲਾਈ ॥ ਦੋਊ ਬੀਰ ਸੈਨਾ ਲੇਹੁ ਸਾਮੁ-
ਹਾਈ ॥ ੨੬ ॥ ਪ੍ਰਭੂ ਆਇਸੰ ਪਾਇ ਅਗ੍ਰੰ ਸਿਧਾਏ ॥ ਸੁ ਲੂਨੰ
ਹਰਾਮੰ ਪੇ ਬਾਨੰ ਤਜਾਇ ॥ ਲਯੋ ਰੋਕ ਹੇਲਾ ਮਚਯੋ ਜੁੱਧ ਘੋਰਾ ॥
ਲਗੇ ਤੀਰ ਬੰਦੂਕ ਅੰਗਾਨ ਫੇਰਾ ॥ ੨੭ ॥ ਇਤੇ ਕਾਲ ਮੈਂ ਟੋਲ
ਬਡ ਏਕ ਆਯੋ ॥ ਗੁਰੂ ਪੱਖ ਹ੍ਵੈ ਕੈ ਤੁਫੰਗੰ ਚਲਾਯੋ ॥ ਪ੍ਰਭੂ ਡੀਠ
ਡਾਰੀ ਬਿਲੋਕੇ ਸਪਾਹੀ ॥ ਤਬੈ ਏਕ ਧਾਯੋ ਚਲਯੋ ਆਇ ਪਾਹੀ ॥
੨੮ ॥ ਗੁਰੂ ਤੀਰ ਹ੍ਵੈ ਕੈ ਕਰੀ ਤਾ ਸਲਾਮੰ ॥ ਕਹਯੋ ਸ਼ਾਹ ਬੁੱਧੂ ਸੁ
ਜੋਧਾ ਤਮਾਮੰ ॥ ਮੁਰੀਦੰ ਸਕੇਲੇ ਸਭੈ ਸਾਤ ਸੱਯਾ ॥ ਅਹੈਂ ਚਾਰ ਪੁਤ੍ਰੰ
ਜੁਗੰ ਸੰਗ ਭੱਯਾ ॥ ੨੯ ॥ ਗੁਰੂ ਸੇਵ ਮੈਂ ਹਾਜ਼ਰਾ ਆਨ ਹੋਯੋ ॥ ਪਰਾ
ਬੰਧ ਠਾਂਢੇ ਚਹੈ ਜੰਗ ਢੋਯੋ ॥ ਭਏ ਲੋਨ ਖੈ ਕੈ ਹਰਾਮੀ ਪਠਾਨੰ ॥
ਸੁਨੀ ਬਾਤ ਸਾਰੀ ਸੁ [4]ਹੈਫੰ ਬਖਾਨੰ ॥ ੩੦ ॥ ਇਸੀ ਹੇਤ ਆਨ
[5]ਮੌਜੂਦ ਹੋਵਾ ॥ [6]ਉਪਾਲੰਬ ਰਖਵਾਨ ਕੋ ਚਾਹਿ ਧੋਵਾ ॥ ਸੁਨਯੋ
ਭੇਤ ਪ੍ਰਭ ਜੀ ਪ੍ਰਸੰਨੇ ਬਿਸਾਲਾ ॥ ਪਿਖਯੋ ਖਾਨ ਕਾਲਾ ਜੁ ਨਿਮਕੰ
ਹਲਾਲਾ ॥ ੩੧ ॥ ਕਹਯੋ ਸੰਗ ਤਾਹੰ ਨਿਜੰ ਸੈਨ ਲੀਜੈ ॥ ਬੁਧੂ
ਸ਼ਾਹਿ ਕੀ [7]ਕੁੰਮਕੰ ਜਾਇ ਕੀਜੈ ॥ ਆਇਸ ਕੋ ਪਾਯੋ ਤਬੈ ਸ਼ੀਘ੍ਰ
ਧਾਯੋ ॥ ਮਿਲਯੋ ਸ਼ਾਹਿ ਸੰਗੰ ਸਲਾਮੰ ਅਲਾਯੋ ॥ ੩੨ ॥ ਕਹਯੋ

੧ ਭਜਾਓ ੨ ਖਜ਼ਾਨਾ ੩ ਹਲਾ ੪ ਅਫਸੋਸ ੫ ਸਾਮਣੇ
੬ ਉਲਾਂਭਾ ੭ ਫੌਜ

ਸ਼ਾਹਿ ਸ਼ਾਬਾਸ਼ ਪੂਤੰ ਪਠਾਨਾ ॥ ਇਕੰ ਤੌਹਿ ਰਾਖੀ ਹਮਾਰੀ ਸੁ ਆਨਾ ॥ ਦੀਨੰ ਬਿਦੀਨੰ ਭਏ ਅਪ੍ਰ ਸਾਰੇ ॥ ਮਰੈਂ ਕਾਫਰੰ ਹ੍ਵੈ ਕੈ ਦੋਜ਼ਕ ਪਧਾਰੈਂ ॥ ੩੩ ॥ ਕਹਯੋ ਐਸ ਪੁਨ ਅਗ੍ਰ ਹ੍ਵੈ ਜੰਗ ਛੇਰਾ ॥ ਹਤੇ ਤੀਰ ਬੰਦੂਕ ਕੁਹੀਆਨ ਝੇਰਾ ॥ ਗੋਪਾਲ ਚੰਦੰ ਨ੍ਰਿਪੰਹੇਰ ਸ਼ਾਹੰ ॥ ਪਰੀ ਛੇਰ [1]ਕੋਹੀ ਸੁਢੋਲੰ ਬਜਾਹੰ ॥੩੪॥ ਅਰੇ [2]ਸਾਮੁਹੇ ਆਇ ਮਾਚੀ ਲਰਾਈ ॥ ਨ੍ਰਿਪਾਨੰ ਕੀ ਤਾਕਤ ਗੁਨੰ ਥਾਨ ਥਾਈ ॥ ਹੁਵੈ ਮਾਰ ਮਾਰੀ ਮਚਯੋ ਜੁੱਧ ਭਾਰੀ ॥ ਬਿਜੈ ਦਿੱਸ ਦੋਹਾਨ ਕੇ ਇੱਛ ਧਾਰੀ ॥ ੩੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਪ੍ਰਥਮ ਜੁੱਧ ਭੰਗਾਨੀ ਪ੍ਰਾਰੰਭ ਪ੍ਰਸੰਗ ਬਰਨਨੰ ਨਾਮ ਛੱਬੀਸਮੋਂ ਮੰਦਰਹਿ ॥ ੨੬ ॥

ਦੋਹਿਰਾ ॥ ਸ੍ਰੀ ਗੁਰ ਗੋਬਿੰਦ ਸਿੰਘ ਜੀ ਊਚ ਸਥਾਨ ਸੁਹਾਇ ॥
ਪਿਖੈਂ ਜੁੱਧ ਤੀਨਹੁੰ ਦਿਸਾ ਲਹੈਂ ਸੂਰ [3]ਹੁਲਸਾਇ ॥ ੧ ॥
ਇਕ ਦਿਸ ਸੰਗੋ ਸ਼ਾਹਿ ਭਟ ਹਰੀ ਚੰਦ ਅਗਵਾਇ ॥
ਨੰਦ ਚੰਦ ਦਿਸ ਦੂਸਰੇ ਸੰਗ ਹਯਾਤ ਲਰਾਇ ॥ ੨ ॥

ਪਾਧੜੀ ਛੰਦ ॥ ਇਕ ਦਿਸਾ ਬਿਖੈ ਲੈ [4]ਸੁਭਟ ਬ੍ਰਿੰਦ ॥ ਰੁਪ ਰਹਯੋ ਸ਼ਾਹਿ ਬੁੱਧੂ ਬਿਲੰਦ ॥ ਜੋ ਹੁਤੀ ਛੇਰ [5]ਗਿਰਪਤਨ ਕੇਰ ॥ ਛੇਰਤ [6]ਤੁਫੰਗ ਰਾਖੇ ਸੁ ਘੇਰ ॥ ੩ ॥ ਬਹੁ ਮਚਯੋ [7]ਰੌਰ ਬਕ ਮਾਰ ਮਾਰ ॥ ਹਥਯਾਰ ਸਮੂਹ ਪ੍ਰਹਾਰ ਡਾਰ॥ ਬਹੁ ਬਜਤ [8]ਦੁੰਦਭੀ ਦਿਸਨ ਦੋਇ ॥ ਘਨ ਭੇਰ ਭੁੰਕਾਰਨ ਸਬਦ ਹੋਇ ॥ ੪ ॥ ਭਟ ਛੇਰਨ ਅਗ੍ਰ ਬਜੰਤ ਢੋਲ ॥ ਸਭ ਪਰੇ ਧਾਇ ਬਡ ਬੋਲ ਬੋਲ ॥ਇਕਵਾਰ ਪਰੇਗਨ ਗਿਰਨਲੋਕ॥ਗਨਗਿਰਨਲਾਗਕਰਦੂਵਦੋਕ।੫। [9]ਗੁਲਕਾਨਕੇਰ ਬਰਖਾ

---

੧ ਪਹਾੜੀ ੨ ਸਾਮਣੇ ੩ ਪ੍ਰਸੰਨ ਹੋਕੇ ੪ ਸੂਰਮੇ
੫ ਪਹਾੜੀ ਰਾਜੇ ੬ ਬੰਦੂਕ ੭ ਰੌਲਾ ੮ ਨਗਾਰੇ
੯ ਗੋਲੀਆਂ

ਹੁਵੰਤ ॥ ਘਨ ਦੋਇ ਮਨੋ [1]ਕਰਕਾ ਪਰੰਤ ॥ [2]ਛਿਤ [3]ਸ੍ਰੋਣਤ ਬਿਥਰਜੇ
ਰੰਗ ਲਾਲ ॥ ਬਹੁ ਮਰੇ ਹੇਰ ਗਿੱਝੈਂ ਬਿਸਾਲ ॥ ੬ ॥ [4]ਭਰਮੀ
ਅਨੇਕ [5]ਨਭ ਆਇਆਇ ॥ਗਨ ਰਰੈਂ ਨਾਦ ਪਲਖਾਇਖਾਇ॥ ਗਿਰ
ਲੋਕਨ ਕਿਜ [6]ਹੇਲਾ [7]ਕਰਾਲ ॥ ਨ੍ਰਪ ਰਹਯੋ ਸ਼ਾਹਿ ਬੁੱਧੂ ਬਿਸਾਲ ॥
੭ ॥ ਸਭ ਲੀਨ ਚਾਲ ਪਗ ਨਾਹਿ ਹਾਲ॥ ਸਭ ਲੇ ਮੁਰੀਦ ਪਰਹਾਰ
ਡਾਲ ॥ ਬਹੁ ਹਤੇ ਸ਼ੱਤ੍ਰ ਲੀਯ ਜੰਗ ਤੋਲ ॥ ਕਰ ਹਲਾ ਹੂਲ ਬਹੁ
ਰੋਲ ਝੋਲ ॥ ੮ ॥ ਸੁਤ ਚਤ੍ਰ ਪੀਰ ਲੇ ਧਾਇ ਜਾਇ॥ਗੁਲਕਾਨ ਬਿੰਦ
ਬਰਖਾ ਕਰਾਇ ॥ ਤਬ ਝਟਾ ਵੱਟ ਗਿਰ ਪਰੇ ਸੂਰ ॥ ਬਹੁ ਮਰੇ
ਪਹਾਰੀ ਮਿਲੇ ਧੂਰ ॥ ੯ ॥ ਸਤਿਗੁਰੂ ਦਿਖਾਵਨ ਕੇਰ ਹੇਤ ॥ ਬਹੁ
ਪਰਯੋ [8]ਓਜ ਰੁਪ ਜੰਗ ਖੇਤ ॥ ਪੁਨ ਧਾਇ ਕੀਨ ਹੇਲਾ ਕਰਾਲ ॥
ਲਰ ਮਰੇ ਮਾਰ ਕਰ ਭਟਨ [9]ਜਾਲ ॥ ੧੦ ॥ ਕਰ ਵਾਰ ਨਿਕਾਰਯ
ਏਕ ਵਾਰ ॥ ਗਿਰ ਨਰਨ [10]ਨਿਕੰਦਤ ਵਾਰ ਵਾਰ ॥ ਨਹਿੰ [11]ਜਮੇ
ਪਾਇ ਚਾਲੈ ਪਲਾਇ ॥ [12]ਗਿਰ [13]ਤਰਨ ਓਟ ਆਪਾ ਬਚਾਇ ॥
੧੧ ॥ ਤਬ ਪਿਖ ਗੁਲੇਰੀਆ ਨ੍ਰਿਪ ਗੁਪਾਲ ॥ ਹਿਤ ਗਯੋ ਧਾਇ ਲੇ
ਭਟਨ ਜਾਲ ॥ ਗੁਲਕਾਨ ਬਿੰਦ ਬਰਖਾ ਸੁ ਕੀਨ ॥ ਬਕ ਮਾਰ ਮਾਰ
ਬਡ ਓਜ ਦੀਨ ॥ ੧੨ ॥ ਸੁਤ ਚਤ੍ਰ ਭਾਈ ਜੁਗ ਬਲ਼ ਬਿਸਾਲ ॥
ਹੁਇ ਖਰੇ ਅਗ੍ਰ ਪਿਖ ਕੇ ਗੁਪਾਲ ॥ ਸਲਖੇਂ ਤੁਫੰਗ ਗੁਲਕਾਨ ਕੇਰ
॥ ਗਿਰ ਨਰਨ ਮਾਰ ਦ੍ਰਿਢ ਹ੍ਵੈ ਦਲੇਰ ॥ ੧੩ ॥ ਟੋਲਾ ਮੁਰੀਦ ਕਾਲੇ
ਸੁ ਖਾਨ ॥ ਸਭ [14]ਕੁਪੇ ਕੀਨ ਨੰਗੇ ਕ੍ਰਿਪਾਨ ॥ [15]ਰਿਸ ਕਰ ਗੁਪਾਲ
ਊਚੇ ਕਹੰਤ ॥ ਕਿਮ ਭਾਜ ਪਾਏ ਚਾਲੇ ਡਰੰਤ ॥ ੧੪ ॥ ਅਬ ਹਟੋ
ਬੀਰ ਮੈਂ ਹੋਂ ਸਹਾਇ ॥ ਜੋ ਅਰੇ ਅਗ੍ਰ ਤਿਨ ਲੇਹਿੰ ਘਾਇ ॥ ਬਚ ਸੁਨੇ

---

੧ ਕੜਕ ਕੇ ੨ ਧਰਤੀ ੩ ਲਹੂ ੪ ਚਕਰ ੫ ਅਕਾਸ਼
੬ ਹਲਾ ੭ ਭਿਆਨਕ ੮ ਬਲ ੯ ਸੰਮੂਹ ੧੦ ਕਟਦੇ ਹਨ
੧੧ ਪੈਰ ਨਹੀ ਟਿਕੇ ੧੨ ਪਹਾੜ ੧੩ ਦਰਖ਼ਤਾਂ ਦੀ ੧੪ ਗੁਸੇ ਵਿਚ ੧੫ ਕ੍ਰੋਧਵਾਨ

ਨ੍ਰਿਪਤ ਕੇ ਹਟੇ ਬੀਰ ॥ ਛੋਰਤ ਤੁਫੰਗ ਗੁਲਕਾਨ ਤੀਰ ॥ ੧੫ ॥ ਜਬ ਹੇਲ ਕੀਨ ਤਰ ਧੂਮ ਧਾਮ ॥ ਢੋਲਨ ਬਜਾਇ ਡੰਕਤ ਤਮਾਮ ॥ ਮਿਲ ਪਰੇ [1]ਪਰਸਪਰ ਘਾਲ ਡਾਲ॥ ਗਿਰ ਪਰੇ ਬੀਰ ਹ੍ਵੈ ਕੈ [2]ਕਰਾਲ ॥ ੧੬ ॥ ਰਣ ਜੋਰ ਸਹਯੋ ਨਹਿੰ ਭੇ ਪਲਾਇ ॥ ਪਿਖ ਪੀਰ ਪੁਤ੍ਰ ਰਿਸ ਉਰ ਵਧਾਇ ॥ ਸ਼ਮਸ਼ੇਰ ਕਾਢ ਸਮ ਸ਼ੇਰ ਹੋਏ ॥ ਸ਼ੱਤ੍ਰਨ ਮਾਰ ਰਨ ਮੈਂ ਖਰੋਏ ॥ ੧੭ ॥ ਜਹਿੰ ਨ੍ਰਿਪ ਗੁਪਾਲ ਤਹਿੰ ਤੀਰੈਂ ਜਾਇ ॥ ਬਹੁ ਉਛਰ ਉਛਰ ਕਰਯੰਤ ਘਾਇ ॥ ਇਤ ਉਤ ਫਿਰੰਤ ਕਰ ਖੜਗ ਢਾਲ ॥ ਕਰ ਪਟੇ ਬਾਜ ਬਿੱਦਰਾ ਬਿਸਾਲ ॥ ੧੮ ॥ ਰਿਪ ਮਾਰ ਬਚਾਵਤ ਆਪ ਤਾਹਿ ॥ ਬਹੁ ਗਿਰੀ ਲੋਥ ਰਣ ਖੇਤ ਮਾਹਿ ॥ ਗਿਰ ਨਰ ਅਚੰਭ ਕੋ ਧਾਰ ਧਾਰ ॥ ਬਹੁ ਉਮਡ ਉਮਡ ਘੇਰੇ ਸੁ ਡਾਰ ॥ ੧੯ ॥ ਬਹੁ ਪਠਯੋ ਰੌਰ [3]ਸਸਿ ਗੁਰ ਨਿਹਾਰ ॥ ਢਿਗ ਹੁਤੇ ਠਾਂਢ ਮਾਤੁਲ ਨਿਹਾਰ ॥ ਕਹਯੋ ਜਾਹੁ ਸ਼ਾਹੁ [4]ਕੁੰਮਕ ਕਰੇਹੁ ॥ ਗੋਪਾਲ ਭੂਪ ਆਗਾ ਸੁ ਲੇਹੁ ॥ ੨੦ ॥ ਸੁਨ ਕੈ ਕ੍ਰਿਪਾਲ ਮਨ ਛੋਭ ਧਾਰ ॥ ਹੈ ਕੋ ਕੁਦਾਇ ਚਾਲਯੋ ਉਦਾਰ॥ ਕਰ ਮੈਂ [5]ਕੁਦੰਡ ਐਂਚਯੋ ਕਠੋਰ ॥ ਭੀਖਨ [6]ਖਤੰਗ ਗੁਨ ਬੀਚ ਜੋਰ ॥੨੧॥ ਪਹੁੰਚਯੋ ਤੁਰੰਗ ਕਹਿ ਮਾਰ ਮਾਰ ॥ ਲਲਕਾਰ ਸਭਨ ਹੇਲਾ ਸੁ ਡਾਰ ॥ ਜੇ ਹੁਤੇ ਤੁਰਕ ਲੇ ਕਰ ਸਹਾਇ ॥ ਸਭ ਪਰੇ ਦੌਰ ਕਰ ਅਨਕ ਘਾਇ ॥ ੨੨ ॥ ਤੜ ਭੜ ਤੁਫੰਗ ਇਕ ਬਾਰ ਚਾਲ ॥ ਜੁਟ ਗਏ ਕ੍ਰਿਪਾਨਨ ਓਟ ਢਾਲ ॥ ਜਹਿੰ ਪੁਤ੍ਰ ਪੀਰ ਕੇ ਘਿਰੇ ਦੋਇ ॥ ਪਹੁੰਚਯੋ ਕ੍ਰਿਪਾਲ ਤਿਹ ਨਿਕਟ ਹੋਇ ॥ ੨੩ ॥ ਘੇਰਾ [7]ਮੁਚਾਇ ਨਿਜ ਸੋਂ ਰਲਾਇ ॥ ਬਾਹੀ ਕ੍ਰਿਪਾਨ ਗਨ ਸੂਰ ਘਾਇ ॥ ਪ੍ਰੋਹਤ ਦਿਵਾਨ ਉਤ ਲਰੈਂ ਢੇਰ ॥ ਸਰ ਹਤ ਪਠਾਨ ਦੈ ਹੈਂ ਸੁ ਗੇਰ ॥ ੨੪ ॥ ਭੁਯੰਗ ਪ੍ਰਯਾਤ ਛੰਦ॥

---

੧ ਆਪਸ ਵਿਚ ੨ ਭਿਆਨਕ ੩ ਚੰਦ੍ਰ ਮਾਂ ੪ ਮਦਤ
੫ ਧਨੁਖ ੬ ਤੀਰ ੭ ਤੋੜਕੇ

ਤਹਾਂ ਲਾਲ ਚੰਦੰ ਗੁਰੂ ਤੀਰ ਠਾਂਢੇ ॥ ਬਿਧੀ ਭੱਟ ਕੋ ਤਾਤ ਰੋਸੰ ਸੁ ਬਾਢੇ ॥ ਬਡੋ ਫੇਰ ਜਾਮੈਂ ਕਰੰ ਜੋਰ ਭਾਖਾ ॥ ਦਿਜੈ ਨਾਥ ਆਗਯਾ ਮਹਾਂ ਮੋ ਭਿਲਾਖਾ ॥ ੨੫ ॥ ਜਹਾਂ ਪ੍ਰੋਹਤ ਦੀਵਾਨ ਨੇ ਜੰਗ ਘਾਲਾ ॥ ਤਹਾਂ ਜਾਇ ਕੈ ਮੈਂ ਹਤੋਂ ਖਾਨ ਜਾਲਾ ॥ ਹਸੇ ਦੀਨ ਬੰਧੂ ਕਹਯੋ ਧਾਇ ਜਾਵੋ ॥ ਹਤੋ ਤੀਰ ਤੀਖੇ ਪਠਾਨੰ ਪਲਾਵੋ ॥ ੨੬ ॥ ਸੁਨੇ ਬੈਨ ਸ੍ਰੋਨੰ ਚਲਯੋ [1]ਚੋਪ ਸੰਗਾ ॥ ਸੰਭਾਰੇ [2]ਕੁਦੰਡੰ ਕੁਦਾਯੋ [3]ਤੁਰੰਗਾ ॥ [4]ਕ੍ਰਪਯੋ ਲਾਲ ਚੰਦੰ ਕਿਯੋ ਲਾਲ ਰੂਪੰ ॥ ਜਿਨੈਂ [5]ਗੱਜਯੰ ਗਰਬ ਸਿੰਘੰ ਅਨੂਪੰ ॥ ੨੭ ॥ ਜਹਾਂ ਨੰਦ ਚੰਦੰ ਖਰੇ ਤੀਰ ਮਾਰੇ ॥ ਤਹਾਂ ਅਗ੍ਰ ਹ੍ਵੈ ਕੈ ਪਠਾਨਨ ਪ੍ਰਹਾਰੇ ॥ ਭਯੋ ਕੋਪ ਤੇ ਲਾਲ ਰੰਗੰ ਸਰੀਰੰ ॥ ਕੁਦੰਡੰ ਕਠੋਰੰ ਖਿਚੈ ਛੋਰ ਤੀਰੰ ॥ ੨੮ ॥ ਗਿਰੇ ਖਾਨ ਕੇਤੇ [7]ਹਯੰ [8]ਛੂਛ ਛੋਰੇ ॥ ਦੁਹੂੰ [9]ਓਰ ਕੇ ਬੀਰ [10]ਅਗਾਨ ਫੋਰੇ ॥ ਚਲੀ ਲੋਹ ਧਾਰਾ ਕਰੈ ਮਾਰ ਮਾਰੰ ॥ ਰਿਦੇ ਬੀਰ ਕੇਤੇ ਚਲੇ [11]ਤ੍ਰਾਸ ਧਾਰੰ ॥ ੨੯ ॥ ਵਧਯੋ ਲਾਲ ਚੰਦੰ ਉਮਰ ਖਾਨ ਹੇਰਾ ॥ ਉਭਾਰਯੋ ਖੜਗੰ ਕਹਯੋ ਐਸ ਟੇਰਾ ॥ ਤੂ ਲੂਨੰ ਹਰਾਮੀ ਕਹਾਂ ਜਾਹੁ ਭਾਗੇ ॥ ਹਤੋਂ ਨਾਹਿੰ ਛੋਰੋਂ ਖਰੋ ਹੋਹੁ ਆਗੇ ॥ ੩੦ ॥ ਸੁਨਤ ਕ੍ਰੋਧ ਉਮਰੇ ਖਤੰਗੰ [12]ਚਲਾਯੋ ॥ ਲਗਯੋ ਲਾਲ ਚੰਦੰ ਭੁਜਾ ਕਛਕੁ ਘਾਯੋ ॥ ਤਬੈ ਕੋਪ ਹ੍ਵੈ [13]ਖੱਗ ਐਸੇ ਪ੍ਰਹਾਰਾ ॥ ਲਗਯੋ ਸੀਸ ਕਟ ਗਾ ਗਿਰਾ ਜਯੋਂ ਮੁਨਾਰਾ ॥ ੩੧ ॥ ਉਮਰ ਖਾਨ ਮਾਰਾ ਹਯਾਤੰ ਨਿਹਾਰਾ ॥ ਭਰਯੋ ਕ੍ਰੋਧ ਹਾਥੰ ਕੁਦੰਡੰ ਸੰਭਾਰਾ ॥ ਕਹਯੋ ਤੇਜ ਹੈ ਕੇ ਸਰੰ ਤੇਜ ਮਾਰੇ ॥ ਅਧਕ ਸੂਰ ਗੁਰ ਕੇ ਪਲੰ ਮੈਂ ਸੰਘਾਰੇ ॥ ੩੨ ॥ ਪਾਧੜੀ ਛੰਦ ॥ ਗੁਰ ਪਾਸ ਮਹੰਤ ਕ੍ਰਿਪਾਲ ਰਹਯੋ ॥ ਅਵਲੋਕਤ ਕ੍ਰੋਧ ਬਿਸਾਲ ਭਯੋ ॥ [14]ਕੁਤਕਾ ਇਕ

੧ ਉਤਸ਼ਾਹ ੨ ਧਨਖ਼ ੩ ਘੋੜੇ ਕੁਦਾਵਣੇ ਕੀਤੇ ੪ ਕ੍ਰੋਧਵਾਨ ਹੋਇਆ
੫ ਹਾਥੀ ੬ ਕਰੜੇ ੭ ਘੋੜੇ ੮ ਖਾਲੀ ੯ ਤਰਫ ੧੦ ਸਰੀਰ ਹੈ
੧੧ ਡਰ ੧੨ ਤੀਰ ੧੩ ਏਂਡਾ ੧੪ ਡੰਡਾ

ਹਾਥ ਮੈਂ ਦੀਹ ਲਯੋ ॥ ਹੈ ਲੇ ਸਿਖ ਤੇ ਤਿਹ ਸ੍ਵਾਰ ਭਯੋ ॥ ੩੩ ॥
ਤਬ ਛੇਰ ਪਠਾਨਨ ਅਗ੍ਰ ਭਯੋ ॥ ਤਤ ਕਾਲ ਹਯਾਤ ਬੰਗਾਰ ਲਯੋ
॥ ਕਿਤ ਜਾਤ ਭਜਯੋ ਇਤ ਹੋਹ ਖਰੇ ॥ ਮਮ ਸਾਥ ਕ੍ਰਿਪਾਨ ਨਿਕਾਰ
ਲਰੋ ॥ ੩੪ ॥ ਸੁਨ ਖਾਨ ਮੁਰਯੋ ਲਲਕਾਰਤ ਹੀ ॥ ਵਿਸਮਾਦ ਭਾ
ਰੂਪ ਨਿਹਾਰਤ ਹੀ ॥ ਹੁਇ ਸਨਮੁਖ ਦੋਨਹੁ ਬੀਰ ਖਰੇ ॥ ਤਰਵਾਰ
ਨਿਕਾਰਯੋ ਕੋਪ ਭਰੇ ॥ ੩੫ ॥ ਕੁਤਕਾ ਬਡ ਮੋਟ ਸੰਭਾਰ ਤਬੈ ॥
ਦਲ ਦੋਇ ਬਿਲੋਕਤ ਬੀਰ ਸਬੈ ॥ ਤਬ ਖਾਨ ਹਯਾਤ ਸਮੀਪ ਅਯੋ
॥ ਤਰਵਾਰ ਧਰੇ ਕਰ ਵਾਰ ਕਯੋ॥ ੩੬ ॥ ਕੁਤਕਾ ਕਰ ਅਗ੍ਰ ਬਚਾਇ
ਭਲੇ ॥ [1]ਅਸ ਟੂਟ ਤਬੈ ਗਿਰ ਗਾ ਸੁ ਤਲੇ ॥ ਭਭਕਯੋ ਸਮ ਕੇਹਰ
ਸਾਧ ਤਬੈ ॥ ਉਭਰਯੋ ਕੁਤਕਾ ਸੁਭ ਹਾਥ ਫਬੈ ॥ ੩੭ ॥ ਸਿਰ ਖਾਨ
ਹਯਾਤ ਕੌ ਝਾਰ ਦਯੋ ॥ ਨਿਕਸੀ ਮਿਝ ਸੇਤ ਸੁ ਮ੍ਰਿਤੁ ਭਯੋ ॥ ਗੁਰ ਸ੍ਰੀ
ਮੁਖ ਤੇ ਉਪਮਾ ਸੁ ਭਨੀ॥ਨਵ ਨੀਤ ਮਟੀ ਜਿਨਸਜਾਮ ਹਨੀ ॥੩੮॥
ਜੈ ਜੈ ਕਲਗੀਧਰ ਹੋਤ ਭਈ ॥ ਭਏ [2]ਲਜਤ ਕੋਹੀ ਸੁ ਮੁੰਦ ਪਈ ॥
ਸਿਖ ਆਨੰਦ ਭੇ ਜਨ ਜੀਤ ਭਈ ॥ ਮਨ ਹਾਰ ਪਹਾਰਿਨ ਜਾਨ ਲਈ
॥ ੩੯ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ
ਮਹਿਲੇ ਭੰਗਾਣੀ ਕੇ ਜੁੱਧ ਉਮਰ ਖਾਂ ਹਯਾਤ ਖਾਂ ਬਦਹ ਪ੍ਰਸੰਗ ਬਰ-
ਨਨੰ ਨਾਮ ਸਤਾਈਸਮੋਂ ਮੰਦਰਹਿ ॥ ੨੭ ॥

ਦੋਹਿਰਾ ॥ ਜਬ [4]ਕਪਾਲ ਕਿਰਯਾ ਕਰੀ ਹਾਨ ਹਯਾਤ ਕ੍ਰਿਪਾਲ ॥
ਭੀਖਨ ਖਾਂ ਬਹੁ ਤਮਕਯੋ ਤੁਰਕੀ ਦਲ ਲੇ ਨਾਲ ॥ ੧ ॥
ਹਰਬੋਲਮਨਾ ਛੰਦ ॥ [5]ਰਿਸ ਧਾਰ ਅਰੇ ॥ ਹਥਯਾਰ ਕਰੇ ॥
ਗਨ ਬਾਨ ਚਲੇ ॥ ਕਹਿ ਮਾਰ ਭਲੇ ॥ ੨ ॥ ਸਿਖ ਆਗ ਅਰੇ ॥
ਨਹਿੰ ਪਾਵ ਟਰੇ ॥ ਹਥ ਭਾਲਨ ਤੇ ॥ ਰੁਕ ਢਾਲਨ ਤੇ ॥ ੩ ॥

---

੧ ਤਲਵਾਰ ੨ ਸ਼ੇਰਾਂ ਦੀ ਤਰਾਂ ੩ ਸ਼ਰਮ ਸਾਰ ੪ ਮ੍ਰਿਤਕ ਕਿਰਿਆ
੫ ਕ੍ਰੋਧ

ਗਹਿ [1]ਤੋਮਰ ਕੌ ॥ ਹਨ ਤੇ ਅਰ ਕੌ ॥ ਕਿਹ ਬਾਹ ਕਟੀ ॥ ਕਿਸ ਜਗ ਟੁਟੀ ॥ ੪ ॥ ਕਟ [3]ਮੁੰਡ ਲਏ ॥ ਬਹੁ ਰੁੰਡ ਭਏ ॥ ਕਰ ਵਾਰ ਨਚੀ ॥ [2]ਰਜ ਸ੍ਰੋਣ ਰਚੀ ॥ ੫ ॥ ਬਹੁ ਘਾਇ ਲਗੇ ॥ ਤਰਫੈਂ ਗਿਰ ਗੇ ॥ [4]ਹਯ ਧਾਵਤ ਹੈਂ ॥ [5]ਭਟ ਘਾਵਤ ਹੈਂ ॥ ੬ ॥ ਮਿਲ ਬੀਰ ਗਏ [6]ਅਸ ਢਾਲ ਲਏ ॥ ਕਰ [7]ਹੇਲ ਘਨੇ ॥ ਮੁਖ ਮਾਰ ਭਨੇ ॥ ੭ ॥ ਕਟ ਲੋਥ ਪਰੀ ॥ ਗਨ [8]ਧੂਲ ਭਰੀ ॥ ਨਿਜ ਸ੍ਵਾਮਨ ਕੋ ॥ ਕਰ ਕਾਮਨ ਕੋ ॥ ੮ ॥ ਨਿਜ ਪ੍ਰਾਨ ਦਿਹੈਂ ॥ ਸੁਰ ਲੋਕ ਜਹੈਂ ॥ ਤਨ ਜਾਹ ਕਟੇ ॥ ਨਹਿੰ ਪਾਛ ਹਟੇ ॥ ੯ ॥

ਨਿਸ਼ਾਨੀ ਛੰਦ ॥ ਬਰਖਾ ਗੁਲਕਨ ਸਰਨ ਕੀ ਦਿਸ ਦੋਨਹੁ ਹੋਈ ॥ ਮਚਯੋ ਸ਼ੋਰ ਰਣ ਘੋਰ ਭਾ ਜੂਟੇ ਸਭ ਕੋਈ ॥ ਸੰਗੋ ਭ੍ਰਾਤਾ ਪੰਚ ਲੇ ਕਰ ਹੈ ਬਡ ਜੰਗਾ ॥ ਹਰੀ ਚੰਦ ਗਨ ਨ੍ਰਿਪ ਲਿਯੇ ਅਰਯੋ ਤਿਨ ਸੰਗਾ ॥ ੧੦ ॥ ਪਰਯੋ ਦੂਰ ਲਗ ਖੇਤ ਬਡ ਜਨ ਧੁਖਹਿੰ ਪਲੀਤੇ ॥ ਛਣੰ ਕਾਰ ਹੁਇ [9]ਗਜਨ ਕੇ ਚਾਹਿਤ ਰਿਪ ਜੀਤੇ ॥ [10]ਦਸਤ ਰਵਾਂ ਕਰ ਸ਼ੀਘ੍ਰਤਾ ਛੋਰਹਿੰ ਰਿਪ ਮਾਰਹਿੰ ॥ [11]ਐਂਚ ਐਂਚ ਤੀਰਨ ਹਤਹਿੰ ਆਗੇ ਪਗ ਡਾਰਹਿੰ ॥ ੧੧ ॥ ਫਤੇ ਸ਼ਾਹਿ ਉਤ ਦੂਰ ਹੀ ਥਿਤ ਜੰਗ ਬਿਲੋਕੇ ॥ ਭਾਜਹਿੰ ਜਬੈ ਪਹਾਰੀਏ ਪਠ ਮਾਨਵ ਰੋਕੇ ॥ਪਿਖੈਂ ਤਮਾਸ਼ਾ ਗੁਰੂ ਇਤ ਜਿਹ ਬਧਯੋ ਬਿਚਾਰੈਂ ॥ ਤਾਤ ਕਾਲ ਸਰ ਤੀਖਨੰ ਮਾਰੈਂ ਕਟ ਡਾਰੈਂ ॥ ੧੨ ॥ ਦੁਇ ਸੁਤ ਭ੍ਰਾਤਿਕ ਹਤ ਭਏ ਥਿਤ ਬੁੱਧੂ ਸ਼ਾਹਾ ॥ ਰਨ ਮੈਂ ਤਨ ਦੇ ਲਰਤ ਹੈਂ ਗੁਰ ਹਿਤ ਉਤਸ਼ਾਹਾ ॥ ਵਧੈਂ ਅਗ੍ਰ ਮਾਰਤ [12]ਅਰਨ [13]ਗੁਲਕਾ ਮੁਚਕੰਤੇ ॥ਮਾਰੇ ਅਨਗਨ ਕੋ ਹੀਏ ਸਰ ਖਿਚ ਖਿਚ ਹੰਤੇ ॥ ੧੩ ॥

---

੧ ਬ੍ਰਛਾ ੨ ਸਿਰ ੩ ਧੂੜੀ ਵਿਚ ਲਹੂ ਮਿਲ ਗਿਆ ੪ ਘੋੜੇ ਵਿਚਰਦੇ ਹਨ
੫ ਸੂਰਮੇ ੬ ਤਲਵਾਰ ੭ ਹਲਾ ੮ ਮਿਟੀ ੯ ਬੰਦੂਕਾਂ ਵਿਚ ਬਰੂਦ ਭਰਕੇ ਗਜਾਂ ਨਾਲ ਠੋਕਦੇ ਹਨ । ੧੦ ਨਿਸ਼ਾਨਾ ਬੰਨ੍ਹਕੇ ੧੧ ਖਿਚ ਖਿਚ ਕੇ
੧੨ ਵੈਰੀਆਂ ਨੂੰ ੧੩ ਗੋਲੀਆਂ

ਦੋਹਿਰਾ ।। ਸ੍ਰੀ ਕਲਗੀ ਧਰ ਜਿਹ ਥਿਰੇ ਹਲਵਾਈ ਸਿਖ ਏਕ ।।
ਲਾਲ ਚੰਦ ਕਰ ਜੋਰ ਕਹਿ ਸੁਨੀਅਹੁ [1]ਜਲਧ ਬਿਬੇਕ ।।੧੪।।

ਸ੍ਵੈਯਾ ਛੰਦ ।। ਅਧਕ ਲਾਲਸਾ ਮੋਹਿ ਰਿਦੇ ਮਹਿੰ ਪ੍ਰਭ ਕੇ ਕਾਮ ਅਰੂ ਰਨ ਥਾਨ ।। ਸ਼ਸਤ੍ਰ ਹਾਥ ਮਹਿੰ ਗਹਯੋ ਨ ਕਬਹੂ [2]ਤੋਮਰ [3]ਤੁਪਕ ਨ ਬਾਨ ਕ੍ਰਿਪਾਨ ।। ਤਊ ਹੋਤ ਉਤਸ਼ਾਹ ਬਡੋ ਉਰ ਹਤੋਂ [4]ਰਿਪਨ ਕੋ ਕਰੋ ਬਖਾਨ ।। ਦੇਹੁ [5]ਤੁਰੰਗਮ ਤੇ ਅਰੂਢ ਹੁਇ ਸ਼ਸਤ੍ਰ ਦਿਹੋ ਕਰਹੋਂ ਘਮਸਾਨ ।। ੧੫ ।। ਸ੍ਰੀ ਕਲਗੀ ਧਰ ਸੁਨ ਮੁਸਕਾਨੇ [6]ਕੋਤਲ ਖਰੇ ਤੁਰੰਗਮ ਹੇਰ ।। ਜਿਨ ਕੋ ਬਿਰਦ ਗਰੀਬ ਨਿਵਾਜਨ ਲਿਹੁ [7]ਕੁਮੈਦ ਚਢੀਅਹਿ ਬਿਨ ਦੇਰ ।। ਹੁਕਮ ਪਾਇ ਗਹਿ ਬਾਗ ਅਰੂਢਯੋ ਪ੍ਰਭ ਜੀ ਦੀਜਹਿ ਸ਼ਸਤ੍ਰ ਬਡੇਰ ।। [8]ਤੋਮਰ ਕਿਧੋ ਤੁਪਕ ਧਨ ਤੀਰ ਕਿ ਜੋ ਮੈਂ ਹਤੋਂ ਕਿ ਦਿਹੁ ਸ਼ਮਸ਼ੇਰ ।। ੧੬ ।। ਬਿਗਸਤ ਖੜਗ [9]ਸਿਪਰ ਤਬ ਬਖਸ਼ੇ ਬੂਝਤ ਭਯੋ ਹਤਨ ਕੋ ਦਾਇ ।। ਕਿਸ ਕਰ ਸਿਪਰ ਗਹੋਂ ਕਿਮ ਮੈਂ [10]ਅਸ ਕਿਮ ਮਾਰਹੁ ਮੁਹਿ ਦੇਹੁ ਬਤਾਇ ।। ਦੇਖਤ ਸੁਨਤ ਦੁਹਨ ਦਿਸ ਕੇ [11]ਭਟ ਹਸਹਿੰ [12]ਪਰਸਪਰ ਪੁਨ ਬਿਸਮਾਇ ।। ਅਜਬ ਚਰਿੱਤ੍ਰ ਪ੍ਰਭੂ ਕੇ ਲਖੀਅਤ ਜਿਮ [13]ਚਿਰੀਅਨ ਤੇ ਬਾਜ ਤੁਰਾਇ ।। ੧੭ ।। ਸਤਿਗੁਰ ਕਹਯੋ ਸਿਪਰ ਗਹੁ ਬਾਮੇਂ ਦਾਏਂ ਬਿਖੈਂ ਗਹੋ ਸ਼ਮਸ਼ੇਰ ।। ਹਯ ਧਵਾਇ ਸਨਮੁਖ ਹੁਇ ਰਿਪ ਕੇ ਰੋਕਹੁ ਵਾਰ ਜਿ ਕਰੇ ਅਗੇਰ ।। ਬਲ ਤੇ ਖੜਗ ਮਾਰ ਨਿਜ ਕਰ ਤੇ ਕਰੋ ਫਤੇ ਬਨ ਕੈ ਸਮ ਸ਼ੇਰ ।। ਹੁਕਮ ਪਾਇ ਕਰ ਗਹਿ ਸੁਚੇਤ ਭਾ ਰਣ ਸਨਮੁਖ ਹੁਇ ਚਲਯੋ ਦਲੇਰ ।। ੧੮ ।। ਖਰੇ ਪਠਾਨ ਬੰਧ ਜਹਿ ਟੋਲਾ ਤਿਨ ਪਰ ਪਾਇ ਪਰਯੋ ਬਲ ਧਾਰ ।। ਨਿਮਕ ਹਰਾਮੀ

---

੧ ਵੀਚਾਰ ਦੇ ਸਮੁੰਦਰ ਗੁਰੂ ਜੀ ੨ ਨੇਜ਼ਾ ੩ ਬੰਦੂਕ ੪ ਵੈਰੀਆਂ
੫ ਘੋੜਿਆਂ ਤੇ ੬ ਬਲੀ ੭ ਘੋੜੇ ਦਾ ਨਾਮ ਹੈ ੮ ਬਰਛਾ
੯ ਢਾਲ ੧੦ ਤਲਵਾਰ ੧੧ ਸੂਰਮੇ ੧੨ ਆਪਸ ਵਿਚ ੧੩ ਚਿੜੀਆਂ ਕੋਲੋਂ ਬਾਜ

ਹੋਹੁ ਖਰੇ ਅਬ ਗਰਜਯੋ [1]ਕੇਹਰ ਜਿਮ ਭਭਕਾਰ ॥ ਉਤ ਭੀਖਨ ਖਾਂ ਦੇਖ ਪੁਕਾਰਯੋ ਹਲਵਾਈ ਤਕੜੀ ਇਸ ਸਾਰ ॥ ਅਬ ਦੀਨੇ ਇਸ ਖੜਗ ਸਿਪਰ ਗੁਰ ਛੀਨਹੁੰ ਤੁਰਗ ਲੇਹੁ ਇਸ ਮਾਰ ॥ ੧੯ ॥

ਦੋਹਿਰਾ ॥

ਬਿਨ ਖਟਕੇ ਤਬ ਲਾਲ [2]ਸਸ ਪਰਯੋ [3]ਅਰਨ ਪਰ ਐਸ ॥
[4]ਕਿਹਰ ਛੁਧਾਤਰ ਮ੍ਰਿਗਨ ਪਰ ਝਪਟ ਲੇਤ ਹੈ ਜੈਸ ॥੨੦॥
ਝਟ ਪਟ ਕਟ ਭਟ ਬੀਸ ਇਕ ਕਰੀ ਲਥੇਰ ਪਥੇਰ ॥
ਹੈਰਤ ਗੀ ਤੁਰਕਾਨ ਕੀ ਉਂਗਰੀ ਮੁਖ ਮਹਿ ਗਰ ॥ ੨੧ ॥

ਸ੍ਵੈਯਾ ਛੰਦ ॥ ਗੁਰ ਦਲ ਹਸਯੋ ਅਧਕ ਹੀ ਨਾਦਤ [6]ਲਾਜ ਸਿੰਧ ਮਹਿ ਡੂਬ ਪਠਾਨ ॥ ਤਕਰੀ ਤੋਲਨ ਹਾਰ ਹਾਥ ਤੇ ਮਰੇ ਖਾਨ ਬਲਬੀਰ ਮਹਾਨ ॥ ਭੀਖਨ ਖਾਨ ਨਿਜਾਬਤ ਖਾਨਹਿ ਸਭ ਖਾਨਨ ਸੋਂ ਕੀਨ ਬਖਾਨ ॥ ਕਯੋਂ ਬਲ ਤਜਹੁ ਮਰਹੁ ਰਨ ਮਹੀਆ ਸਮੁਖ [7]ਹੇਲ ਘਾਲੋ ਘਮਸਾਨ ॥ ੨੨ ॥ [8]ਕਾਤਰ ਸ਼ਸਤ੍ਰ ਨ ਜਾਨੈ ਪਕਰਨ ਤਿਨ ਤੇ ਮਰੇ ਨ ਬਨ ਸਵਧਾਨ ॥ ਇਮ ਇਕਠੇ ਕਰ ਹਰੀ ਚੰਦ ਜੁਤ ਅਧਕ ਰਸਾਇ ਚੰਦੇਲ ਸੁਜਾਨ ॥ ਓਰੜ ਪਰੇ ਗੁਰੂ ਦਲ ਊਪਰ ਛੋਰਤ ਗੁਲਕਾ ਤੀਖਨ ਬਾਨ ॥ ਕੋ ਬਰਛੀ ਤੋਮਰ ਕਿਨ ਮਾਰਯੋ ਹੇਲਾ ਕਰਯੋ ਅਧਕ ਭਟ ਹਾਨ ॥ ੨੩ ॥ ਨੰਦ ਚੰਦ ਅਰ ਸਾਹਿਬ ਚੰਦਹਿ ਦਯਾ ਰਾਮ ਪ੍ਰੋਹਤ ਬਲਵੰਤ ॥ ਸੰਗੋ ਸ਼ਾਹਿ ਜੀਤ ਮੱਲ ਮਿਲਕੇ ਸਾਧ ਕ੍ਰਿਪਾਲ ਬਿਸਾਲ ਮਹੰਤ ॥ ਗੰਗਾਰਾਮ ਮਾਹਰੀਚੰਦਹਿਬਹੁਰ ਗੁਲਾਬ ਚੰਦ ਮਤਵੰਤ ॥ ਲੇਕਰ ਦਲ ਕੋ ਅਰੇ [9]ਅਰਨ ਸੋਂ ਗਨ [10]ਗੁਲਕਾ ਅਰ ਬਾਨ ਚਲੰਤ ॥ ੨੪ ॥ [11]ਮਾਤੁਲ ਬਲੀ ਕ੍ਰਿਪਾਲ ਸਮੁਖ ਹ੍ਵੈ

---

੧ ਸ਼ੇਰ ਦੀ ਨਿਆਈਂ ੨ ਚੰਦ ੩ ਵੈਰੀਆਂ ਪਰ ੪ ਸ਼ੇਰ
੫ ਹਰਨਾਂ ਪਰ ੬ ਸ਼ਰਮ ਦੇ ਸਮੁੰਦਰ ਵਿਚ ਡੁਬਦੇ ਗਏ ੭ ਹਲਾ
੮ ਕਾਇਰ ਵਾ ਬੁਜ ਦਿਲ ੯ ਵੈਰੀਆਂ ਨਾਲ ੧੦ ਗੋਲੀਆਂ ੧੧ ਮਾਮਾ ਕ੍ਰਿਪਾਲ ਚੰਦ

ਤੀਨ ਤੇ ਗਨ ਬੀਰ ਪਰੋਇ ॥ ਗਿਰੇ ਦੜਾ ਦੜ [1]ਅਵਨੀ ਊਪਰ ਸਮ ਰਣ ਥੰਭੇ ਰਹਯੋ ਖਰੋਇ ॥ ਜੁਟਯੋ ਜੀਤ ਮੱਲ ਹਰੀ ਚੰਦ ਸੋਂ ਸਨਮੁਖ ਪਿਖਹਿਂ ਪਰਸਪਰ ਦੋਇ ॥ ਘਾਤ ਕਰਨ ਹਿਤ ਘਾਤ ਬਿਚਾ-ਰਤ [2]ਚਪਲ ਚਲਾਕ ਤੁਰੰਗਮ ਹੋਇ ॥ ੨੫ ॥ ਸੰਗੋ ਗਾਜ਼ੀ ਚੰਦਹਿ ਸੰਗੋ ਅਰੇ ਪਰਸਪਰ ਬੀਰ ਜੁਝਾਰ॥ ਲਾਲ ਬਿਲੋਚਨ ਕ੍ਰੋਧ ਭਰੇ ਚਿਤ ਚਹੈਂ ਆਪ ਮਹਿਂ ਕਰਨ ਪ੍ਰਹਾਰ ॥ ਜੀਤ ਮੱਲ ਖਰ ਤੀਰ ਨਿਕਾਰਯੋ ਧਨ ਮੈਂ ਜੋਰ ਖੈਂਚ ਕੈ ਮਾਰ ॥ ਹਰੀ ਚੰਦ [3]ਅਵਲੋਕਯੋ ਆਵਤ ਟਰਤ ਭਯੋ ਲਿਯੋ ਆਪ ਉਬਾਰ ॥੨੬॥ ਪੁਨ ਝਟ ਤੀਖਨ ਤੀਰ ਨਿਕਾਸਯੋ ਉਤ ਤੇ ਹਰੀ ਚੰਦ ਲਿਯ ਬਾਨ ॥ ਦੋਨਹੁ ਕੇ ਧਨ ਤੇ ਛੁਟ ਚਾਲੇ ਬਹੇ [4]ਬੇਗ ਤੇ ਸਰਪ ਸਮਾਨ ॥ ਸਨਮੁਖ ਖਰੇ ਤੁਰੰਗਨ ਦੋਨਹੁ ਲਗੇ ਭਾਲ ਮਹਿਂ ਇਕ ਬਿਰ ਤਾਨ ॥ ਦੋਨਹੁ ਗਿਰੇ ਧਰਾ ਪਰ ਥਿਤ ਹ੍ਵੈ ਤਜੇ [5]ਹਯਨ ਕੇ ਪੁਨ ਸਵਧਾਨ ॥ ੨੭ ॥ ਬਹੁਰ ਜੀਤ ਮੱਲ ਤੀਰ ਨਿਕਾ-ਸਯੋ ਹਰੀ ਚੰਦ ਪਿਖ ਕੋਪ ਮਹਾਨ ॥ ਤੂਰਨ ਕਰਤ ਕਰਯੋ [6]ਸਰ ਸੰਧਨ ਕਰ ਦੋਨਹੁ ਕੋ [7]ਨਿਠਰ ਕਮਾਨ ॥ ਐਂਚ ਐਂਚ ਜੁਗ ਕਰੇ ਚਲਾਵਨ ਹਰੀ ਚੰਦ ਕੋ ਆਯੋ ਤੀਰ ॥ ਰਿਦਾ ਬੇਧ ਕਰ ਜੀਤ ਮੱਲ ਕੋ ਪਠਯੋ ਪਾਰ ਤਜ ਗਯੋ ਸਰੀਰ ॥ ੨੮ ॥ ਜੀਤ ਮੱਲ ਕੋ ਛੁਟਯੋ ਬਾਨ ਜੋ ਹਰੀ ਚੰਦ ਕੇ ਲਾਗਯੋ ਸੋਇ ॥ਘਾਇਲ ਭਾ ਦੜ ਗਿਰਾ ਧਰਨ ਪੈ ਕਛਕ ਪ੍ਰਾਨ ਬਾਕੀ ਤਿਹ ਜੋਇ ॥ ਲੀਨ ਉਠਾਇ ਸੈਨ ਮੈਂ ਘੁਸ ਗੇ ਮਾਰਯੋ ਸਰ ਸੰਗੋ ਰਿਸ ਸੰਗੋ ਰਿਸ ਹੋਇ ॥ ਹਨਯੋ ਚੰਦੇਲੀ [8]ਗਾਜ਼ੀ ਸਸ ਕੋ ਗਿਰਯੋ ਭੂਮ ਪੈ ਪ੍ਰਾਨਨ ਖੋਇ ॥ ੨੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਭੰਗਾਣੀ ਜੁੱਧ ਜੀਤ ਮੱਲ ਔ ਗਾਜ਼ੀ ਚੰਦ ਸ਼ਹੀਦ ਹੋਵਨ ਪ੍ਰਸੰਗ ਬਰਨਨੰ

੧ ਧਰਤੀ ਪਰ ੨ ਚੰਚਲ ੩ ਵੇਖਿਆ ੪ ਸ਼ੀਘਰ ੫ ਘੋੜੇ
੬ ਬਾਣ ੭ ਕਰੜੀ ੮ ਗਾਜ਼ੀ ਚੰਦ

ਨਾਮ ਅਠਾਈਸਮੋਂ ਮੰਦਰਹਿ ॥ ੨੮ ॥

ਦੋਹਿਰਾ॥ ਸ੍ਰੀ ਕਲਗੀ ਧਰ ਦਿਸਾ ਤੇ ਜੀਤ ਮੱਲ ਜੂਝਾਇ ॥
ਉਤ ਚੰਦੇਲੀਆ ਨ੍ਰਿਪ ਬਡੋ ਗਾਜ਼ੀ ਚੰਦ ਮਰਾਇ ॥ ੧ ॥
ਕੋਪ ਭਰੇ ਜੁਗ ਓਰ ਤੇ ਕਾਢ ਖੜਗ ਹਥ ਧਾਰ ॥
ਬੱਗ ਮੇਲ ਭਾ ਪਰਸਪਰ ਚੀਰ ਸਰੀਰ ਅਪਾਰ ॥ ੨ ॥

ਰਸਾਵਲ ਛੰਦ ॥ ਨਿਜਾਮੰ ਪਠਾਨਾ ॥ ਸੰਗੋ ਸ਼ਾਹ ਜਵਾਨਾ ॥ ਅਰੇ ਆਪ ਮਾਹੀ ॥ ਹਟੈਂ ਪੈਰ ਨਾਹੀਂ ॥ ੩ ॥ ਕ੍ਰਿਪਾਨੇ ਨਿਕਾਰੀ ॥ ਭਯੋ ਭੇਰ ਭਾਰੀ ॥ ਧਰੀ ਢਾਲ ਆਗੇ ॥ ਤਕੈਂ ਦਾਵ ਲਾਗੇ ॥੪॥ ਉਭਾਰੈਂ ਚਲਾਵੈਂ ॥ ਸਰੀਰੰ ਬਚਾਵੈਂ ॥ ਖਰੰ ਖੱਗ ਧਾਰੈਂ ॥ ਸੁ ਊਚੇ ਉਸਾਰੈਂ ॥ ੫ ॥ ਲਗੇ ਘਾਵ ਅੰਗਾ ॥ ਭਏ ਲਾਲ ਰੰਗਾ ॥ ਬਹਯੋ ਸ੍ਰੋਨ ਜਾਈ ॥ ਤਜੇ ਪੈ ਨ ਥਾਈ ॥ ੬ ॥ ਮਨੋ ਢਾਕ ਫੂਲੇ ॥ ਦੋਊ ਬੀਰ ਝੂਲੇ ॥ ਰਨੰ ਰੰਗ ਸੋਹਾ ॥ ਗੁਰੂ ਕੀਨ ਦੋਹਾ ॥ ੭ ॥

ਸ੍ਰੀ ਮੁਖ ਵਾਕ ॥ ਦੋਹਿਰਾ ॥

ਮਾਰ ਨਿਜਾਬਤ ਖਾਨ ਕੋ ਸੰਗੋ [1]ਜੁਝੇ [2]ਜੁਝਾਰ ॥
ਹਾ ਹਾ ਇਸ ਲੋਕੈ ਭਯੋ ਸੁਰਗ ਲੋਕ ਜੈਕਾਰ ॥ ੧ ॥
ਦੋਹਿਰਾ॥ਪਿਖ ਪੁਰਸ਼ਾਰਥ ਬੀਰ ਕੋ ਕਰਯੋ ਜੰਗ ਬਡ ਕਾਮ॥
ਸੰਗੋ ਕਾ ਸਤਗੁਰ ਧਰਯੋ ਨਾਮ ਸ਼ਾਹ ਸੰਗ੍ਰਾਮ ॥ ੮ ॥

ਰਸਾਵਲ ਛੰਦ ॥ ਪੁਨਾ ਆਪ ਆਗੇ ॥ ਰਿਦੇ ਕੋਪ ਜਾਗੇ ॥ ਸੰਭਾਰੇ [3]ਕੁਦੰਡਾ ॥ [4]ਖ਼ਤੰਗੇ ਪ੍ਰਦੰਡਾ ॥ ੯ ॥ ਭਿਖਨ ਖਾਨ ਹੇਰਾ ॥ ਬੰਗਾਰਯੋ ਉਚੇਰਾ ॥ ਮਥਾ ਤਾਕ ਮਾਰਾ ॥ ਮਨੋ [5]ਨਾਗ ਕਾਰਾ ॥੧੦॥ ਗਿਰਯੋ ਜੰਗ ਖੇਤਾ ॥ ਨਹੀਂ ਫੇਰ ਚੇਤਾ ॥ ਡਸਯੋ ਮਾਰ ਮਾਨੋਂ ॥ ਕਰੇ ਪ੍ਰਾਨ ਹਾਨੇਂ ॥ ੧੧ ॥ ਗੁਰੂ ਬਾਨ ਆਨਾ ॥ ਤਜੇ ਹਾਨ ਖਾਨਾ ॥

---

੧ ਲੜੇ ੨ ਮੈਦਾਨੇ ਜੰਗ ਵਿਚ ੩ ਧੰਨਖ ੪ ਤੀਰ
੫ ਕਾਲਾ ਸੱਪ

ਨੰਦੰ ਚੰਦ ਛਿਪ੍ਰੰ॥ ਦਯਾ ਰਾਮ [1]ਬਿਪ੍ਰੰ॥ ੧੨ ॥ ਗੁਲਾਬੰ ਸੁ ਨਾਮੰ ॥ ਕ੍ਰਪਯੋ ਗੰਗ ਰਾਮੰ ॥ ਸਭੈ ਕੋਪ ਧਾਏ॥ ਸੁ [2]ਸ਼ੱਤ੍ਰ ਪਲਾਏ ॥ ੧੩ ॥ ਪਰਯੋ ਸ਼ੋਰ ਊਚਾ ॥ ਸੁ ਦੂਰੇ ਪਹੂਚਾ ॥ ਹਰੀ ਚੰਦ ਰਾਜਾ ॥ ਹੁਤੇ ਮੂਰ ਛਾਜਾ ॥ ੧੪ ॥ ਭਯੋ ਸਾਵਧਾਨਾ ॥ ਸੁਨਯੋ ਸ਼ੋਰ ਕਾਨਾ ॥ ਸੰਭਾ-ਰਯੋ ਕੁਦੰਡਾ ॥ ਸਰੰ ਸੰਧ ਛੰਡਾ ॥ ੧੫॥ ਗੁਰੂ ਬੀਰ ਮਾਰੇ ॥ ਜੁ ਆਗੇ ਪਧਾਰੇ ॥ ਭਗੈਲਾਨ ਰੋਕਾ ॥ ਪੁਨੰ ਜੰਗ ਢੋਕਾ ॥ ੧੬ ॥ ਭਯੋ ਭੇਰ ਭਾਰਾ ॥ ਚਲੀ ਸ੍ਰੋਨ ਧਾਰਾ॥ ਮਿਲੇ ਭੂਤ ਪ੍ਰੇਤੰ ॥ ਭਖੇ ਮਾਸ ਖੇਤੰ ॥ ੧੭ ॥ ਬਡੀ ਗ੍ਰਿੱਝ ਬੋਲੈ ॥ ਬਿਸਾਲੀ ਕਲੋਲੈ ॥ ਫਿਰੈ ਆਨ [3]ਸਯਾਰੰ ॥ ਪੁਕਾਰੈਂ ਪੁਕਾਰੰ ॥ ੧੮ ॥ ਮਿਲੀ ਜੋਗਨੀਆ ॥ ਮਹਾਂ [4]ਸ਼੍ਰੋਨ ਪੀਆ ॥ [5]ਡਕੀ ਡਾਕਣਾਈ ॥ ਡਕਾਰੈ ਅਘਾਈ ॥ ੧੯ ॥ ਭਯੋ ਭੀਮ ਥਾਨਾ ॥ ਨ ਜਾਈ ਬਖਾਨਾ ॥ ਪਰੀ ਲੋਥ ਬ੍ਰਿੰਦਾ ॥ ਬਿਲੰਦੇ ਨਿਕੰਦਾ ॥ ੨੦ ॥ ਨਿਸ਼ਾਨੀ ਛੰਦ ॥ ਗੜ੍ਹ ਚਿਲਾਸ ਇਕ ਥਾਨ ਹੈ ਕਾਸੀ ਜਿਸ ਦੇਸੂ ॥ ਤਿਸ ਬਲ ਕੋ ਸਿਖ ਰਾਮ ਜੀ ਤਿਰ-ਖਾਨ ਵਿਸੇਸੂ ॥ ਪਾਂਵਟ ਪੁਰ ਗੁਰ ਦਰਸ ਹਿਤ ਆਯੋ ਥੋ ਸੋਏ ॥ ਆਗੇ ਸਤਿਗੁਰ ਚਢੇ ਥੇ ਰਣ ਜੰਗਹਿ ਢੋਏ ॥ ੨੧ ॥ ਤਾਤ ਕਾਲ ਤਬ ਰਾਮ ਜੀ ਇਕ ਨਿਮਤ ਰ ਕਾਟਾ ॥ ਤੋਪ ਬਨਾਈ ਤਾਹਿੰ ਕੀ ਨੀਕੇ ਕਰ ਠਾਟਾ ॥ ਉਚਵਾਈ ਬਹੁ ਨਰਨ ਤੇ ਭੰਗਾਣੀ ਆਯੋ ॥ ਰਣ ਭੂਮੀ ਪਿਖ ਊਚ ਥਲ ਚਢ੍ਹ ਤਿਸੇ ਟਿਕਾਯੋ ॥ ਘਤ ਬਰੂਦ [6]ਥੈਲੀ ਕਸੀ ਕੁਤਕੇ ਕੇ ਸੰਗਾ ॥ [7]ਪਾਹਨ ਗੋਰੇ ਥਾਨ ਲੇ ਠੋਕੇ ਸੁ ਉਮੰਗਾ ॥ ਤਯਾਰ ਭਰੀ ਸਭ ਭਾਂਤ ਕਰ [8]ਲਛ ਹੇਰਨ ਲਾਗਾ ॥ ਇਤ ਕਲਗੀ-ਧਰ ਹਰੀ ਚੰਦ ਨ੍ਰਿਪ ਲੀਨਸ ਆਗਾ ॥ ੨੩ ॥

ਰਸਾਵਲ ਛੰਦ ॥ ਹਰੀ ਚੰਦ ਦੇਖੇ ॥ ਪ੍ਰਭੂ ਜੀ ਪਰੇਖੇ ॥

---

੧ ਬ੍ਰਹਮਣ  ੨ ਵੈਰੀ ਦੌੜ ਗਏ  ੩ ਗਿਦੜ  ੪ ਲਹੂ
੫ ਡਕਾਰਾ ਮਾਰਦੀਆਂ ਹਨ  ੬ ਸੁਥਲੀ  ੭ ਪਥਰ  ੮ ਨਿਸ਼ਾਨਾ

ਤਬੈ ਤਾਨ ਬਾਨੰ ॥ ਬਲੀ ਬੀਰ ਜ੍ਵਾਨੰ ॥ ੨੪ ॥ ਗੁਰੂ ਓਰ ਮਾਰਾ ॥ ਮਨੋ ਆਇ ਮਾਰਾ ॥ਗਯੋ [1]ਨਾਥ ਨਾਗਾ ॥ [2]ਹਯੰ ਅੰਗ ਲਾਗਾ ॥੨੫ ॥ ਕਛੂ ਘਾਵ ਥੋਰਾ ॥ ਪ੍ਰਭੂ ਕੇਰ ਘੋਰਾ ॥ ਗੁਰੂ ਐਂਚ ਡਾਰਾ ॥ ਦੁਤੀ ਭੂਪ ਮਾਰਾ ॥ ੨੬ ॥ ਛੁਯੋ ਸ੍ਰੋਨ ਸੰਗਾ ॥ ਸੁ ਨਿਫਲੋ [3]ਖਤੰਗਾ ॥ ਤ੍ਰਿਤੋ ਭੂਪ ਮਾਰਾ ॥ ਸੁ ਪੇਟੀ ਮਝਾਰਾ ॥ ੨੭ ॥

ਯਥਾ ॥ ਜਬੈ ਬਾਨ ਲਾਗਯੋ ॥ ਤਬੈ ਰੋਸ ਜਾਗਯੋ ॥ ਸੁ ਐਂਚੇ ਨਿਕਾਰਾ ॥ ਬਹੀ ਸ੍ਰੋਨ ਧਾਰਾ ॥ ੨੮ ॥ [4]ਕੁਦੰਡੰ ਸੰਭਾਰਾ ॥ ਕਹਯੋ ਭੱਭਕਾਰਾ ॥ ਥੀਓ ਸਾਵ ਧਾਨਾ ॥ ਹਨੋ ਤੋਹਿ ਪ੍ਰਾਨਾ ॥ ੨੯ ॥ ਭਲੋਂ ਧਨਖ ਧਾਰੀ ॥ [5]ਰੁਧਰ ਨੈਨ ਮਾਰੀ । ਸਰਯੋ ਨਾਹਿੰ ਕਾਜਾ ॥ ਤੁਹੇ ਨਾਹੀਂ ਲਾਜਾ ॥ ੩੦ ॥ ਛੁਟੰ ਤੀਰ ਤੀਖਾ॥ ਜੁ ਸਰਪੰ [6]ਸਰੀਖਾ ॥ ਗੁਨੰ ਜੋਰ ਤਾਨਾ ॥ ਲਗਯੋ ਪਾਨ ਕਾਨਾ ॥ ੩੧ ॥ ਹਰੀ ਹੇਰ ਮਾਰਾ ॥ ਰਿਦਾ ਫੋਰ ਡਾਰਾ ॥ ਗਿਰਯੋ ਭੂਮ ਜਾਈ ॥ ਮੁਨਾਰਾ ਜਥਾਈ ॥ ੩੨ ॥ ਉਤੇ ਰਾਮ ਜੀਅੰ ॥ ਸੁਤੋ ਪੰਚ ਲੀਅੰ ॥ ਭਯੋ [7]ਨਾਦ ਭਾਰੀ ॥ ਮਰੇ ਬਹੁ ਪਹਾਰੀ ॥ ੩੩ ॥ ਰਿਦੇ ਧੀਰ ਤਿਆਗੇ ॥ ਰਣੰ ਤਿਆਗ ਭਾਗ ॥ ਗੁਰੂ ਸੈਨ ਸਾਰੀ ॥ ਹਲਾ ਏਕ ਬਾਰੀ ॥ ੩੪ ॥ ਭਗੇ ਸ਼ੱਤ੍ਰੂ ਕਾਟੇ ॥ਗੁਰੂ ਜੇ ਉਬਾਟੇ ॥ ਕਹਾਂ ਲੌ ਉਚਾਰੇ॥ਪਗੀਲੋਹੁ ਮਾਰੇ ॥੩੫॥

ਤੋਮਰ ਛੰਦ॥ [8]ਸਰਤਾ ਗਿਰੀ ਜਿਸ ਨਾਇ ॥ ਤਿਸ ਮੈਂ ਗਿਰੇ ਬਹੁ ਜਾਇ ॥ ਜਮਨਾ ਨਦੀ ਦਿਸ ਹੋਇ ॥ ਡਰ ਭਾਗ ਗੇ ਤਰ ਕੋਇ॥ ੩੬ ॥ ਨਹਿੰ ਆਪ ਮੈਂ ਸੰਭਾਰ॥ ਜਾ ਧਸੇ ਬੀਚ ਪਹਾਰ ॥ ਬਹੁ ਸ਼ੋਕ ਭਾ ਬਿਸਤਾਰ॥ ਜਿਤ ਕਿਤਹਿੰ ਪੀਟਤ ਨਾਰ ॥ ੩੭ ॥ ਗਿਰ ਦੇਸ ਬਾਇਸ ਧਾਰ॥ ਰੁਹਿੰ ਧਾਮ ਧਾਮ ਮਝਾਰ ॥ ਇਮ ਸ੍ਰੀ ਗੁਰੂ ਰਣਜੀਤ ॥ ਬਜ ਦੁੰਦਭੇ ਰਣਜੀਤ ॥ ੩੮ ॥ ਜੁਗ ਭ੍ਰਾਤ ਲੋਥ

੧ ਸ਼ਸ ਨਾਗ ੨ ਘੋੜੇ ੩ ਤੀਰ ੪ ਧੰਨਸ਼ ੫ ਲਹੂ ੬ ਸਦਰਸ ੭ ਸ਼ਬਦ ੮ ਨਦੀ

ਉਠਾਇ ॥ ਪੁਰ ਪਾਂਵਟੇ ਪਹੁਚਾਇ ॥ ਸਸਕਾਰ ਕੀਨ ਬਨਾਇ ॥ ਸੁਰ ਲੋਕ ਬਾਸਾ ਪਾਇ ॥ ੩੯ ॥ ਭਟ ਘਾਇਲੰ ਰਣ ਥਾਨ ॥ ਉਚਵਾ- ਇਕੈ ਪੁਰ ਆਨ ॥ ਸ਼ਹੀਦ ਜਮਨਾ ਬਾਹਿ ॥ [1]ਕੋਹਿਯੋ ਮ੍ਰਿਤਕ ਰਨ ਮਾਹਿ ॥ ੪੦ ॥ ਕੋਈ ਬੂਝਤੇ ਨਹਿੰ [2]ਸਾਰ ॥ ਸਸ [3]ਹਰੀ ਜੈਸ ਭੁਪਾਰ ॥ ਗ੍ਰਿਝ [4]ਜੰਬਕਾ ਤਿਨ ਖਾਇ ॥ ਨਚ ਜੋਗਣੀ ਹੜਤਾਇ ॥ ੪੧ ॥ ਗਨ ਭੂਤ ਪ੍ਰੇਤ ਬਤਾਲ ॥ ਭਖ [5]ਅਮਿਖ ਘੱਤ ਧਮਾਲ ॥ ਤ੍ਰਿਪਤਾਇ ਖਾਇ ਅਹਾਰ ॥ ਗੁਰ ਸੁਜਸ ਬਦਨ ਉਚਾਰ ॥ ੪੨ ॥ ਪ੍ਰਭ ਸੰਗ ਲੇ ਭਟ ਬ੍ਰਿੰਦ ॥ ਰਣਜੀਤ ਸਭ ਆਨੰਦ ॥ ਕਰ ਸ਼ਲਖ ਬਾਜ ਬਜਾਇ ॥ ਪੁਰ ਪਾਹੁਟੇ ਮਹਿੰ ਆਇ ॥ ੪੩ ॥ ਬਡ ਮਾਤ ਜੀ ਤਿਸ ਕਾਲ ॥ ਧਨ ਵਾਰਯੋ ਸਿਰ ਲਾਲ ॥ ਗਨ [6]ਰੰਕਨਾ ਕੋ ਦੀਨ ॥ ਪੰਚਾਮ੍ਰਿਤ ਬਹੁ ਕੀਨ ॥ ੪੪ ॥ ਸਭ [7]ਭਟਨ ਗੱਫੇ ਲਾਇ ॥ [8]ਸ੍ਰਮ ਗਯੋ ਦੂਰ [9]ਪਲਾਇ ॥ ਰਣ ਪ੍ਰਥਮ ਜੀਤ ਸੁ ਲੀਨ ॥ ਨਿਸਚਿੰਤ ਸੋਏ ਪ੍ਰਬੀਨ ॥ ੪੫ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਪ੍ਰਿਥਮ ਜੁੱਧ ਭੰਗਾਣੀ ਕੋ ਜੀਤਨ ਪ੍ਰਸੰਗ ਬਰਨਨੰ ਨਾਮ ਉਨੱਤੀਸਮੋਂ ਮੰਦਰਹਿ ॥ ੨੯ ॥

ਦੋਹਿਰਾ ॥ ਪ੍ਰਾਤ ਉਠੇ ਸ੍ਰੀ ਸਤਿਗੁਰੂ ਕਰਕੈ ਸੌਚ ਸਨਾਨ ॥
ਧਜਾਨ ਪਰਾਇਨ ਹੋਇ ਪੁਨ ਲਾਯੋ ਅਧਕ ਦਿਵਾਨ ॥ ੧ ॥

ਚੌਪਈ ॥ ਯੋਧਾ ਗਨ ਆਵਤ ਥਿਤ ਭਏ ॥ ਜੰਗ ਪ੍ਰਸੰਗ [10]ਪਰਸਪਰ ਕਏ ॥ ਪੰਚ ਮਾਹਿੰ ਜੋ ਤੀਨਹੁ ਭਾਈ ॥ ਥਿਰੇ ਨਿਕਟ ਸ੍ਰੀ ਗੁਰ ਸੁਖਦਾਈ ॥ ੨ ॥ ਮਾਹਰੀ ਚੰਦ ਗੁਲਾਬ ਸੁ ਰਾਇ ॥ ਤ੍ਰਿਤਿਯੋ ਗੰਗਾ ਰਾਮ ਸੁਹਾਇ ॥ ਪਿਖ ਤਿਨ ਦਿਸ ਸਤਿਗੁਰ ਤਿਹ

---

੧ ਪਹਾੜੀਏ ੨ ਸਾਰ ਸੰਭਾਲ ੩ ਹਹੀ ਚੰਦ ੪ ਗਿਦੜ
੫ ਮਾਸ ੬ ਗਰੀਬਾਂ ਨੂੰ ੭ ਸੂਰਮਿਆ ਨੇ ਛਕਿਆ ੮ ਥਕੇਵਾਂ
੯ ਦੌੜ ਗਿਆ ੧੦ ਆਪਸ ਵਿਚ

ਕਾਲਾ॥ ਕੀਨ ਬਚਨ ਅਤ ਸ਼ੋਕਹਿ ਨਾਲਾ ॥੩॥ ਅਹੁ ਮਮ ਪਿਆਰੇ ਸ਼ਾਹੁ ਸੰਗ੍ਰਾਮ॥ ਜੀਤ ਮੱਲ ਜੀਤੇ [1]ਰਿਪ ਆਮ ॥ ਭਏ ਸ਼ਹੀਦ ਦੋਊ ਰਣ ਮਾਹਿ॥ ਸਦਾ ਰਹਿਤ ਸੰਗ ਕੋ ਨਿਰਬਾਹਿ ॥੪॥ ਤਾਹਿ ਕਾਲ ਸ਼ਾਹ ਬੁੱਧੂ ਆਯੋ॥ ਸੰਗ ਮੁਰੀਦ ਪੁੱਤ੍ਰ ਜੁਗ ਲਿਆਯੋ॥ ਪਗ ਬੰਦਨ ਕਰ ਹਰਖਤ ਭਯੋ॥ ਸ੍ਰੀ ਗੁਰ ਸਨਮਾਨਤ ਬਠਲਯੋ॥ ੫॥ਸ਼ੋਕਕੀਨਜੁਗਪੁਤ੍ਰੰਕਭਾਈ॥ਕਹਿਤਭਯੋਬੁੱਧੂਇਸਭਈ॥ਹੇਪ੍ਰਭਮਰਨ ਸਭਨਸਿਰਅਹੇ॥ਧੰਨ ਭਾਗ ਮੈਂ ਇਨ ਕੇ ਲਹੇ॥੬॥ਰਾਵਰਕਾਮਾਅਇ ਤਨ ਤਿਆਗੇ॥ ਭਏ ਭਿਸ਼ਤ ਬਾਸੀ ਬਡ ਭਾਗੇ ॥ ਸੁਨ ਸਤਿਗੁਰ ਪ੍ਰਸੰਨ ਬਡ ਭਏ॥ ਨਿਜ ਦਸਤਾਰ ਬਖਸ਼ਤੇ ਭਏ ॥੭॥ ਹੁਕਮ ਪੱਤ੍ਰ ਇਕ ਲਿਖ ਤਿਹ ਦਯੋ॥ ਸ੍ਰੀ ਮੁਖ ਤੇ ਅਸ ਬਚ ਫੁਰਮਯੋ॥ ਰਹਿ ਦਸਤਾਰ ਨਿਸ਼ਾਨੀ ਮੋਰੀ॥ ਪੁਸ਼ਤਨ ਲਗ ਹੈ ਜੀਵਾ ਤੋਰੀ॥ ੮॥ [2]ਪੰਚ ਸਹੰਸ੍ਰ ਧਨ ਪੁਨ ਮੰਗਵਾਯੋ॥ ਸ਼ਾਹੁ ਮੁਰੀਦਨ ਕੋ ਦੇਵਾਯੋ ॥ ਲੇ ਬੁੱਧੂ ਸ਼ਾਹੁ ਹਰਖ ਬਡਾਇ ॥ ਚਰਨ ਕਮਲ ਪਰ ਸੀਸ ਨਿਵਾਇ॥ ੯॥ ਲੇ ਆਇਸ ਗ੍ਰਿਹ ਕੋ ਤਬ ਗਯੋ॥ ਸਤਿਗੁਰ ਸੁਜਸ ਉਚਾਰਤ ਭਯੋ॥ ਅਬ ਲਗ [4]ਸੰਤਤ ਤਿਸ ਕੇ ਪਾਸ॥ ਗੁਰ ਦਸਤਾਰ ਹੁਕਮ [5]ਨਾਮਾਸ॥੧੦॥ ਗੁਰ ਸਿਖ ਦਰਸਹਿੰ ਭੇਟਾ ਦੇਵੈਂ॥ ਜਿਹ ਤੇ [6]ਸੁਠ ਉਪਜੀਵਾ ਲੇਵੈਂ॥ ਪੁਨ ਮਹੰਤ ਕਿਰਪਾਲ ਜੁ ਦਾਸਾ॥ ਦੋ ਸਿਰੁਪਾਇ ਤਾਹਿ ਸੁਖ ਰਾਸਾ॥੧੧॥ ਅਪਰ ਭਟਨ ਕੋ ਧਨ ਸਿਰੁ ਪਾਇ॥ ਦੇ ਦੇ ਭਲੀ ਭਾਂਤ ਹਰਖਾਇ॥ ਜੋ ਸ਼ਹੀਦ ਭੇ ਰਣ ਕੇ ਮਾਹਿ ॥ ਤਿਨ ਆਤਮ ਕੀ ਕਰੀ ਸਹਾਹਿ ॥੧੨॥ [7]ਨਿਸ਼ਕਾਮਨ ਮੁਕਤੀ ਪਦਦੀਨ॥ [8]ਸਹਿਕਾਮਨ ਭੂਪਤ ਭੂ ਕੀਨ॥ ਬਸਨ ਲਗੇ ਪਹੁਟੇ ਸੁਖ

---

੧ ਵੈਰੀਆਂ ਨੂੰ ੨ ਆਪਦੇ ਕੰਮ ੩ ਪੰਜ ਹਜ਼ਾਰ ੪ ਔਲਾਦ ੫ ਹੁਕਮ ਨਾਮਾਂ ੬ ਸੁੰਦਰ ਗੁਜਾਰਾ ੭ ਨਿਸ਼ਕਾਮ ਕਰਮ ਕਰਨੇ ਵਾਲੇ ਨੂੰ ਕੇਵਲ ਮੁਕਤੀ, ਜਿਸ ਦੇ ਮਨ ਵਿਚ ਸੰਸਾਰ ਦੀ ਕੋਈ ਇਛਾ ਨਹੀਂ ਹੈ। ੮ ਸੁਕਾਮੀ ਕਰਮ ਕਰਨੇ ਵਾਲੇ ਨੂੰ ਪ੍ਰਿਥਵੀ ਦਾ ਰਾਜ ਭਾਗ ਦੇ ਦਿਤਾ ਇਸ ਲੋਕ ਦਾ ਸੁਖ ਲੈਣ ਵਾਲੇ ਨੂੰ ਸੁਕਮੀ ਆਖਦੇ ਹਨ

ਸਾਥਾ ॥ ਕਾਰਨ ਕਰਨ ਜਗਤ ਕੇ ਨਾਥਾ ॥ ੧੩ ॥ ਨਾਹਣੇਸ ਨ੍ਰਿਪ ਪ੍ਰਭ ਢਿਗ ਆਯੋ ॥ ਫਤੇ ਜੰਗ ਭੀ ਬਹੁ ਹਰਖਾਯੋ॥ ਸਤਿਗੁਰ ਪੁਨਹਿ ਜੰਗ ਕਰ ਤਿਆਰੀ ॥ ਚਹੈਂ ਜਿ ਆਵਹਿੰ ਫੇਰ ਪਹਾਰੀ ॥ ੧੪ ॥ ਪਰ ਤਿਨ ਖਾਈ ਮਾਰ ਥੀ ਐਸੇ ॥ ਉਕਸਯੋ ਨਹਿੰ ਨ੍ਰਿਪ ਕੋ ਪੁਨ ਕੈਸੇ ॥ [1]ਖਸ਼ਟ ਮਾਸ ਇਸ ਭਾਤ ਬਿਤਾਇ ॥ ਇਕ ਦਿਨ ਗੁਰ ਸੰਗ [2]ਮਾਤ ਅਲਾਇ ॥ ੧੫ ॥ ਅਹੋ ਪੁੱਤ੍ਰ ਸੁਨੀਅਹਿ ਮਮ ਪਿਆਰੇ ॥ ਆਨੰਦ ਪੁਰ ਅਹਿ ਯਾਦ ਹਮਾਰੇ ॥ ਬਹੁਤ ਕਾਲ ਬੀਤਯੋ ਇਤ ਆਇ ॥ ਅਬ ਚਹੀਅਹਿ ਨਿਜ ਪੁਰਹਿ ਸਿਧਾਇ ॥ ੧੬ ॥ ਸੁਨ ਕਰ ਸ੍ਰੀ ਮੁਖ ਬਾਕ ਬਖਾਨਾ ॥ ਤਵ ਬਚ ਮਾਤ ਸੀਸ ਪਰ ਮਾਨਾ ॥ ਅਸ ਕਹਿ ਨੰਦ ਚੰਦ ਬੁਲਵਾਯੋ ॥ ਔ ਮਾਤਲ ਕੇ ਸੰਗ ਅਲਾਯੋ ॥ ੧੭ ॥ ਕਰੋ ਤਿਆਰੀ ਸਭ ਬਿਧ ਕੇਰੀ ॥ ਪੁਰ ਅਨੰਦ ਜੈ ਹੈਂ ਬਿਨ ਬੇਰੀ ॥ ਸੁਨ ਕਰ ਹੁਕਮ ਕੀਨ ਸਭ ਤਯਾਰੀ ॥ [3]ਨਾਹਣੇਸ ਸੁਨ ਕੈ ਤਿਹ ਬਾਰੀ ॥ ੧੮ ॥ ਅਨਕ ਪ੍ਰਕਾਰਨ ਭੇਟ ਲਿਆਯੋ ॥ ਚਰਨ ਕਮਲ ਮਹਿੰ ਦੀਨ ਚਢਾਯੋ ॥ ਬਹੁ ਬਿਧ ਬਿਨਤੀ ਕੀਨ ਉਚਾਰੇ ॥ ਹੇ ਸ੍ਰੀ ਸਤਿਗੁਰ ਜੀ ਸੁਖ ਕਾਰੇ ॥ ੧੯ ॥ ਦਯਾ ਠਾਨ ਮੁਹਿ ਇਤ ਦਿਸ ਆਏ ॥ ਨਾਹਕ ਕੋਹੀ ਭੂਪ ਦੁਖ ਦਾਏ ॥ ਰਾਵਰ ਸੰਗ ਜੰਗ ਕੋ ਠਾਨਾ ॥ ਪਰ ਗੇ ਭਾਗ ਲਾਜ ਕਰ ਹਾਨਾ ॥ ੨੦ ॥ ਰਾਵਰ ਕੀ ਸੰਮਤਾ ਜੋ ਚਹੈ ॥ ਕਿਯੋਂ ਨ ਸੋਇ ਇਤ ਉਤ ਦੁਖ ਲਹੈ ॥ ਦਾਸ ਜਾਨ ਮੁਹਿ ਚਰਨਨ ਕੇਰਾ ॥ ਕ੍ਰਿਪਾ ਠਾਨੀਅਹੁ ਪ੍ਰਭ ਹਰ ਬੇਰਾ ॥ ੨੧ ॥ ਸੁਨ ਕਰ ਸਤਿਗੁਰ ਬਿਗਸ ਅਲਾਯੋ ॥ ਅਹੋ ਭੂਪ ਤੁਹਿ ਪ੍ਰੇਮਹਿ ਪਾਯੋ ॥ ਇਤਹਿ ਆਇ ਕਛੁ ਕਾਲ ਬਿਤਾਯੋ ॥ ਗਰਬਤ ਭੀਮ ਫਤੇ ਚਢ ਆਯੋ ॥ ੨੨ ॥ ਸ੍ਰੀ ਅਕਾਲ ਨੇ ਫਤੇ ਸੁ ਦੀਨ ॥ ਅਬ ਜੈ ਹੈਂ ਨਿਜ ਪੁਰਹਿ ਪ੍ਰਬੀਨ ॥ ਤੁਮ ਮਮ ਪਿਆਰੇ ਪ੍ਰਭ ਸਿਮਰੀ-

---

੧ ਛੇ ਮਹੀਨੇ ੨ ਮਾਤਾ ਜੀ ਨੇ ੩ ਨਾਹਣ ਦਾ ਰਾਜਾ

ਜਹਿ ॥ ਓਟ ਅਕਾਲ ਏਕ ਕੀ ਲੀਜਹਿ ॥ ੨੩ ॥ ਅਸ ਬਿਧ ਬਹੁ ਕਰ ਬਚਨ ਬਿਲਾਸਾ ॥ ਭਏ ਤਿਆਰ ਸਤਿਗੁਰ ਸੁਖ ਰਾਸਾ ॥ ਪਾਂਵਟ ਗੜ੍ਹ ਤੇ ਕੂਚ ਕਰਾਯੋ ॥ ਲਾਹੜ ਗੜ੍ਹ ਆ [1]ਸਿਵਰ ਲਗਾਯੋ ॥ ੨੪ ॥ ਨਾਹਨੇਸ ਭੀ ਸੰਗਹਿ ਰਹਯੋ ॥ ਦਸ ਬਾਸਰ ਤਹਿ ਪ੍ਰਭੁ ਨਿਰਬਹਯੋ ॥ ਅਨਕ ਪ੍ਰਕਾਰ [2]ਅਖੇਰਨ ਖੇਲੇ ॥ ਗੁਰ ਇਤ ਆ ਆਇਸ ਨ੍ਰਿਪ ਨੇ ਲੇ ॥ ੨੫ ॥ ਨਿਜ ਰਜਧਾਨੀ ਮਹਿੰ ਤਬ ਗਯੋ ॥ ਸ੍ਰੀ ਗੁਰ ਸੁਜਸ ਉਚਾਰਤ ਭਯੋ ॥ ਜਹਿ ਲਾਹੜ ਗੜ੍ਹ ਗੁਰ ਥਿਰੁ ਥਹੇ ॥ ਗੁਰਦ੍ਵਾਰੇ ਤਹਿ ਅਬ ਲਗ ਅਹੇ ॥ ੨੬ ॥ ਟੋਕਾ ਸਾਹਿਬ ਨਾਮ ਕਹਾਵੈ ॥ ਦਰਸਹਿ ਸਿਖ ਸੰਗਤ ਸੁਖ ਪਾਵੈ ॥ ਸ੍ਰੀ ਗੁਰ ਗ੍ਰਾਮ ਟਾਬਰੇ ਆਏ ॥ ਰਾਮ ਗੜ੍ਹੀ ਨ੍ਰਿਪ ਸੇਵ ਕਮਾਏ ॥ ੨੭ ॥ ਪੰਚ ਸ਼ਤ ਨਕਟ ਗੂਟ ਇਕ ਨੀਕਾ ॥ ਭੇਟਾ ਕੀਨਸ ਸਤਿਗੁਰ ਜੀ ਕਾ ॥ ਭੇ ਪ੍ਰਸੰਨ ਗੁਰ ਦਈ ਕਟਾਰ ॥ ਅਬ ਲਗ ਤਿਨ ਕੀ ਪੂਜ ਮਝਾਰ ॥ ੨੮ ॥ ਤਹਿ ਤੇ ਰਾਇ ਪੁਰੇ ਗੁਰ ਆਇ ॥ ਤਿਹ ਰਾਨੀ ਗੁਰ ਸੁਜਸ ਸੁਨਾਇ ॥ ਤਤ ਛਿਨ ਆਈ ਗੁਰੂ ਪਗ ਬੰਦੇ ॥ ਬਿਨਤੀ ਕਰ ਉਤ-ਰਾਇ ਮੁਕੰਦੇ ॥ ੨੯ ॥ ਸੁਠ [3]ਉਪਬਨ ਮਹਿੰ [4]ਸਿਵਰ ਕਰਾਯੋ ॥ ਤਨ ਮਨ ਤੇ ਅਤ ਸੇਵ ਕਮਾਯੋ ॥ ਇੱਛਾ ਰਾਨੀ ਨੇ ਅਸ ਧਾਰੀ ॥ ਜੇ ਸਤਿਗੁਰ ਪੂਰਨ ਅਵਤਾਰੀ ॥ ੩੦ ॥ ਤੌ ਮੁਹਿ [5]ਬਿਸ਼ਨ ਰੂਪ ਦਿਖਰਾਵਹਿੰ ॥ ਮਨੋ ਕਾਮਨਾ ਇਹੀ ਪੁਰਾਵਹਿੰ ॥ ਜਾਨ ਪ੍ਰੀਤ ਰਾਨੀ ਤਿਹ ਬੇਰੀ ॥ ਭਏ ਚਤ੍ਰ ਭੁਜ ਗੁਰ ਬਿਨ ਬੇਰੀ ॥ ੩੧ ॥ ਦਰਸਨ ਕਰ ਰਾਨੀ ਹਰਖਾਈ ॥ ਚਰਨਾਮ੍ਰਤ ਲੇ ਮਨ ਸੁਖ ਪਾਈ ॥ ਤਤ ਛਿਨ ਮਨ ਅਗਯਾਨ ਮਿਟਾਵਾ ॥ ਅਨਕ ਪ੍ਰਕਾਰ [6]ਅਕੋਰ ਚੜ੍ਹਾਵਾ ॥ ੩੨ ॥ ਗੁਰ ਇਕ ਪੁਸਤਕ ਖੰਡਾ ਢਾਲਾ ॥ ਦੇ ਰਾਨੀ ਕੋ ਕੀਨ

੧ ਡੇਰਾ ੨ ਸ਼ਿਕਾਰ ੩ ਬਾਗ਼ ਵਿਚ ੪ ਡੇਰਾ ੫ ਵਿਸ਼ਨੂੰ ਰੂਪ ੬ ਭੇਟਾ

ਨਿਹਾਲਾ ॥ ਹੁਤੇ ਪੁੱਤ੍ਰ ਲਘ ਰਾਨੀ ਕੇ ਜੁਗ ॥ ਲਗੇ ਚਰਨ ਗੁਰ ਦੀਨ ਮੋਖ ਭ੍ਰੁਗ ॥ ੩੩ ॥ ਬਿਦਾ ਭਏ ਗੁਰ ਅਗ੍ਰ ਸਿਧਾਇ ॥ ਅਬ ਰਾਨੀ ਕੁਲ ਰਾਜ ਕਰਾਇ ॥ ਪੂਜਾ ਸ਼ਸਤ੍ਰ ਗ੍ਰੰਥ ਕੀ ਕਰੇ ॥ ਮਨੋ ਕਾਮਨਾ ਤਿਸ ਤੇ ਪੁਰੇ ॥ ੩੪ ॥ ਸਤਿਗੁਰ ਮਗ ਨਰ ਅਨਕ ਉਧਾਰੇ ॥ ਲੇ ਲੇ ਭੇਟ ਮਿਲਹਿੰ ਨਰ ਸਾਰੇ ॥ ਢਾਕੌਲੀ ਪਿੰਡ ਉਤਰੇ ਆਇ ॥ ਜਲ ਨਹਿੰ ਹੁਤੋ [1]ਬਾਪਕਾ ਲਾਇ॥ ੩੫ ॥ ਆਏ ਕੋਟਲੇ ਹੁਤੇ ਪਠਾਨ ॥ ਸੇਵਾ ਕੀਨ ਗੁਰੂ ਗੁਨ ਖਾਨ ॥ ਤਿਨ ਕੋ ਖੰਜਰ ਬਖਸ਼ਸ਼ ਕੀਨ ॥ ਅਦਬ ਸਹਿਤ ਅਬ ਲਗ ਲਿਹੁ ਚੀਨ ॥ ੩੬ ॥ ਤਹਿ ਤੇ ਚਲ ਕੀਰਤ ਪੁਰ ਆਏ ॥ ਸਿਰੀ ਪਿਤਾਮੇ ਥਲ ਦਰਸਾਏ ॥ ਅਨਕ ਪ੍ਰਕਾ-ਰਨ ਭੇਟ ਚਢਾਈ ॥ ਦੇਗ ਤਿਹਾਵਲ ਕਰ ਬਰਤਾਈ ॥ ੩੭ ॥ ਰੰਕਨ ਕੋ ਗਨ ਦੀਨਸ ਦਾਨ ॥ ਨਿਸ ਬਿਸਰਾਮੇਂ ਪ੍ਰਾਤ ਪਯਾਨ ॥ ਪੁਰ ਅਨੰਦ ਕੇ ਜਬ [2]ਨਿਯਰਾਏ ॥ ਧੌਂਸੇ ਗਰਜ ਉਠੀ [3]ਮੁਦਦਾਏ ॥ ੩੮ ॥ ਪੁਰ ਜਨ ਸੁਧ ਲੇ ਅਗ੍ਰ ਸਿਧਾਇ ॥ ਮਿਲੇ ਹਰਖ ਜੁਤ ਸੀਸ ਨਿਵਾਇ ॥ [4]ਕੁਸਲ ਪ੍ਰਸਨ ਬੂਝਯੋ ਗੁਰ ਪੂਰੇ ॥ ਪ੍ਰਵਸੇ ਪੁਰ ਅਨੰਦ ਗੁਨ ਹੂਰੇ ॥ ੩੯ ॥ ਸੀਸ ਗੰਜ ਪਰਸਾਦਿ ਚਢਾਯੋ ॥ ਨਿਜ ਮਹਿਲਨ ਮਹਿੰ ਸਿਵਰ ਟਿਕਾਯੋ ॥ ਸੈਨਾਂ ਨਿਜ ਨਿਜ ਸਿਵਰ ਖ਼ਿਰਾਈ ॥ ਸਭ ਮਨ ਭਯੋ ਅਨੰਦ ਮਹਾਈ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਪਾਂਵਟੇ ਤੇ ਆਨੰਦ ਪੁਰ ਆਗਮਨ ਪ੍ਰਸੰਗ ਬਰਨਨੰ ਨਾਮ ਤੀਸਮੋਂ ਮੰਦਰਹਿ ॥ ੩੦ ॥

ਦੋਹਿਰਾ ॥ ਸ੍ਰੀ ਗੁਰੂ ਗੋਬਿੰਦਸਿੰਘਜੀ ਤੀਨ ਬਰਖਕੇ ਬਾਦ ॥
ਪੁਨ ਆਏ ਆਨੰਦ ਪੁਰ ਦੇ ਸਿੱਖਜਨ ਅਹਿਲਾਦ ॥ ੧ ॥
ਚੌਪਈ ॥ ਸੁਨ ਗੁਰ ਆਗਮ ਪੁਰ ਆਨੰਦੇ ॥ ਜਿਤ ਕਿਤ

[1] ਬਾਵਲੀ [2] ਨੇੜੇ [3] ਉਤਸ਼ਾਹ ਪ੍ਰਸੰਨਤਾ ਨਾਲ [4] ਸੁਖ

ਸਿਖ ਮਨ ਭੇ ਆਨੰਦੇ ॥ ਹੁਮ ਹੁਮਾਇ ਪੁਰ ਆਇ ਅਨੰਦੇ ॥ ਦਰਸ ਪਾਇ ਤਗ ਪੰਦ ਅਨੰਦੇ ॥ ੨ ॥ ਦੈ ਸਿੱਖਯਾ ਗੁਰ ਰੂਪ ਅਨੰਦੇ ॥ ਲੇ ਸਿਖ ਧਾਰਤ ਭੇ ਆਨੰਦੇ ॥ ਭੂਪ ਪਰਬਤੀ ਬਿਨ ਆਨੰਦੇ ॥ ਸੁਨਤ ਸੁਜਸ ਗੁਰ ਹਰਿ ਗੋਬਿੰਦੇ ॥ ੩ ॥ ਸ੍ਰੀ ਗੁਰ [1]ਨਿਪੁਨ [2]ਨੀਤ ਮਹਿੰ ਪੂਰੇ ॥[3]ਦੁਰਗਵੇਦ ਰਚਵਾਇ ਸੁ ਹੂਰੇ॥ਸਭ ਤੇ ਉਰਧਸਥਲਇਕ ਭਯੋ ॥ ਪ੍ਰਵਸੇ ਗੁਰ ਮਨ ਆਨੰਦ ਲਯੋ॥ ੪ ॥ ਆਨੰਦ ਗੜ੍ਹ ਤਿਹ ਨਾਮ ਉਚਾਰਾ ॥ ਬ੍ਰਿੰਦ ਮੋਰਚੇ ਦ੍ਰਿੜ੍ਹ ਅਤਿ ਭਾਰਾ ॥ ਦੁਤਿਯ ਮਾਹਿ ਪ੍ਰਭੁ ਕਰ ਪਰਵੇਸਾ ॥ ਨਾਮ ਲੋਹ ਗੜ੍ਹ ਧਰਯੋ ਵਸੇਸਾ॥੫॥ ਨਾਮ ਫਤੇ ਗੜ੍ਹ ਤ੍ਰਿਤੀਯੇ ਰਾਖਾ ॥ ਚਤੁਰਥ ਪਿਖ ਪ੍ਰਭ ਸ੍ਰੀ ਮੁਖ ਭਾਖਾ ॥ ਗੜ੍ਹ ਦੀਵਾਨ ਨਾਮ ਇਸ ਕੇਰਾ ॥ ਸੰਗਤ ਮੇਲ ਜੇ ਹੋਇ ਘਨਰਾ ॥ ੬ ॥ ਬੈਸਾਖੀ ਪੁਰਬਨ ਲਗ ਜਾਨ ॥ ਲਗ ਹੈ ਇਹਾ ਰੁਚਰ ਦੀਵਾਨ ॥ ਸੁਨ ਗੁਰ ਸਿਖ [4]ਸੁਭੱਟ ਮੁਦ ਪਾਇ ॥ ਸ੍ਰੀ ਗੁਰ ਸਭ ਮਹਿ ਸੁਭਟ ਟਿਕਾਇ ॥ ੭ ॥ ਥਿਰੇ ਦੁਰਗ ਮਾਰਤ ਲਲਕਾਰੇ ॥ ਕਹੈਂ ਕਿ ਜੇ ਗੁਰ ਹੁਕਮ ਉਚਾਰੇ ॥ ਅਬ ਦਿਹਲੀ ਕਾ ਤਖਤ ਸੁ ਲੇਵਹਿੰ ॥ ਅਰਹਿ ਜੋਊ ਤਿਹ ਮਾਰ ਮੁਕੇਵਹਿੰ ॥ ੮ ॥ ਅਸ ਬਿਧ ਮਾਰ ਬਕਾਰਾ ਰਰੈਂ ॥ [5]ਗੁਰੂ ਗਿਰਾ ਜਪ ਪਾਠਹਿੰ ਕਰੈਂ ॥ ਤਾਹਿ ਕਾਲ ਸ੍ਰੀ ਗੁਰ ਗੁਨ ਖਾਨਾ ॥ ਜਿਤ ਕਿਤ ਤੇ ਕਾਰੀਗਰ ਨਾਨਾ ॥ ੯ ॥ ਦੇ ਆਦਰ ਅਰ ਧਨ ਮੰਗਵਾਇ ॥ ਖਾਨੇ ਕਰ ਸ਼ਸਤ੍ਰ ਚਲਵਾਇ ॥ ਰਚੈ [6]ਭਗੌਤੀ ਰੁਚਰ ਟਿਆਰੀ ॥ [7]ਜ੍ਵਾਲਾ ਬਮਣੀ ਬਨੈਂ ਅਪਾਰੀ ॥ ੧੦ ॥ ਤੋਪ ਢਲਹਿੰ ਸ਼ੱਤ੍ਰ ਦਲ ਹਰਨੀ ॥ ਬਨਹਿੰ ਜੰਬੂਰੈ [8]ਰਹਿਕਲ ਢਰਨੀ ॥ ਬਾਣ [9]ਕੁਦੰਡੈ ਅਧਕ ਹੈ ਤਿਆਰੇ ॥ [10]ਬਿਛੂਏ ਬਰਛੀ ਭਾਲੇ ਭਾਰੇ

---

੧ ਚਤੁਰ ੨ ਨੀਤੀ ਵਿਚ ੩ ਕਿਲੇ ੪ ਸੂਰਮੇ ੫ ਗੁਰਬਾਣੀ ਦਾ ੬ ਸੁੰਦਰ ਤਲਵਾਰਾਂ ੭ ਬੰਦੂਕ ੮ ਸ਼ਸਤ੍ਰ ਦਾ ਨਾਮ ਹੈ ੯ ਧੰਨਖ ੧੦ ਸ਼ਸਤ੍ਰ ਦਾ ਨਾਮ ਹੈ

॥ ੧੧ ॥ ਗੁਲਕ ਬਰੂਦ ਤੋਪ ਕੇ ਗੋਰੇ ॥ ਹੁਵੈਂ ਤਿਆਰ ਸੰਗ੍ਰਹਿੰ ਨਹਿੰ ਥੋਰੇ॥ ਆਨੰਦ ਪੁਰ ਬਹੁ ਭਈ ਬਹਾਰੂ ॥ ਹੋਵੈ ਬਨਜ ਬੀਚ ਬਾਜਾਰੂ ॥੧੨॥ ਅੰਬਰ [1]ਪਸ਼ੰਬਰ [2]ਪਾਟੰਬਰ॥[3]ਹਾਟਕਰਜਤ ਰਤਨ ਸਭਰੰਬਰ ॥ ਅੰਨ ਘ੍ਰਿੰਤ [5]ਮਿਸਟਾਨ [4]ਅਪਾਰਾ ॥ ਹ੍ਵੈ ਹੈ ਲਾਭਵੰਤ ਬਿਵਹਾਰਾ ॥ ੧੩ ॥ ਆਠੋ ਜਾਮ ਭੀਰ ਬਹੁ ਰਹੈ ॥ ਕੋ ਕਵਿ ਉਪਮਾ ਇਕ ਮੁਖ ਕਹੈ ॥ ਦੂਨ ਚਊਨੀ ਹ੍ਵੈ ਨਿਤ ਪ੍ਰਭਤਾ ॥ ਸਭ ਸੁਖ ਗੁਰ ਪਾਵਨ ਤੇ ਲਭਤਾ ॥ ੧੪ ॥ ਭੂਪ ਪਹਾਰੀ ਭੀਮੇ ਆਦ ॥ ਸੁਨ ਪ੍ਰਤਾਪ ਗੁਰ ਬੇ ਅਹਿਲਾਦ ॥ ਪਰ ਬਸ ਨਾਹਿੰ ਚਲਹਿ ਕਰ ਦੇਖੇ॥ ਦਬਕ ਰਹੇ ਨਿਜ ਗੁਰ ਬਲ ਦੇਖੇ ॥ ੧੫ ॥

ਦੋਹਿਰਾ ॥ ਸੁਨਹੁ ਕਥਾ ਸੋਊ ਅਬੈ [6]ਔਰੰਗਾ ਜਿਸ ਭਾਇ ॥
ਕੁਹੀ ਨ੍ਰਿਪਨ ਪਰ ਕੋਪਯੋ ਦੀਨੀ ਸੈਨ ਚਢਾਇ ॥ ੧੬ ॥

ਚੌਪਈ ॥ ਨਵਮ ਗੁਰੂ ਦਿਹਲੀ ਜਬ ਗਏ ॥ ਤਹਿੰ ਭਾਣਾ ਬਰਤਾਵਤ ਭਏ ॥ ਮਤੀ ਦਾਸ ਸ਼ਹੀਦ ਬਲਕਾਰਾ ॥ ਭੈ ਦੇ ਔਰੰਗ ਪੁਰੋ ਨਿਕਾਰਾ ॥ ੧੭ ॥ ਤਿਹ ਦਿਨ ਤੇ ਪੁਨ ਪੁਰ ਨਹਿੰ ਆਯੋ ॥ ਦੱਖਣ ਦਿਸ ਨਿਜ ਕਾਲ ਬਿਤਾਯੋ॥ ਸੰਮਤ ਜੁਗ ਸ਼ਤ ਬਿੰਸਤ ਮਾਇ ॥ ਪੂਨੇ ਕੋ ਸੇਵਾ ਜੀ ਰਾਇ॥ ੧੮ ॥ ਕੌਮ ਮ੍ਰਹਟਾ ਬਿਗਰਤ ਭਯੋ ॥ ਤਿਹ ਮੁਹਿੰਮ ਪਰ ਔਰੰਗ ਗਯੋ ॥ ਲਵ ਪੁਰ ਸੂਬਾ ਥੋ ਤਿਸ ਕਾਲਾ ॥ ਖਾਨ ਦਿਲਾਵਰ ਬਲੀ ਬਿਸਾਲਾ ॥ ੧੯ ॥ ਕਿਸੀ ਕਾਜ [7]ਗਿਰ ਪਤੀਅਨ ਸੰਗਾ ॥ ਬਿਗਰ ਪਰਯੋ ਨਹਿੰ ਰਾਖਯੋ ਰੰਗਾ ॥ ਲੇਤ [8]ਖਿਰਾਜ ਤਿਨੈਂ ਤੇ ਰਯੋ ॥ ਨਹਿੰ ਪਠਯੋ ਨਿਜ ਖਾਵਤ ਭਯੋ ॥ ੨੦ ॥ ਜੁਗਲ ਬਰਖ ਇਸ ਭਾਂਤ ਬਿਤਾਇ ॥ ਹੁਤੇ ਉਰੰਗ [9]ਮੁਹਿੱਮ ਕੇ

---

੧ ਰੇਸ਼ਮ ਨਾਲ ਕਢੇ ਹੋਏ ਕਪੜੇ ੨ ਹੋਰ ਬਸਤ੍ਰ ੩ ਹਟੀਆਂ ਤੋਂ
੪ ਰੁਪੈ ੫ ਮਿਠਾ ੬ ਔਰੰਗ ਜੇਬ ਦੀ ੭ ਪਹਾੜੀ ਰਾਜਿਆਂ ਨਾਲ
੮ ਮਾਮਲਾ ਟੈਕਸ ੯ ਜੁਧ ਲਈ

ਾਇ ॥ ਦਿਹਲੀ ਤੇ ਰਪੋਟ ਤਬ ਗਈ ॥ [1]ਗਿਰੀਨ ਖ਼ਿਰਾਜ ਸੁ
ਾਯੋ ਨਈ ॥ ੨੧ ॥ ਤਬ ਨੁਰੰਗ ਲਿਖਯੋ ਪਰਵਾਨਾ ॥ ਨਾਜ਼ਮ
ਵ ਪੁਰ ਕੋ ਪਠਵਾਨਾ ॥ ਕਯੋਂ ਨਹਿੰ ਗਿਰਿਨ ਮਾਮਲਾ ਪੱਠਾ ॥
ੰਰਨ ਪਠਹੋ ਕਰਕੈ ਕੱਠਾ ॥ ੨੨ ॥ ਜਬ ਨਾਜ਼ਮ ਪੈ ਹੁਕਮ ਸੁ
ਆਯੋ ॥ ਉੱਤਰ ਲਿਖ ਇਸ ਭਾਂਤ ਪਠਾਯੋ ॥ ਮੋ ਤੇ ਬਿਗਰੇ ਭੂਪਤ
ਾਰੇ ॥ ਬਡੇ ਭੀਮ ਪਤ ਬਾਈਨ ਧਾਰੇ ॥ ੨੩ ॥ ਨਹਿੰ ਦੈ ਹੈਂ ਸੁਖ
ਰਾਜ ਤੁਮਾਰਾ ॥ ਪਠਹੁ ਸੈਨ ਤੌ ਲਹੈਂ ਸੁਧਾਰਾ ॥ ਅਸ ਅਰਜੀ ਨੁਰੰਗ
ਢਿਗ ਆਈ ॥ ਬਡੋ ਕ੍ਰੋਧ ਮਨ ਮਾਹਿ ਉਪਾਈ ॥ ੨੪ ॥ ਅਲਫ
ਖਾਨ ਇਕ ਬਡ ਫੁਜਦਾਰਾ ॥ ਸਨਮੁਖ ਖ਼ਰਯੋ ਨੁਰੰਗ ਨਿਹਾਰਾ ॥
ਹੁਕਮ ਦਯੋ ਤਿਹ ਕੋ ਤਤ ਕਾਲਾ ॥ ਲੇਹੁ ਸੈਨ ਨਿਜ ਸੰਗ ਬਿਸਾਲਾ
॥ ੨੫ ॥ ਬਿਨ ਬਿਲੰਬ ਪੰਜਾਬ ਸਿਧਾਰੋ ॥ ਲਿਹੁ [2]ਕੁਮਕ ਸੰਗ
ਖਾਨ ਦਿਲਾਰੋ ॥ ਕੋਹੀਅਨ ਕੋ ਸਰ ਭਲੇ ਕਰੀਜਹਿ ॥ [3]ਅਖਲ
[4]ਖਿਰਾਜ ਤਿਨ੍ਹੋਂ ਤੇ ਲੀਜਹਿ ॥ ੨੬ ॥ ਅਸ ਕਹਿ ਸਿਰੋ ਪਾਇ ਬਡ
ਦੀਨਾ ॥ ਦਿਸ [5]ਗਿਰ ਪਤਨ ਚਢਾਵਨ ਕੀਨਾ ॥ [6]ਬੰਬ ਬਜਾਵਤ
ਗਰਬਤ ਆਯੋ ॥ ਨਦ [7]ਸ਼ਤਦ੍ਰਵ ਕੇ ਜਬ ਨਿਯਰਾਯੋ ॥ ੨੭ ॥
ਕੋਹੀਅਨ ਸੁਨ ਬਹੁ ਚਿੰਤ ਉਪਾਈ ॥ ਇਕ ਦਿਨ ਭੇ ਇਕਠੇ ਇਕ
ਥਾਈ ॥ ਆਪਸ ਮੇਂ ਬਹੁ ਕਰਤ ਬਿਚਾਰਾ ॥ ਨਾਜ਼ਮ ਲਵ ਪੁਰ
ਕਰਯੋ ਬਿਗਾਰਾ ॥ ੨੮ ॥ ਨਾਹਕ ਹਮ ਪਰ ਸੈਨ ਚਢਾਈ ॥ ਕਹੈਂ
ਕੌਨ ਅਬ ਐਸ ਉਪਾਈ ॥ ਜਿਹ ਤੇ ਹਮ ਸਭ ਹੀ ਬਚ ਜਾਵੈਂ ॥
ਦੁੱਤਿਜ ਬੇਰ ਨ ਖਿਰਾਜ ਚੁਕਾਵੈਂ ॥ ੨੯ ॥ ਦਿਹਲੀ ਲਗ ਅਰਜੀ
ਜਬ ਜਾਇ ॥ ਤਬ ਲਗ ਸੂਬਾ ਕਰੈਂ ਫਨਾਇ ॥ [8]ਬੰਦੁਬਸਤ ਅਪਨੋ

---

੧ ਇਕਠਾ ਨਹੀਂ ੨ ਫੌਜ ੩ ਸੰਮੂਹ ੪ ਮਾਮਲਾ
੫ ਪਹਾੜੀ ਰਾਜਿਆਂ ਲਈ ੬ ਨਗਾਰਾ ੭ ਸਤਲੁਜ ਦਰਿਆ
੮ ਤਿਆਰੀ

ਕਛੁ ਕੀਜਹਿ ॥ ਨਾਹਿ ਤ ਦੁਤਿਜ ਬੇਰ ਭਰ ਦੀਜਹਿ ॥ ੩੦ ॥ ਇਮ ਸੁਨ ਕਰ ਸਭ ਤੂਸਨ ਧਾਰੀ ॥ ਨਹਿੰ ਮਨ ਆਇਸ ਕੋ ਉਪਚਾਰੀ ॥ ਭੀਮ [1]ਮਸੀ ਤਬ ਮੰਤ੍ਰੀ ਬੋਲਾ ॥ ਚਿੰਤ ਨ ਕਰੋ ਸੁਨਹੁ ਮਮ ਬੋਲਾ ॥ ੩੧ ॥ ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਦੁਰਗ ਰਚਨ ਔ ਅਲਫ ਖਾਨ ਭੂਪਨ ਪੈ ਚਢਾਈ ਪ੍ਰਸੰਗ ਬਰਨਨੰ ਨਾਮ ਇਕੱਤੀਸਮੋਂ ਮੰਦਰਹਿ ॥ ੩੧ ॥

ਦੋਹਿਰਾ ॥ ਪਰਮਾ ਨੰਦ ਬਜੀਰ ਕੀ ਸੁਨ [2]ਨਰੇਸ ਸਭ ਬਾਤ ॥
ਇਤ ਰੁਖ ਕਰ ਸਭ ਕਹਿਤ ਭੇ ਕਹੋ [3]ਮੰਤ੍ਰ ਬਖਯਾਤ ॥ ੧ ॥
ਚੌਪਈ ॥ ਜਿਹ ਤੇ ਹਮ ਸਭ ਕੀ ਰਹਿ ਆਵੈ ॥ ਕਰਨੋ ਜ਼ੁਲਮ ਹਾਰ ਪਛਤਾਵੈ ॥ ਨਾਹਕ ਨਾਜ਼ਮ ਲਵ ਪੁਰ ਵਾਰੇ ॥ ਹਮ ਪਰ ਏਤੋ ਗਜ਼ਬ ਗੁਜਾਰੇ ॥ ੨ ॥ ਨਹਿੰ ਤਾਕਤ ਹਮ ਜੰਗ ਮਚਾਵੈਂ ॥ ਦੁਤਜ ਬੇਰ ਨਹਿੰ ਦੇਹ ਸਕਾਵੈਂ ॥ ਹੁਤੋ [4]ਓਜ ਲਰਬੇ ਇਸ ਬੇਰਾ ॥ ਤੌ ਹਮ ਕਰਤੇ ਬਿਨਾਂ ਅਵੇਰਾ ॥ ੩ ॥ ਦਿਤੇ ਖਿਰਾਜ ਧਾਰ ਤਲਵਾਰ ॥ ਜਾਨੈ ਸੌਂਪਿ ਲੀਨ ਜੁਗ ਵਾਰ ॥ ਪਰ ਹਮ ਤਾਕਤ ਇਤੀ ਨ ਧਰੈਂ ॥ ਇਸ ਹਿਤ ਅਧਕ ਚਿੰਤ ਉਰ ਕਰੈਂ ॥ ੪ ॥ ਸੁਨ ਪਰਮਾ ਨੰਦ ਸਭ ਸਨ ਭਾਖਾ ॥ ਜੇ ਤੁਮ ਇਜ਼ਤ ਰਾਖਬੇ [5]ਕਾਖਾ ॥ ਪਲਟ ਖਿਰਾਜ ਸ਼ਸਤ੍ਰ ਦਿਖਰਾਵਨ ॥ ਸੈਨ ਚਢਾਨ ਸ੍ਵਾਦ ਦਿਖਰਾਵਨ ॥ ੫ ॥ ਤੌ ਜਸ ਕਹੌਂ ਮਾਨ ਸਭ ਲੀਜਹਿ ॥ [6]ਬਿਜੈ ਸ਼ਤ੍ਰੂ ਤੇ ਨਿਸਚੇ ਲੀਜਹਿ ॥ ਸੁਨ ਨਰਿੰਦ ਸਭ ਹਰਖ ਬਢਾਇ ॥ ਕਹੈਂ ਕਿ ਜੇ ਅਸ ਬਿਧ ਹ੍ਵੈ ਜਾਇ ॥ ੬ ॥ ਕਯੋਂ ਨ ਮਾਨ ਹੈਂ ਬਾਕ ਤੁਮਾਰਾ ॥ ਬਿਨ ਸੰਦੇਹ ਕਹੁ ਅਸ [7]ਉਪਚਾਰਾ ॥ ਸੁਨ ਪਰਮਾ ਨੰਦ ਕੀਨ ਬਖਾਨੀ ॥ ਕਹੌਂ ਹੇਤ ਤੁਹਿ ਨਿਸਚੇ ਜਾਨੀ ॥ ੭ ॥ ਸ੍ਰੀ ਗੁਰੂ ਗੋਬਿੰਦ ਸਿੰਘ ਬਲਕਾਰੇ ॥ ਨਿਕਟ

੧ ਭੀਮ ਚੰਦ ੨ ਰਾਜੇ ੩ ਵਜ਼ੀਰ ੪ ਬਲ ੫ ਇਛਾ
੬ ਜਿਤ ੭ ਇਲਾਜ

ਬਸੈ ਤੁਮਰੇ ਇਸ ਬਾਰੇ ॥ ਲੇਹੁ ਸ਼ਾਮ ਇਨਕੀ ਅਬ ਜਾਇ ॥ ਬਿਰਦ ਤਿਨਹੁੰ ਦਿਹਿੰ ਬਖਸ਼ ਗੁਨਾਇ ॥੮॥ ਸ਼ਰਨ ਪਰੇ ਕੀ ਲਾਜ ਨਿਬਾਹੈਂ ॥ ਸ਼ੱਤ੍ਰ ਤੇ ਤੁਹਿ ਵਿਜੈ ਦਿਵਾ ਹੈਂ ॥ ਇਨ ਬਿਨ ਅਪ੍ਰ ਜਗਤ ਕੋ ਨਾਹੀ ॥ ਜੈ ਤੁਰਕੇਸਨ ਅਸ ਦਿਖਰਾਹੀ ॥ ੯ ॥ ਸੁਨ ਭੂਪਨ ਸਭ ਹੀਏ ਬਿਚਾਰਾ ॥ [1]ਸਚਵ ਭਨਯੋ ਸੁਭ ਬਚ [2]ਨਿਰਧਾਰਾ ॥ ਪਰ ਨਿਜ ਭੀਮ ਚੰਦ ਖੁਟਿਆਈ ॥ ਜਾਨਹਿ ਮਨ ਸੰਕੋਚ ਧਰਾਈ ॥ ੧੦ ॥ ਕਹਯੋ ਬਾਕ ਤੁਮ ਠੀਕ ਅਲਾਯੇ ॥ ਨਿਸਚੇ ਬਲੀ ਗੁਰੂ ਦਿਖਰਾਯੇ ॥ [3]ਪੁਨਰ ਬੀਤਯੋ ਅਧਕ ਬਿਗਾਰਾ ॥ ਕਠਨ ਮਾਨ ਹੈ ਕਹਯੋ ਹਮਾਰਾ ॥ ੧੧ ॥ ਸੁਨ ਕਰ ਸਚਵ ਕਹਯੋ ਸਮਝਾਇ ॥ ਅਹੋ ਭੂਪ ਦਿਹੁ ਚਿੰਤ ਮਿਟਾਇ ॥ ਕਿਹ ਸੰਗ ਗੁਰ ਬਿਰੋਧ ਨਹਿੰ ਧਾਰੇ ॥ ਸਮ [4]ਦਰਪਨ ਲਿਹੁ ਮਨ ਨਿਰਧਾਰੇ ॥ ੧੨ ॥ ਗਹਿ ਸ਼ਸਤ੍ਰਨ ਤਿਨ ਪਰ ਤੁਮ ਗਏ ॥ ਆਗੇ ਸੋਊ ਉਠਾਵਤ ਭਏ ॥ ਅਬ ਸਰਨਾਗਤ ਜੇਕਰ ਜਾਵਹੁ ॥ ਨਿਸਚੇ ਜੀਤ ਸ਼ੱਤ੍ਰ ਤੇ ਪਾਵਹੁ ॥ ੧੩ ॥ ਅਸ ਬਿਧ ਕੋ ਕਿਯ ਸ਼ੁਭ ਉਪਦੇਸ਼ਾ ॥ ਰੁਖ ਗੁਰ ਦਿਸ ਕਿਜ ਤਬਹਿ ਨਰੇਸ਼ਾ ॥ ਕਹਯੋ ਜਾਹੁ ਤੁਮ ਅਬ ਗੁਰ ਪਾਸਾ ॥ ਮੁਰ ਦਿਸ ਤੇ ਭਾਖਹੁ ਅਰਦਾਸਾ ॥ ੧੪ ॥ ਕਹੋ ਨ੍ਰਿਪਤ ਆਵਹਿੰ ਬਖਸ਼ਾਵਨ ॥ ਪਰਸਹਿੰ ਰਾਵਰ ਚਰਨਨ ਪਾਵਨ ॥ ਅਸ ਕਹਿ ਤੋਹਫ਼ੇ ਅਧਕ ਮੰਗਾਏ ॥ ਕੁਛਕ [5]ਸਊਰ ਸੰਗ ਤਿਹ ਦਾਏ ॥ ੧੫ ॥ ਪੁਰ ਅਨੰਦ ਗੁਰ [6]ਢਿਗ ਪਠ ਦੀਨ ॥ ਮਗ ਉਲੰਘ ਆਯੋ ਪਰਬੀਨ ॥ ਪਹੁਚਯੋ ਗੁਰ ਪੁਰ ਮਹਿੰ ਤਬ ਆਇ ॥ ਲਗਯੋ ਦੀਵਾਨ ਸੋਨ੍ਰ ਸੁਨ ਪਾਇ ॥ ੧੬ ॥ ਅਨਕ ਪ੍ਰਕਾਰਨ ਭੇਟਾ ਲੀਨ ॥ ਆਇ ਚਰਨ ਗੁਰ ਬੰਦਨ ਕੀਨ ॥ ਕਰ ਬਿਨਤੀ [7]ਆਕੋਰ ਚਢਾਈ ॥ ਸਨਮਾਨਤ ਗੁਰ ਲੀਨ ਬਠਾਈ ॥ ੧੭ ॥ ਬੂਝਯੋ

---

੧ ਵਜ਼ੀਰ ੨ ਨਿਰਨੇ ਕਰਕੇ ੩ ਪੁਨਾ ੪ ਸੀਸ਼ੇ ਦੀ ਨਿਆਈਂ
੫ ਸੂਰਮੇ ੬ ਪਾਸ ੭ ਭੇਟਾ

[1]ਕੁਸਲ ਅਨੰਦ ਸਵਾਮੀ ॥ ਬਹੁ ਦਿਨ ਬਾਦ ਆਏ ਕਹੁ ਕਾਮੀ॥ਹਾਥ ਜੋਰ ਕਰ [2]ਸਚਵ ਉਚਾਰੀ॥ਹੇ ਪ੍ਰਭ ਸਭ ਬਿਧ ਕ੍ਰਿਪਾ ਤੁਮਾਰੀ ॥੧੮॥ ਧਰਮ ਧਰਾ ਥਿਤ ਹਿਤ ਅਵਤਾਰੇ ॥ ਕਰੈ ਕੋਊ ਸੰਗ ਸ਼ੱਤ੍ਰ ਤੁਮਾਰੇ ॥ ਪਛਤਾਹੈ ਜੁਗ ਲੋਗ ਗਵਾ ਹੈ ॥ ਸ਼ਰਨ ਆਏ [3]ਮਨ ਚਿੰਦੇ ਪਾਹੈ ॥ ੧੯ ॥ ਅਬ ਮੁਹਿ ਭੀਮ ਸਸੀ ਪਠਵਾਯੋ ॥ ਸ਼ਰਨ ਆਪ ਕੀ ਚੈ ਹੈ ਆਯੋ ॥ ਖਤਾ ਜੁ ਕੀਨ ਰਹੈ ਬਖਸ਼ਾਯੋ ॥ ਦਿਹੁ ਆਇਸ ਲਜਾਵੇਂ ਸੁਖ ਦਾਯੋ ॥੨੦॥ ਸੁਨ ਕ੍ਰਿਪਾਲ ਤਬ ਅਸਬਿਧ ਭਾਖਾ ॥ਜਸ ਤੁਹਿ ਨ੍ਰਿਪ ਕੀ ਅਭਲਾਖਾ॥ਤਸਕਰੀਅਹਿਨਹਿਸੰਕਾਕਰੀਅਹਿ॥ਨਹਿਕੋਬੈਰੀ ਮੋਹਿਬਿਚਰੀਅਹਿ ॥ ੨੧ ॥ ਗੁਰ ਘਰ ਕੀਮਰਯਾਦਸੁ ਏਹੀ ॥ ਜਥਾ ਭਾਵਨਾ ਤਸ ਫਲ ਦੇਹੀ ॥ ਆਇਸ ਲੈ ਕਹਿਲੂਰ ਸਿਧਾਯੋ ॥ ਭੂਪਤ ਕੋ ਸਭ ਭੇਦ ਬਤਾਯੋ ॥ ੨੨ ॥ ਮਨ ਤੇ ਗੁਰ ਕਿਹ ਸੰਗ ਨ ਬੈਰ ॥ ਚਲਹੁ [4]ਸ਼ਾਮ ਲੇਵਹੁ ਸਭ ਖੈਰ ॥ ਸੁਨ ਕਰ ਭੂਪਤ ਹਰਖਤ ਭਯੋ ॥ ਕਰ ਤਿਆਰੀ ਸੰਗ ਭੂਪਨ ਲਯੋ ॥ ੨੩ ॥ ਅਨਕ ਪ੍ਰਕਾਰਨ ਭੇਟ [5]ਸਕੇਲੀ ॥ ਸਚੂ ਸੈਨ ਗਨ ਸੰਗਹਿ ਮੇਲੀ॥ ਮਨ ਉਤਸ਼ਾਹਤ ਮਗ ਪ੍ਰਸਥਾਨਾ ॥ ਉਲਘ ਪੰਥ ਗੁਰ ਪੁਰ ਨਿਜਰਾਨਾ ॥ ੨੪ ॥ ਸ੍ਰੀ ਸਤਿਗੁਰ ਸੁਨ ਨੀਤ ਬਿਚਾਰੀ ॥ ਨੰਦ ਚੰਦ ਭੇਜਯੋ ਅਗਵਾਰੀ ॥ ਮਿਲਯੋ ਜਾਇ ਕੋਹ ਪਤ ਹਰਖਾਯੋ ॥ ਸੁਠ ਸਥਾਨ ਡੇਰੇ ਕਰਵਾਯੋ ॥ ੨੫ ॥

ਕਬਿੱਤ ॥ ਖਾਨ ਪਾਨ ਦਾਨਾ ਤਿਨ ਦੀਨਸ ਬਿਸਾਲ ਪਦ ਪਾਛਲੇ ਪਹਿਰ ਠਹਿਰਾਯੋ ਮੇਲ ਆਵਨੋ ॥ ਪ੍ਰਭ ਕਾਲ ਕੋ ਬਿਚਾਰ ਕਰ ਸੌਚ ਔ ਸਨਾਨ ਧਰ ਪੋਸ਼ਸ਼ ਮੰਗਾਇ ਕਰ ਤਨ ਮੈਂ ਸਜਾਵਨੋ ॥ ਸੁੰਦਰ ਪਹਿਰ ਕਰ [6]ਭੂਖਨ ਰਤਨ ਜਰ ਗਰ ਸ਼ਮਸ਼ੇ

[1] ਸੁਖ ਅਨੰਦ [2] ਵਜ਼ੀਰ [3] ਮਨ ਇਛੇ [4] ਸਤਿਗੁਰ ਦੀ ਸ਼ਰਨ
[5] ਇਕਠੀ ਕੀਤੀ [6] ਗਹਿਣੇ

ਸਮ ਸ਼ੇਰ ਹੈ ਦਿਖਾਵਨੋ ॥ [1]ਨਿਠਰ [2]ਕੁਦੰਡ [3]ਭੁਜ ਦੰਡ ਕੇ [4]ਸਿਕੰਦ ਧਰ ਤੀਖਨ [5]ਖਤੰਗ ਕੀਨ ਪਾਨ ਮੈਂ ਫਿਰਾਵਨੋ ॥ ੨੬ ॥ ਕੇਹਰੀ ਗਵੰਨ ਪਗ ਪੰਕਜ ਰਵੰਨ ਚਲ ਸਭਾ ਕੇ ਸਥਾਨ ਮੈਂ ਪਯਾਨ ਆਪ ਕੀਨਯੋ ॥ ਕੰਚਨ ਸਿੰਘਾਸਨ ਪੈ ਬੈਠੇ ਸੁਖਆਸਨਸੌਨਿਕਟ [6]ਸਰਾਸਨ ਟਿਕਾਇਦ੍ਰਿੜ੍ਹ ਲੀਨਯੋ ॥ਚੌਰ ਦਾਰਚੌਰ [7]ਚਾਰ ਚਾਰਦਿਸਠੌਰਕਰਸੋਭਾ ਕੋ ਬਢਾਵੈ ਸਮ ਕਿਰਨੋਂ ਕੀਚੀਨਯੋ॥ਫਰਸ਼ਅਨੇਕਰੰਗਰਾਗੀਕਰੈਂਰਾਗ ਰੰਗ ਸਭਾ ਮੈਂ ਸੁਗੰਧਤਾ ਕੀ ਗੰਧ ਛੋਰ ਦੀਨਯੋ ॥ ੨੭ ॥ ਆਨਯੋ ਨੰਦ ਚੰਦ ਕਰ ਬੰਦਨਾ ਕੋ ਦਯਾ ਰਾਮ ਪੌਧਾ ਮਹਾ ਬੀਰ ਤੀਨ ਭ੍ਰਾਤ ਥਿਰੋ ਥਾਨ ਮੈਂ ॥ ਬ੍ਰਿੰਦ ਜੇ ਮਸੰਦ ਧਨ ਸੰਚਤ ਬਿਲੰਦ ਡੀਲ ਬੈਠੇ ਜਥਾ ਜੋਗ ਸਭ ਆਨ ਕੈ ਦੀਵਾਨ ਮੈਂ ॥ [8]ਐਂਠ ਦਾਰ ਬੀਰਬਰ ਧਾਰ ਕੈ ਸਰੀਰ ਚੀਰ ਆਏ ਸੁੱਧ ਸੁਨ ਧਾਰ [9]ਆਯੁਧ ਕੋ ਪਾਨ ਮੈਂ ॥ ਮਾਤੁਲ ਕ੍ਰਿਪਾਲ ਬਹੁ ਜੋਧਾ ਜਿਸ ਨਾਲ ਆਇ ਧੀਰਜ ਬਿਸਾਲ ਉਰ ਬਕਾਨ ਬਖਾਨ ਮੈਂ ॥੨੮॥ ਭੇਜਯੋ ਚੋਪਦਾਰ ਲਿਆਓ ਭੂਪ ਕੇ ਹਕਾਰ ਗਯੋ ਆਇਸ ਉਚਾਰ ਸੁਨ ਭੂਪ ਹਰਖਾਨਯੋ ॥ ਭੂਪ ਬੀਰ [10]ਸਚੂਨ ਕੋ ਸੰਗ ਲੈ ਬਹੀਰ ਬਹੁ ਆਇਕੈ ਹਜੂਰ ਮੈਂ ਪ੍ਰਣਾਮ ਪਗ ਠਾਨਯੋਂ ॥ ਅਰਪ [11]ਅਕੋਰਨ ਕੋ ਹਾਥ ਜੋਰ ਠਾਂਢ ਰਹੇ ਬਠਲਾਏ ਪ੍ਰਭ [12]ਕੁਸਲਾਨਦ ਬਖਾਨਯੋਂ ॥ ਆਪ ਕੀ ਕ੍ਰਿਪਾ ਤੇ ਮੋਹਿ ਕੁਸਲ ਕਲਯਾਨ ਸਭ ਦੁਲਭ ਦਰਸ ਤੈ ਹਰਖ ਉਰ ਮਾਨਯੋ ॥ ੨੯ ॥ ਕਰਾਮਾਤਸਾਹਿਬਅਜਾਇਬਚਰਿੱਤ੍ਰਤੁਮਫੇਰਮਨਦੇਤਹੋਕਿ ਫੇਰਮਨ ਲੇਤ ਹੋ॥ਮੋਤੇਅਪਰਾਧ ਭਯੋਭੁੱਲਕੈਅਸਾਧਥਯੋਅਧਕਉਪਾਧਕਿਯੋਦ੍ਵੈਸ਼ ਬਿਨ ਹੇਤ ਹੋ ॥ ਰਾਵਰੋ ਬਰਿੰਦ ਬਖਸ਼ਿੰਦ ਸੁਨਯੋ ਬ੍ਰਿੰਦ ਹੂੰ ਤੇ ਬਖਸ਼ੇ ਖਿਮਾ

੧ ਸਖਤ ਜਾਂ ਕੋਠਰ ੨ ਧੰਨਖ ੩ ਬਾਵਾਂ ਦੇ ਬਲ ਨਾਲ ੪ ਮੋਢੇ ਤੇ
੫ ਤੀਰ ੬ ਧੰਨਖ਼ ੭ ਸੁੰਦਰ ੮ ਆਕੜ ੯ ਸ਼ਸਤ੍ਰ
੧੦ ਵਜ਼ੀਰ ੧੧ ਭੇਟਾ ੧੨ ਸੁਖ ਅਨੰਦ

ਨਿਧਾਨ [1]ਕਰਨਾ ਨਿਕੇਤ ਹੋ ॥ ਰਾਖੀਏ ਸਰਨ ਤੁਮ ਤਾਰਨ ਤਰਨ
ਰੂਖ ਕਾਰਨ ਕਰਨ ਬਡੇ ਬੀਰ ਰਨ ਖੇਤ ਹੋ ॥ ੩੦ ॥

ਦੋਹਿਰਾ ॥ ਪ੍ਰਿਥਮ ਭੂਲ ਬਖਸ਼ਾਹੁ ਇਹ ਪੁਨਹਿ ਬੇਨਤੀ ਲੇਹੁ ॥
ਤੁਰਕੇਸਰ ਚਢਵਾਇਓ ਅਲਫ ਖਾਨ ਲਖ ਭੇਹੁ ॥੩੧॥
ਕਰੈਂ ਜੋਰ ਬਸ ਨਹਿੰ ਚਲੈ ਆਏ ਓਟ ਨਿਹਾਰ ॥
ਧਰਮ ਹੇਤ ਹੋ ਅਵਤਰੇ ਗਹੋ ਭੁਜਾ ਇਸ ਬਾਰ ॥੩੨॥
ਧਰਮ ਹੇਤ [2]ਨਵਮੇਸ ਜੀ ਸਾਕਾ ਕੀਨ ਮਹਾਨ ॥
ਸ਼ਰਨ ਆਏ ਅਬ ਤਿਸੀ ਬਿਧ ਰੱਛਹੁ[3]ਬਿਰਦ ਪਛਾਨ॥੩੩॥
ਸੁਨਤ ਬਿਨੋ ਸ੍ਰੀ ਸਤਿਗੁਰੂ ਸ੍ਰੀ ਮੁਖ ਕੀਨ ਉਚਾਰ ॥
ਅਹੋ ਭੂਪ ਸੁਨ ਲੀਜੀਏ ਗੁਰ ਘਰ ਮੁਕਰ ਨਿਹਾਰ ॥੩੪॥
ਰਾਖਯੋ ਰਸ ਤਬ ਰਸ ਰਹਯੋ ਪੁਨਹਿ ਕਪਟ ਕਿਯ ਤੋਹਿ ॥
ਜੁੱਧ ਹੇਤ ਚਢਕੈ ਆਏ ਲਹਿਯੋ ਤੇਸ ਫਰ ਤੋਹਿ ॥ ੩੫ ॥
ਅਬ ਆਏ ਸ਼ਰਨਾਗਤੀ ਗੁਰ ਘਰ ਕੀ ਯਹ ਬਾਨ ॥
ਬਖਸ਼ਯੋ [4]ਪਾਛਲ ਭੂਲ ਕੋ ਨਹਿੰ ਸੰਕਾ ਉਰ ਆਨ ॥ ੩੬ ॥
ਅਲਫ ਖਾਨ ਸੰਗ ਲਰੈਂਗੇ ਫਤਹ ਦਿਹੈ ਕਰਤਾਰ ॥
ਪ੍ਰਿਥਮ ਜੰਗ ਜਾ ਛੇਰਹੋ ਐਹੈਂ ਹਮ ਨਿਰਧਾਰ ॥ ੩੭ ॥
ਸੁਨ ਬਰ ਭੂਪਤ ਹਰਖ ਭਾ ਚਰਨ ਬੰਦਨਾ ਕੀਨ ॥
ਸਿਰੋ ਪਾਉ ਸ੍ਰੀ ਪ੍ਰਭ ਦੀਯੋ ਬਿਦਾ ਭਯੋ ਮੁਦ ਭੀਨ ॥ ੩੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਨ੍ਰਿਪ ਭੀਮ ਚੰਦ ਸ਼ਰਨ ਆਵਨ ਪ੍ਰਸੰਗ ਬਰਨਨੰ ਨਾਮ ਬੱਤੀਸਮੋਂ ਮੰਦਰਹਿ ॥ ੩੨ ॥

ਦੋਹਿਰਾ ॥ ਇਤ ਸਤਿਗੁਰ ਤੇ ਕੋਹੀ ਨ੍ਰਿਪ ਗਮੇ [5]ਦਲੇਹਰੀ ਪਾਇ ॥

---

੧ ਕਿਰਪਾ ਦੇ ਘਰ  ੨ ਗੁਰੂ ਤੇਗ ਬਹਾਦਰ  ੩ ਧਰਮ  ੪ ਪਿਛਲੀ
੫ ਦਲੇਰਤਾ ਨੂੰ ਪਾਕੇ

ਅਲਫ ਖਾਨ ਉਤ ਆਇਓ ਕਾਂਗੜ ਪਤੀ ਦਬਾਇ ॥ ੧ ॥

ਚੌਪਈ ॥ ਨਾਮ ਕ੍ਰਿਪਾਲ ਚੰਦ ਜਿਹ ਕੇਰਾ ॥ ਕਰੀ [1]ਸੰਧ ਖਾਂ ਸੋਂ ਬਿਨ ਬੇਰਾ ॥ ਹੁਤੋ ਸਰੀਕ ਭੀਮ [2]ਬਖਜਾਤਾ ॥ ਅਲਫ ਖਾਨ ਕੋ ਕਹਿ ਅਸ ਭਾਤਾ ॥ ੨ ॥ [3]ਅਖਲ ਭੂਪ ਸਰ ਕਰਬੇ ਚਾਹੋ ॥ ਤੌ ਹਮ ਤੇ ਸੁਨ ਲੇਹੁ ਉਪਾਹੋ ॥ ਭੀਮ ਸਸੀ ਕਹਿਲੂਰਹਿ ਵਾਰੋ॥ ਜੁਗ ਬਿੰਸਤ ਧਾਰਨ ਸਰਦਾਰੋ ॥ ੩ ॥ ਜਬ ਲਗ ਸਰ ਨਹਿੰ ਤਿਸੇ ਕਰੀਜਹਿ ॥ ਤਬ ਲਗ [4]ਟਕੇ ਆਸ ਨਹਿੰ ਕੀਜਹਿ ॥ ਜਹਿੰ ਜਾਹੋ ਤਹਿੰ ਪਰੈ ਲਰਾਈ ॥ ਇਸ ਤੇ ਪ੍ਰਿਥਮ ਲੇਹੁ ਤਿਹ ਪਾਈ ॥ ੪ ॥ ਜੇ ਲਰਹੈਂ ਹਮ ਸੰਗ ਤੁਮਾਰੇ ॥ ਬਿਝੜ ਵਾਲ ਨ੍ਰਿਪ ਸੰਗ ਹਮਾਰੇ ॥ ਸੁਨਤ ਅਲਫ ਖਾਂ ਨੀਕੇ ਮਾਨੀ ॥ ਚਢਯੋ ਸੰਗ ਲੇ ਦਲ ਤੁਰਕਾਨੀ ॥ ੫ ॥ ਆਇ ਨਦੌਣ ਨਦੀ ਕੇ ਤੀਰ ॥ ਸਿਵਰ ਕਰਾਇ ਪਠਯੋ ਬਾਕੀਰ ॥ ਆਇ ਭੀਮ ਕੋ ਕਹਯੋ ਸੁਨਾਇ ॥ ਔਰੰਗ ਜੇਬ ਜਗਤ ਪਤਸਾਇ ॥ ੬ ॥ ਕੋਪ ਹੋਇ ਖਾਂ ਅਲਫ ਪਠਾਯੋ ॥ ਪੁਰ ਨਦੌਣ ਕੇ ਢਿਗ ਸੋ ਆਯੋ ॥ ਸੰਬਤ ਤੀਨ ਸ਼ਾਹੀ ਕਰ ਦੀਜਹਿ ॥ ਨਹਿੰ ਤੋ ਜੁੱਧ ਕਰੈ ਖਲ ਲੀਜਹਿ ॥ ੭ ॥ ਗਹਿ ਕਰ ਤਹਿ ਲਵ ਪੁਰੀ ਪਠਾਵੈ ॥ ਆਗੇ ਜਿਮ ਕਰਹੈ ਤੁਹਿ ਭਾਵੈ ॥ ਸੁਨਤ ਭੀਮ ਸਸ ਆਗ ਲਗਾਈ ॥ ਕਹਯੋ ਤਾਹਿ ਸੋਂ ਤਬ ਇਸ ਭਾਈ ॥ ੮ ॥ ਟਕੇ ਸੁ ਏਕ ਬੇਰ ਹਮ ਦਏ ॥ ਦੁਤੀਯ ਬੇਰ ਦੈਬੋ ਨਹਿੰ ਚਏ ॥ ਲਵ ਪੁਰ ਨਾਜ਼ਮ ਕੀਨ ਖੁਟਾਈ ॥ ਖਾਇ ਟਕੇ ਪੁਨ [5]ਦੂਤੀ ਲਾਈ ॥ ੯ ॥ ਕਰੋ ਅਦਾਲਤ ਨਹਿੰ ਜਬ ਰਾਈ ॥ ਝੂਠ ਸਾਚ ਨਿਰਨੌਂ ਲਿਹੁ ਪਾਈ ॥ ਜੇਕਰ ਝੂਠ ਹੋਇ ਪੁਨ ਲੀਜਹਿ ॥ ਨਹਿੰ ਦੈਹੈਂ ਤਬ ਯੁੱਧ ਕਰੀਜਹਿ ॥ ੧੦ ॥ ਸੁਨ ਕਰ ਦੂਤਅਯੋਢਿਗਖਾਨ॥ਭੀਮ,ਸਸੀਕੋਕਹਯੋ ਬਖਾਨ॥ਅਲਫ ਪਾਨ ਨਹੀਂ ਨੀਸਬਿਚਾਰੀ ॥ ਕਰੀ ਜੁੱਧ ਕੀ ਤਤ ਛਿਨ ਤਿਆਰੀ ॥੧੧॥ ਸਤ

[1] ਮਲੌਵਣੀ [2] ਪ੍ਰਗਟ [3] ਸੰਮੂਹ [4] ਮਾਮਲਾ [5] ਚੁਗਲੀ

ਕ੍ਰਿਪਾਲ ਕੋ ਲੀਨ ਬੁਲਾਇ ॥ ਜੋ ਪ੍ਰਿਥਮਹਿ ਇਸ ਵਿਧ ਚਿਤ ਚਾਇ ॥ ਬਿਝਰ ਵਾਲੀਆ ਸਸ ਜੋ ਦਿਆਲੰ ॥ ਲਿਆਯੋ ਸੰਗ ਚਢਾਇ ਭੁਪਾਲੰ ॥੧੨॥ ਕਰ ਤਿਆਰੀ ਸਭ ਬਿਧ ਜੁੱਧ ਕੇਰੀ ॥ ਚਹੈਂ ਚਢਾਈ ਕਰੈਂ ਬਿਨ ਬੇਰੀ ॥ ਇਤ ਨ੍ਰਿਪ ਤੇ ਜਬ ਗਯੇ ਬਕੀਲਾ ॥ ਤਬ ਚਿਤ ਮਹਿੰ ਅਸ [1]ਠਟੀ ਦਲੀਲਾ ॥ ੧੩ ॥ ਸਭ ਨਿਜ ਪੱਖੀ ਭੂਪ ਬੁਲਾਇ॥ਅਖਲਨ[2]ਸੋਂਅਸਭਾਖ ਸੁਨਾਇ॥ਪਠਯੇਬਕੀਲਅਲਫ ਖਾਂ ਆਯੋ ॥ ਮੈਂ ਉੱਤਰ ਤਿਹ ਐਸ ਅਲਾਯੋ ॥ ੧੪ ॥ ਨਿਆਉਂ ਕਰੋ ਨਹਿੰ ਕਰੋ ਲਰਾਈ ॥ ਤੌ ਭੀ ਲਖੋ ਕ੍ਰਿਪਾਲ ਖੁਟਾਈ ॥ ਕਰਵਾਵੈ ਜੰਗ ਜਾਨਜੋਂ ਜਾਵੈ ॥ ਆਗੈ ਜੋ ਕਰਹੋ ਮਨ ਭਾਵੈ ॥ ੧੫ ॥ ਸੁਨਤ ਕੇਸਰੀ ਚੰਦ ਉਚਾਰਾ ॥ ਯੋਗ ਹਮਨ ਕੌ ਐਸ ਪ੍ਰਕਾਰਾ ॥ ਸਭ ਮਿਲ ਸੈਨਾਂ ਜੁਕਤ ਸਿਧਾਵਹਿੰ ॥ [3]ਨਾਦੌਨੰ ਢਿਗ ਡੇਰਾ ਲਾਵਹਿੰ ॥ ੧੬ ॥ ਹੁਵੈ ਨਿਆਇ ਤੌ ਕਹਿੰ ਇਸ ਭਾਇ ॥ ਮਿਲਬੇ ਹੇਤ ਅਖਲ ਤੁਹਿ ਆਇ ॥ ਕਰੇ ਅਨਜਾਇ ਠਟੈ ਲਾਰਾਈ ॥ ਕਰੈਂ ਤਬੈ ਹਮ ਗੁਰੂ ਸਹਾਈ ॥੧੭॥ ਯਹ ਮਸਲਤ ਸੁਨ ਸਭ ਸਨਮਾਨੀ ॥ ਭਏ ਤਿਆਰ ਜੇਤਕ ਰਜਧਾਨੀ ॥ ਚਲਤ ਨਦੌਣ ਜਬੈ ਨਿਯਰਾਯੇ ॥ ਰਹਿਤ ਨਦੀ [4]ਤਟ ਸਿਵਰ ਲਗਾਯੇ ॥ ੧੮ ॥ ਅਲਫ ਖਾਨ ਉਤ ਜਬ ਸੁਧ ਪਾਈ ॥ਅਖਲ ਭੂਪ ਇਤ ਕੋ ਚਲ ਆਈ ॥ ਦਿਆਲ ਕ੍ਰਿਪਾਲਹਿ ਆਇਸ ਦੀਨ ॥ ਛੇਰਹੁ ਜੁੱਧ ਸ਼ਤ੍ਰ ਢਿਗ ਚੀਨ ॥ ੧੯ ॥ ਸੁਨਤ [5]ਦਿਆਲ ਸਸ ਕਹਿ ਇਸ ਭਾਈ ॥ ਹਤੈਂ ਅਬੈ [6]ਸਠ ਦੀਨ ਖੁਟਾਈ ॥ ਅਸ ਕਹਿ [7]ਢਿਗ ਇਕ ਤੁੰਗ ਜੁ ਠੋਹਰੀ ॥ਲੇ ਸੈਨਾਂ ਤਿਹ ਪਰ ਬਿਨ ਬੇਰੀ ॥ ੨੦ ॥ ਬਡ ਦੀਰਘ [8]ਤਰ ਗਨ ਕਟਵਾਇ ਲੀਨ ਮੋਰਚੇ ਭਲੇ ਬਨਾਇ ॥ ਮਾਨਹੁ ਗੜ੍ਹ ਸੁ ਕਾਠ ਕੇ ਭਯੇ ॥ ਭੀਮ ਸਸੀ ਜਬ ਲਖ

੧ ਸਲਾਹ ਬਣਾਈ ੨ ਸੰਮੂਹ ੩ ਨਗਰ ਦਾ ਨਾਮ ਹੈ ੪ ਨਦੀ ਦੇ ਕਿਨਾਰੇ ਡੇਰਾ ਲਾਇਆ
੫ ਦਿਆਲ ਚੰਦ ੬ ਮੂਰਖ ੭ ਪਾਸ ੮ ਵਡੇ ਦਰਖ਼ਖ਼

ਨਿਯਰਯੋ ॥ ੨੧ ॥ [1]ਜ੍ਵਾਲਾ ਬੰਮਣੀ [2]ਡੰਭ ਸੁ ਦੀਨ ॥ ਇਤ ਤੇ ਇਨ ਭੀ ਤਜਬੇ ਕੀਨ ॥ ਸੜਾ ਸਾੜ [3]ਗੋਰੀ ਬਰਖਾਈ ॥ ਜੁਗਲ ਦਿਸਾ ਤੇ ਮਚੀ ਲਰਾਈ ॥ ੨੨ ॥

ਦੋਹਿਰਾ ॥

ਅਲਫ ਆਦਿ ਗੁਲਕਾਨ ਜੋ ਤਜਹਿੰ ਆਇ ਇਨ ਘਾਇ ॥
ਇਤ ਤੇ ਜਾਵਹਿ [4]ਛੂਛ ਸਭ ਧਸਹਿੰ ਕਾਠ ਮਹਿੰ ਜਾਇ ।੨੩।

ਰਸਾਵਲ ਛੰਦ ॥ ਭਨਯੋ ਭੀਮ ਚੰਦੰ ॥ ਮਿਲੋ ਬੀਰ ਬ੍ਰਿੰਦੰ ॥ ਕਰੋ ਹੇਲ ਧਾਯੰ ॥ ਚਢੋ ਊਚ ਥਾਯੰ ॥ ੨੪ ॥ ਲਿਜੇ ਮਾਰ ਬਾਰਾ ॥ ਹਥਜਾਰੇ ਸੰਭਾਰਾ ॥ ਸੁਨਯੋ ਬ੍ਰਿੰਦ ਬੀਰੰ ॥ ਤੁਫੰਗਾਨ ਤੀਰੰ ॥ ੨੫ ॥ ਪ੍ਰਹਾਰੇ ਸਮੂਹੰ ॥ ਦਈ ਦੀਹ ਹੂਹੰ ॥ ਚਲੇ ਬਾਰ ਨੇਰੇ ॥ ਚਹੂੰ ਓਹ ਘੇਰੇ ॥ ੨੬ ॥ ਕੜਾ ਕਾੜ ਗੋਰੀ ॥ ਛੁਟੀ [5]ਦੋਨ ਓਰੀ ॥ ਬਿਲੋਕੈ ਕ੍ਰਿਪਾਲੰ ॥ ਭਨੈ ਸੰਗ ਦਯਾਲੰ ॥ ੨੭ ॥ ਭਏ ਨੇਰ ਆਈ ॥ ਸੁ ਮਾਰੋ ਮੁਕਾਈ ॥ ਸੁਕੁੱਪਯੋ ਦਯਾਲੰ ॥ ਬੰਦੂਕੰ ਬਿਸਾਲੰ ॥੨੮॥ ਇਕੰ ਬੇਰ ਦਾਗੀ ॥ [6]ਰਿਪੂ ਜਾਇ ਲਾਗੀ ॥ ਦੜਾ ਦਾੜਾ ਗੇਰੇ ॥ ਹਤੇ [7]ਤੁੰਡ ਫੇਰੇ ॥੨੯॥ ਪਿਛਾਰੀ ਲੁਟਾਏ ॥ ਭਈ ਰੈਨ ਆਏ ॥ ਬਿਰੇ ਸਿਵਰ ਘਾਲੇ ॥ ਅੰਧੇਰਾ ਬਿਸਾਲੇ ॥ ੩੦ ॥

ਦੋਹਿਰਾ ॥ ਭੀਮ ਸਸੀ ਨਿਜ ਨ੍ਰਿਪਨ ਸੋਂ ਕਹਯੋ ਕਠਨ ਭੀ ਬਾਤ ॥
ਅਹੈ ਊਚ ਥਲ ਸ਼ਤ੍ਰੂ ਅਤ ਅਤ ਔਖੇ ਤਿਹ ਘਾਤ ॥ ੩੧ ॥
ਰਾਮ ਸਿੰਗ ਜਸੰਵਾਰੀਏ ਕਹਯੋ ਤਬੈ ਇਸ ਢਾਰ ॥
ਆਇ ਦਸਮ ਗੁਰ ਜੰਗ ਜੋ ਹੁਵੈ ਵਿਜੈ ਬਿਨ ਬਾਰ ॥੩੨॥

ਚੌਪਈ ॥ ਸੁਨ ਯਹ ਮੰਤ੍ਰ ਸਭਨ ਸਤਕਾਰਾ ॥ ਪ੍ਰਮਾ ਨੰਦ [8]ਮੰਤ੍ਰੀ ਕਰ ਤਿਆਰਾ ॥ [9]ਨਿਸੋ ਨਿਸਾ ਨਿਸਾ [10]ਗੁਰ ਢਿਗ ਚਲ

੧ ਬਦੂਕ ੨ ਛਡ ਦਿਤਾ ੩ ਗੋਲੀਆਂ ੪ ਖਾਲੀ ੫ ਦੋਵੇਂ ਤਰਫਾਂ ਤੋਂ ੬ ਵੈਰੀ ੭ ਮੂੰਹ ੮ ਵਜ਼ੀਰ ੯ ਰਾਤੋ ਰਾਤ ੧੦ ਗੁਰੂ ਜੀ ਦੇ ਪਾਸ

ਨਿਕਸਯੋ ਦਰਸਾਯੋ ॥ ਦੋਨਹੁ ਪਤੇ ਖਰਖ ਕਰ ਮਾਨਾ ॥ ਸੰਘਾਰਯੋ ਸਿਖ ਭੇ ਵਿਸਮਾਨਾ ॥ ੨੦ ॥ [1]ਛਤ੍ਰ ਹਰ ਕੰਪੇ ਹਹਿਰੇ ਉਰ ਮਹਿਂ ॥ ਅਨਕ ਕਲਪਨਾ ਕਲਪਤਗੁਰਮਹਿਂ ਕੇਤਕ[1]ਬਰਨਪੀਤ ਕੇ ਭਏ ॥ [2]ਚਰਤ ਗੁਰੂ ਕੇ ਲਖ ਨ ਸਕਏ ॥ ੨੧ ॥

ਦੋਹਿਰਾ ॥ ਦਯੋ ਸਿੱਖ ਕੋ ਧੀਰ ਤਬ ਤੰਬੂ ਬਿਖੈ ਬਠਾਇ ॥
ਅਸ ਲੇ ਨਿਕਸੇ ਵਹਿਰ ਤਬ ਰਿਸ ਯੁਤ ਬਦਨ ਦਿਖਾਇ ।੨੨।

ਚੌਪਈ ॥ ਸ੍ਰੋਣਤ ਭੀਗਯੋ ਪਾਨ ਕ੍ਰਿਪਾਨਾ ॥ ਨਰਨ ਲਖਯੋ ਗੁਰ ਭਰੀ ਕ੍ਰਿਪਾਨਾ ॥ ਤਿਸੀ ਰੀਤ ਪੁਨ ਥਿਰੇ ਕ੍ਰਿਪਾਲਾ ॥ ਬਹੁ ਸਿੱਖਨ ਕੋ ਧੀਰਜ ਹਾਲਾ ॥੨੩। ਊਚੀਪੁਨ ਧੁਨਊਚਉਚਾਰਾ॥ਔਰਦਿਹੈ ਸਿਰ ਕੋ ਸਿੱਖ ਪਿਆਰਾ ॥ ਕਾਰਜ ਪਰਯੋ ਆਨ ਕਰ ਮੇਰਾ ॥ ਸਿਰ ਦੇਬੇ ਬਿਨ ਹੋਇ ਨ ਹੇਰਾ ॥ ੨੪ ॥ ਸੁਨ ਪਿਖ ਸਰਬ ਰਹੇ ਬਿਸ-ਮਾਈ ॥ ਬੈਠੇ ਤੂਸਨ [3]ਗ੍ਰੀਵ ਨਿਵਾਈ ॥ ਪੂਰਬ ਤੇ [4]ਸੰਭ੍ਰਮ ਕਛੁ ਅਹੇ ॥ ਅਬ ਤੌ ਨਿਸਚੇ [5]ਪਤਨੋ ਲਹੇ ॥ ੨੫ ॥ ਲਖਯੋ ਸਭਨ ਇਕ ਹਤਯੋ ਅਗਾਰੀ ॥ ਅਬ ਚਾਹਿਤ ਦੂਸਰ ਕੋ ਮਾਰੀ ॥ ਕਿਤਕ ਬੇਰ ਪੁਨ ਕਹਿ ਜਗਦੀਸਾ ॥ ਕੋ ਪਿਆਰੋ ਸਿਖ ਦੇਵਹਿ ਸੀਸਾ ॥ ੨੬ ॥ ਜਬਹੂ ਤੀਸਰ ਬਚਨ ਉਚਾਰਾ ॥ ਧਰਮਾ ਸਿਖ ਇਕ ਥਿਤ [6]ਕ੍ਰਿਖ ਕਾਰਾ ॥ ਹਸਤਨ ਪੁਰੀ ਬਿਚਾਰਤ ਭਯੋ ॥ ਮੈਂ ਸਿਖ ਤਨ ਮਨ ਧਨ ਗੁਰ ਦਯੋ ॥ ੨੭ ॥ ਮੁਖ ਮਾਂਗੈ ਗੁਰ ਦੇਰ ਨ ਲਾਵੇਂ ॥ [7]ਅਵਸਰ ਨਾਹਿਂ ਐਸ ਪੁਨ ਪਾਵੇਂ ॥ ਇਮ ਬਿਚਾਰ ਤਤ ਛਿਨ ਹ੍ਵੈ [8]ਠਾਢੋ ॥ ਸੰਗਤ ਪਿਖਹਿ ਧੀਰ ਧਰ ਗਾਢੋ । ੨੮ ॥ ਕਹਯੋ ਨਿਸੰਗ [9]ਜੋਰ ਜੁਗ ਕਰ ਕੋ ॥ ਲੀਜਹਿ ਸਤਿਗੁਰ ਮੇਰੇ ਸਰ ਕੋ ॥ ਸੁਨਤ ਸਿੱਖ ਤੇ

---

੧ ਬ੍ਰਹਮਣ ਖਤ੍ਰੀ ਸੂਦਰ ਵੈਸ਼ਾਂਦੇ ਮੂੰਹ ਪੀਲੇ ਹੋ ਗਏ ੨ ਕੌਤਕ ੩ ਗਰਦਨਾਂ ਨੀਵੀਆਂ ਪਾਆਂ ੪ ਭਰਮਾ ਦੇ ਸਹਿਤ ੫ ਮਾਰ ਦੇਣਗੇ ੬ ਜਿਮੀਦਾਰ ੭ ਸਮਾਂ ੮ ਖੜਾ ੯ ਦੋਵੈ ਹਥ

[1]ਭੁਜਾ ਗਹਾਈ ॥ ਤੰਬੂ ਮਹੁ ਬਠਲਾਯੋ ਜਾਈ ॥ ੨੯ ॥ [2]ਛਾਂਗ ਅਧਰਮ ਕਟਾ ਬਿਨ ਬੇਰਾ ॥ ਨਿਕਸੇ ਵਹਿਰ ਗਰਜ ਕਰ ਫੇਰਾ ॥ ਅਪਰ ਸੀਸ ਦੇ ਕੇ ਸਿਖ ਪਿਆਰਾ ॥ ਕਾਰਜ ਸਵਰਹਿ ਅਰਯੋ ਹਮਾਰਾ ॥ ੩੦ ॥ ਹੁਤੇ ਜੋਊ ਭਾਰੋਸੇ ਵਾਰੇ ॥ ਗਿਨੈਂ ਗਟੀ ਨਹਿ ਸਕਹਿੰ ਲਖਾਰੇ ॥ ਤਬ ਹਿਮਤਾ ਸਿਖ ਝੀਵਰ ਜਾਤੀ ॥ ਜਗਨ ਨਾਥ ਪੁਰ ਕੋ [3]ਬਖਜਾਤੀ ॥ ੩੧ ॥ ਕਰ ਜੋਰਤ ਕਹਿ ਲਹੁ ਸਿਰ ਮੇਰਾ ॥ ਗਹੀ ਭੁਜਾ ਗੁਰ ਤਿਹ ਬਿਨ ਦੇਰਾ ॥ ਅੰਤਰ ਤੰਬੂ ਮਹੁ ਬਠਲਾਯੋ ॥ ਅਜ ਪਖੰਡ ਕੌ ਤਤ ਛਿਨ ਘਾਯੋ ॥ ੩੨ ॥ ਨਿਕਸਤ ਸ੍ਰੋਣਤ ਕਰ ਅਸ ਸੋਊ ॥ ਠਾਂਢੇ ਆਇ ਪਿਖਤ ਸਭ ਕੋਊ ॥ ਬਹੁਰ ਬਚਨ ਉਚ-ਰਯੋ ਤਿਸ ਰੀਤੀ ॥ ਅਸ ਕੋ ਸਿਖ ਸਿਰ ਦਹਿ ਸੈ ਪ੍ਰੀਤੀ ॥ ੩੩ ॥ ਸੁਨ ਬਚ ਗੁਰ ਇਕ ਸਾਹਿਬਾ ਨਾਮ ॥ ਸਹਿਨ ਜਾਤ ਪੁਰ ਬਿਦਰਹਿ ਧਾਮ ॥ ਠਾਂਢੋ ਭਯੋ ਜੋਰ ਜੁਗ ਹਾਥਾ ॥ ਸਿਰ ਮੇਰੋ ਲਿਹੁ ਅਬ ਜਗ-ਨਾਥਾ ॥ ੩੪ ॥ ਰਾਵਰ ਹੇਤ ਆਏ ਜੇ ਦੇਹੀ ॥ ਬਹੁਰ ਰਾਖਬੇ ਕਾਰਜ ਕੇਹੀ ॥ ਸੁਨਤ ਬਠਾਯੋ ਤੰਬੂ ਜਾਇ ॥ ਛਾਂਗ ਸੁ ਯਵਨ ਤੇਜ ਝਟਕਾਇ ॥ ੩੫ ॥ [4]ਅਰਨ ਨੈਨ ਪੁਨ ਬਾਹਿਰ ਆਏ ॥ [5]ਖੜਗ ਰਕਤ ਜੁਤ ਕਰ ਚਮਕਾਏ ॥ ਠਾਂਢ ਸਿੰਘਾਸਨ ਬਚ ਫੁਰਮਾਯੋ ॥ ਜੋ ਸਿਖ ਸਿਰ ਦਹਿ ਮੋ ਮਨ ਭਾਯੋ ॥ ੩੬ ॥ ਇਕ ਮੋਹਕਮ ਸਿਖ ਛੀਪਾ ਜਾਤੀ ॥ ਪੁਰੀ ਦ੍ਵਾਰਕਾ ਕੋ ਬਖਜਾਤੀ ॥ ਕਹਿਨ ਲਗਯੋ ਲੀਜਹਿ ਸਿਰ ਮੋਹੀ ॥ ਕੀਜਹਿ [6]ਛਿਮਾ ਬਿਲੰਬ ਜੁ ਹੋਈ ॥ ੩੭ ॥ ਸੁਨ ਤਹਿ ਗਹਯੋ ਹਾਥ ਮਹਿੰ ਹਾਥਾ ॥ ਲੇ ਗੇ ਤੰਬੂ ਮਹਿੰ ਜਗ ਨਾਥਾ ॥ ਛਾਂਗ ਕਾਇਰਤਾ ਕੋ ਝਟਕਾਯੋ ॥ ਭਯੋ ਸ਼ਬਦ ਸਭਹਨ ਸੁਨ ਪਾਯੋ ॥ ੩੮ ॥ ਹਨੇ ਪੰਚ ਸਿਖ ਸਭ ਨੇ ਜਾਨੇ ॥ ਗੁਰ ਆਸੈ ਨਹਿੰ ਸਕੈ

੧ ਬਾਵਾਂ ਤੋਂ ਪਕੜਿਆ ੨ ਅਧਰਮ ਰੂਪੀ ਬਕਰਾ ਮਾਰਿਆ ੩ ਲਾਲ ਅਖਾਂ
੪ ਲਹੂ ਨਾਲ ਲਿਬੜੀ ਤਲਵਾਰ ੫ ਖਿਮਾ ਕਰੋ ਦੇਰ ਹੋ ਗਈ

ਪਛਾਨੇ ॥ ਦਯਾ ਸਿੱਖ ਲੇ ਪਾਪਹਿ ਮਾਰਾ ॥ ਲੇ ਸਿੱਖ ਧਰਮ ਅਧ-
ਰਮ ਪ੍ਰਹਾਰਾ ॥ ੩੯ ॥ ਹਿੰਮਤ ਤੇ ਪਖੰਡ ਕੌ ਤੋਰਾ ॥ ਸਾਹਿਬ ਤੇਜ
ਯਵਨ ਕੋ ਫੇਰਾ ॥ ਮੁਹਕਮ ਕਾਇਰਤਾ ਪਰਹਾਰਾ ॥ ਅਸਚਲ ਅਸ
ਕਰ ਪੰਥ ਉਦਾਰਾ ॥ ੪੦ ॥

ਦੋਹਿਰਾ ॥ ਦਯਾ ਧਰਮ ਅਰ ਹਿੰਮਤੰ ਸਾਹਿਬੀ ਜਗ ਕੀ ਜੋਇ ॥
ਮੁਹਕਮ ਕਰ ਸ੍ਰੀ ਸਤਿਗੁਰੂ ਕਵਿ ਬੰਦੇ ਪਦ ਦੋਇ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ
ਸ੍ਰੀ ਗੁਰੂ ਜੀ ਸਿੱਖੀ ਪਰਖਨ ਪ੍ਰਸੰਗ ਬਰਨਨੰ ਨਾਮ ਤ੍ਰਿਤਾਲੀਸਮੋਂ
ਮੰਦਰਹਿ ॥ ੪੩ ॥

ਦੋਹਿਰਾ ॥ ਧੰਨ ਗੁਰੂ ਦਸਮੇਸ ਜੀ [1]ਅਸ ਵਿਧ ਸਿਖ ਪਰਖਾਇ ॥
ਸ੍ਰੀ ਸਾਹਿਬ ਨਿਜ [2]ਕੋਸ਼ ਮਹਿੰ ਦੀਨ ਤਬੈ ਪ੍ਰਵਸਾਇ ॥੧॥

ਚੌਪਈ ॥ ਇਕ ਇਕ ਕੋ ਗਹਿ ਕੰਠ ਲਗਾਯੋ ॥ ਸ੍ਰੀ ਮੁਖ ਤੇ
[3]ਪ੍ਰਿਯ ਬਚਨ ਅਲਾਯੋ ॥ ਤੁਮ ਮਮ ਰੂਪ ਪੰਚ ਸਿਖਪਿਆਰੇ ॥ ਸਿੱਖੀ
ਬੀਜ ਸੁ ਰੱਖ ਦਿਖਾਰੇ ॥ ੨ ॥ ਪੁਨ ਨਿਜ ਕਰ ਪੌਸ਼ਾਕ ਸਜਾਇ ॥
ਧੋਤੀ ਤਿਆਗ ਕਛਹਿਰੇ ਪਾਇ ॥ ਜਾਮੇ [4]ਸ੍ਵੇਤ ਦੀਨ [5]ਗਰ ਡਾਰੇ ॥
[6]ਰੋਮ ਉਰਧ ਕਿਯੇ ਕੰਘੇ ਧਾਰੇ ॥ ੩ ॥ ਲਘ ਦਸਤਾਰ ਸੋਂ ਸਾਜ
ਕ੍ਰਿਪਾਨਾ ॥ ਦੁਤਿਯੋ ਊਪਰ ਕੀਨ ਸਜਾਨਾ ॥ ਦਹਿਨੇ ਕਰ ਸੁਭ ਕਟ
ਪਹਿਨਾਇ ॥ ਪੁਨ ਗਾਤਰੇ ਤਰਵਾਰ ਸਜਾਇ ॥ ੪ ॥ ਨਏ ਬੇਖ ਪ੍ਰਭ
ਕੀਨ ਸਜਾਵਨ ॥ ਯਥਾ ਆਪਨੋ ਰੂਪ ਸੁਹਾਵਨ ॥ ਹ੍ਵੈ ਆਗੇ ਲੇ
ਪੰਚਨ ਸੰਗਾ ॥ ਵਹਿਰ ਆਇ ਅਤਿ ਧਾਰ [8]ਉਮੰਗਾ ॥ ੫ ॥

ਦੋਹਿਰਾ ॥ ਥਿਰੇ ਤਖ਼ਤ ਦਸਮੇਸ ਜੀ ਪੰਚ ਥਿਰਾਏ ਪਾਸ ॥
ਪਿਖ ਕਰ ਸਭ ਵਿਸਮਾਦ ਭੇ ਜਾਨ ਚਰਤ ਸੁਖ ਰਾਸ ॥੬॥

---

੧ ਇਸ ਤਰਾਂ ੨ ਖ਼ਜਾਨੇ ਵਿਚ ੩ ਪਿਆਰੇ ੪ ਚਿਟੇ
੫ ਗਲੇ ਵਿਚ ੬ ਕੇਸ ਲੰਬੇ ਰਖਨ ਦਾ ਹੁਕਮ ੭ ਕੜਾ ੮ ਉਤਸ਼ਾਹ

ਚੌਪਈ ॥ ਪਰਖਨ ਕਰਤ ਲਖੇ ਨਹਿੰ ਕਾਹੂੰ॥ ਕਰਮ ਬਿਲੋਕ ਤ੍ਰਾਸ ਉਰ ਮਾਹੂੰ ॥ ਧੰਨ ਧੰਨ ਗੁਰ ਚਰਤ ਤੁਮਾਰੇ ॥ ਦੇਹਿ ਕਸੌਟੀ ਕੈ ਸੰਭਾਰੇ ॥ ੭ ॥ ਇਤ ਆਦਕ ਕਹਿ ਕਹਿ ਪਛਤਾਏ ॥ ਤਿਨ ਪੰਚਹੁ ਕਹੁ ਸੀਸ ਨਿਵਾਏ ॥ ਸਭ ਕੀ ਰਾਖ ਲੀਨ ਪਤ ਮਹਾਂ ॥ ਧਰ ਧੀਰਜ ਊਚੋ ਪਦ ਲਹਾ ॥ ੮ ॥ ਮਨ [1]ਲਜਾਇ ਬਹੁ ਬਿਧ ਪਛਤਾਇ ॥ ਗੁਰ ਮਾਂਗੇ ਸਿਰ ਹਮ ਨਹਿੰ ਦਾਇ ॥ ਪਿਖ ਸਤਿਗੁਰ ਤਿਨ ਧੀਰਜ ਦੇਵੈ ॥ ਸ੍ਰੀ ਮੁਖ ਤੇ ਕਿਯ ਬਾਕ ਅਜੈਬੇ ॥ ੯ ॥

ਦੋਹਿਰਾ ॥ ਸ੍ਰੀ ਗੁਰ ਨਾਨਕ ਜੀ ਜਬੈ ਪਰਖੀ ਸਿੱਖੀ ਆਇ ॥
ਇਕ ਗੁਰ ਅੰਗਦ ਹੀ ਨਿਕਸ ਸਿੱਖੀ ਬੀਜ ਰਖਾਇ ॥ ੧੦ ॥
ਅਬ ਤਿਨ ਕ੍ਰਿਪਾ ਅਕਾਲ ਤੇ ਪੰਚ ਭਏ ਸਵਧਾਨ ॥
ਰਚੈਂ ਪੰਥ [2]ਬਿਰਧੈ ਅਧਕ ਚਿੰਤ ਕਰੋ ਸਭ ਹਾਨ ॥੧੧॥

ਚੌਪਈ ॥ ਤਬ ਸੁਚ [3]ਸ਼ਤਦ੍ਰਵ ਨੀਰ ਅਨਾਯੋ ॥ ਬਾਸਨ ਸਾਰ ਸੋਊ ਅਨਵਾਯੋ ॥ [4]ਕੂੰਡੇ ਪਰ ਟਿਕਾਇ ਤਿਹ ਬੇਰਾ ॥ ਖੰਡੋ ਜੁਗਲ ਧਾਰ ਚੰਗੇਰਾ ॥ ੧੨ ॥ ਧਰ ਤਹਿੰ ਮੱਧ [5]ਅੰਭ ਸੁਭ ਡਾਰਾ ॥ ਸ਼ਕਤੀ ਸਾਹਿਬ ਅਈ ਤਿਹ ਬਾਰਾ ॥ ਪਾਤਾਸੇ ਝੋਲੀ ਮਧ ਲਜਾਈ॥ ਕਹਿ ਗੁਰ ਬਾਟੇ ਬੀਚ ਮਿਲਾਈ ॥ ੧੩ ॥ ਸੋਧ ਬੇਨਤੀ ਪੁਰਖ ਅਕਾਲੂ ॥ ਨਵ ਸਤਿਗੁਰ ਜੀ ਹੋਹੁ ਦਯਾਲੂ ॥ ਰਾਵਰ ਕ੍ਰਿਪਾ ਪਯੂਖ ਤਿਆਰਹਿ ॥ ਪੰਥ ਸਜੈ ਤਵ ਭਲੀ ਪ੍ਰਕਾਰਹਿ ॥ ੧੪ ॥ ਹੈ ਪ੍ਰਤੱਖ ਅਬ ਕਰੋ ਸਹਾਇ ॥ ਖਾਲਿਸ ਪੰਥ ਹੁਵੈ ਸੁਖਦਾਇ ॥ ਅਸ ਬਿਨਤੀ ਭਨ ਸ੍ਰੀ ਦਸਮੇਸਾ ॥ ਥਿਤ ਭੇ ਪੁਨਹ ਜਗਤ ਕੇ ਏਸਾ ॥ ੧੫ ॥ [6]ਬਾਮ ਦਿਸਾ ਨਿਜ ਸ਼ਕਤਿ ਬਿਰਾਈ ॥ ਪੰਥ ਪ੍ਰਤੂ ਮਰਯਾਦਾ ਤਾਈ [7]ਜਾਨੂੰ ਮਾਰ ਦੁਤਿਯ ਕਰ ਖਰੋ॥ਬੀਰਾਸਨ ਲਗਾਇ ਅਤ ਬਰੋ ॥੧੬॥

---

[1] ਸ਼ਰਮ ਸਾਰ । [2] ਵਧੇਗਾ । [3] ਬਿਆਸ ਤੋਂ । [4] ਦਹੀਂ ਵਾਲੇ ਕੂੰਡੇ । [5] ਜਲ । [6] ਖਬੇ ਪਾਸੇ । [7] ਇਕ ਗੋਡਾ ਤਲੇ ਮਾਰਕੇ ਦੂਸਰਾ ਖੜਾ ਕਰਕੇ ।

ਪੰਚਨ ਕੋ ਕਰ ਖਰੇ ਕ੍ਰਿਪਾਲਾ ॥ [1]ਰਰਯੋ ਵਾਹਿਗੁਰੂ ਰਰੋ ਰਸਾਲਾ ॥ ਰਰਨ ਲਗੈ ਗੁਰ ਕੋ ਕਰ ਧਯਾਨ ॥ ਗੁਰ [2]ਜੁਗ ਧਾਰ ਖੰਡ ਲੇ [3]ਪਾਨ ॥ ੧੭ ॥ ਬਾਸਨ ਸਾਰ ਸਰਲ ਭੁਮਾਯੋ ॥ ਲੋਚਨ [4]ਤਾਰ ਅੰਭ ਮਹਿ ਲਾਯੋ ॥ ਜਲ ਤੇ ਅੰਮ੍ਰਿਤ ਕਰਬੇ ਕਾਰਨ ॥ ਪ੍ਰਿਥਮਹਿ ਸ੍ਰੀ ਜਪੁ ਕੀਨ ਉਚਾਰਨ ॥੧੮ ॥ ਜਾਪੁ ਪਾਠ ਕਰ ਸ੍ਰੀ ਮੁਖ ਸਾਰੇ॥ ਪੁਨਹਿ ਚੁਪਾਈ ਕੀਨ ਉਚਾਰੇ।

ਯਥਾ—'ਪ੍ਰਣਵੋਂ ਆਦਿ ਏਕੰਕਾਰਾ ॥ ਜਲ ਥਲ ਮਹੀਅਲਿ ਕੀਓ ਪਸਾਰਾ ॥ ਏਕ ਚਿੱਤ ਜਹਿ ਇਕ ਛਿਨ ਧਿਆਇਓ ॥ ਕਾਲ ਫਾਸ ਕੇ ਬੀਚ ਨਾ ਆਇਓ ॥'

ਅਸ ਪ੍ਰਯੰਤ ਪਠਗਾਇ ਸਵੱਯੇ ॥ ਸ੍ਰਾਵਗ ਸੁੱਧ ਅਖਲ ਦਸ ਕਹੀਯੇ ॥ ੧੯ ॥ ਪੁਨਹਿ ਅਨੰਦ ਸਾਹਿਬ ਪਠ ਲੀਨ ॥ ਜਿਹ ਤੇ ਭਾ ਅਨੰਦ ਅਤ [5]ਪੀਨ ॥ ਗਿਰਾ ਪੰਚ ਅਸ ਪਾਠ ਕਰਾਇ ॥ ਪੁਨਹਿ ਬੇਨਤੀ ਨੀਕ ਸੁਧਾਇ ॥ ੨੦ ॥ ਸ੍ਰੀ ਭਗਵੰਤ ਨਵੋਂ ਗੁਰ ਸਾਰੇ ॥ ਕ੍ਰਿਪਾ ਆਪ ਤੇ ਸੁਧਾ ਤਿਆਰੈ ॥ ਛਕਹਿ ਪੰਥ ਤੁਹਿ ਦਿਹੁ ਨਿਜ ਰੰਗਾ ॥ ਪੁਨ ਦਸਮੇ ਗੁਰ ਧਾਰ ਉਮੰਗਾ ॥ ੨੧ ॥ ਲੇ [6]ਪਯੂਖ ਖੰਡੇ ਕੀ ਧਾਰਾ ॥ ਵਾਹਿਗੁਰੂ ਸ੍ਰੀ ਮੁਖਹੁ ਉਚਾਰਾ ॥ ਪੰਚ ਬੇਰ ਅਸ ਬਿਧ ਮੁਖ ਪਾਯੋ ॥ ਵਾਹਿਗੁਰੂ ਮੰਗ ਜਾਪੁ ਅਲਾਯੋ ॥ ੨੨ ॥

ਦੋਹਿਰਾ ॥ ਪ੍ਰਿਥਮ ਆਪ ਸ਼ਕਤੀ ਪੁਨਹ ਅੰਮ੍ਰਿਤ ਪਾਨ ਕਰਾਇ। ਪੁਨ ਪੰਚਨ ਦਿਸ ਹੇਰ ਕਰ ਸ੍ਰੀ ਮੁਖ ਅਸ ਬਿਧ ਗਾਇ ॥ ੨੩ ॥

ਚੌਪਈ ॥ ਅਹੁ ਪੰਚਹੁ ਮਮ ਰੂਪ ਪਿਆਰੇ ॥ ਆਇਸ ਸ੍ਰੀ ਅਕਾਲ ਹਮ ਧਾਰੇ ॥ ਪ੍ਰਗਟਹਿ ਖਾਲਿਸ ਪੰਥ ਅਪਾਰਾ ॥ ਹਿੰਦੂ ਤੁਰਕ ਜੁਗਨ ਤੇ ਨਿਆਰਾ ॥੨੪॥ ਜਾਵਨ ਸਿੱਖਯਾ ਕਰੈਂ ਉਚਾਰੇ ॥

---

੧ ਵਾਹਿਗੁਰੂ ਦਾ ਮੰਤਰ ਨਾਮ ਉਚਾਰੋ। ੨ ਦੋ ਧਾਰਾ ਖੰਡਾ। ੩ ਹਥ ਵਿਚ। ੪ ਅਖਾਂ ਦੀ ਬ੍ਰਿਤੀ ਜਲ ਵਿਚ ਰਖੀ। ੫ ਵਡਾ ਅਨੰਦ ਸਾਹਿਬ ਪੜਿਆ। ੬ ਅੰਮ੍ਰਿਤ।

ਪਰਵਾਨਹੁ ਤੋ ਕਰੋ ਉਚਾਰੇ ॥ ਸੁਨਤ ਸਭੈ ਕਰ ਜੋਰ ਉਚਾਰੇ ॥ ਜੋ ਫੁਰਮਾਹੁ ਮਾਨ ਹੈਂ ਸਾਰੇ ॥ ੨੫ ॥ ਤਬ ਗੁਰ [1]ਬਾਸਨ ਅੰਮ੍ਰਿਤ ਲੀਨ ॥ ਪੰਚਨ ਕੇ ਢਿਗ ਹੈ ਪਰਬੀਨ॥ਬੀਰਾਸਨ ਸਭ ਕੇ ਕਰਵਾਏ॥ ਦਹਿਨ ਦਿਸਾ ਤੇ ਦਯਾ ਜੁ ਆਏ ॥ ੨੬॥ [2]ਬਾਮੇ ਕਰ ਪਰ ਦਹਿਨ ਧਰਾਯੋ ॥ ਹਿਤ [3]ਪਯੂਖ ਕੇ [4]ਚੁਰੋ ਸਿਖਾਯੋ ॥ ਪੁਨਹਿ ਕਹਯੋ ਸੁਨ ਲੀਜਹਿ ਪਿਆਰੇ ॥ ਤੁਹਿ ਕਲ ਅੰਮ੍ਰਿਤ ਦਹਿੰ ਇਹ ਬਾਰੇ ॥ ੨੭ ॥

ਦੋਹਿਰਾ ॥ ਹਮ ਬੋਲਹਿੰ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸਾਰ ॥
ਵਾਹਿਗੁਰੂ ਜੀ ਕੀ ਫਤਹ ਕਰ ਹੈਂ ਬੋਲ ਉਚਾਰ ॥ ੨੮ ॥
ਤੁਮ ਕਹੀਅਤੁ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਆਹਿ ॥
ਵਾਹਿਗੁਰੂ ਜੀ ਕੀ ਫਤਹ [5]ਨੀਕੇ ਐਸ ਇਲਾਹਿ ॥ ੨੯ ॥
ਅਸ ਸਿਖਾਇ ਕਰ ਕਮਲ ਤੇ ਤਿਹ ਕਰ ਅੰਮ੍ਰਿਤ ਡਾਰ ॥
ਫਤਹ ਗਜਾਈ ਗਜਾਈ ਤਿਹ ਪੁਨ [6]ਪਯੂਖ ਮੁਖ ਡਾਰ ॥੩੦॥

ਚੌਪਈ ॥ ਅਸ ਬਿਧ ਪੰਚ ਬੇਰ ਮੁਖ ਪਾਯੋ ॥ ਨੈਨਨ ਮਹਿੰ ਛੱਟੇ ਪੰਜ ਲਾਯੋ ॥ ਪੰਚ ਬੇਰ ਕੇਸਨ ਮਹਿੰ ਡਾਰਾ ॥ਫਤਹ [7]ਦੁਵੱਲੀ ਕੀਨ ਉਚਾਰਾ ॥ ੩੧ ॥ ਅਸ ਬਿਧ ਪੰਚਨ ਕੋ ਹੀ ਦਯੋ ॥ ਪੁਨ ਬਾਟਾ ਦਹਿਨੇ ਮੁਖ ਲਯੋ ॥ ਲੇ ਘੁਟ ਜੁਗਲ ਦੁਤਿਜ ਪੁਨ ਲੀਨ ॥ ਅਸ ਬਿਧ ਪੰਚਨ ਛਕਬੋ ਕੀਨ ॥ ੩੨ ॥ ਪੁਨ ਬਾਮੀ ਦਿਸ ਤੇ ਚਲ ਦਾਇੰ ॥ ਕਰ ਅਭੇਦ ਪੰਚਨ ਇਸ ਭਾਇ ॥ ਪੁਨ [8]ਠਾਂਢੇ ਕਰ ਭੇ ਥਿਤ ਆਸਨ ॥ ਇਕ ਓਅੰਕਾਰ ਕੀਨ ਪਰਕਾਸ਼ਨ ॥ ੩੩ ॥ ਗੁਰ ਪ੍ਰਸਾਦਿ ਲਗ ਉਚਰਯੋ ਸਾਰਾ ॥ਗੁਰ ਉਚਾਰ ਸੁਨ ਤਿਨਹੁ ਉਚਾਰਾ॥ ਅਸ ਬਿਧ ਪੰਚ ਬੇਰ ਪਠਵਾਯੋ ॥ਵਾਹਿਗੁਰੂ ਦੇ ਮੰਤ੍ਰ ਸਿਖਾਯੋ॥੩੪॥

---

੧ ਸਰਬ ਲੋਹ ਦੇ ਬਾਟੇ ਵਿਚ। ੨ ਖਬੇ ਹਥ ਦੇ ਉਪਰ ਸਜਾ ਹਥ ਟਿਕਾ ਕੇ। ੩ ਅੰਮ੍ਰਿਤ। ੪ ਚੁਲੀ। ੫ ਚੰਗੀ ਤਰ੍ਹਾਂ। ੬ ਅੰਮ੍ਰਿਤ। ੭ ਦੋਵੇਂ ਤਰਫੇਂ ਫਤੇ। ੮ ਬੀਰ ਆਸਨ ਤੋਂ ਉਠਾ ਕੇ ਖੜੇ ਕਰ ਦਿਤੇ।

ਦੋਹਿਰਾ ॥ ਪੁਨਹਿ ਦਯੋ [1]ਮ੍ਰਿਗੇਸ ਪਦ [2]ਦਯਾ ਦਯਾ ਸਿੰਘ ਕੀਨ ॥
ਧਰਮਾ ਧਰਮ ਮ੍ਰਿਗਿੰਦ ਕਹਿ ਹਰਿ ਪਦ ਸਾਹਿਬੇ ਲੀਨ ॥ ੩੫ ॥
ਹਿਮਤਾ ਹਿੰਮਤ ਸਿੰਘ [3]ਭਨ ਮੁਹਕਮ ਆਨਨ ਪੰਚ ॥
ਹਮ ਸਨ ਭਏ ਅਭੇਦ ਅਬ ਭੇਦ ਰਹਯੋ ਨਹਿੰ ਰੰਚ ॥ ੩੬ ॥

ਚੌਪਈ ॥ ਪ੍ਰਾਤਹਿ ਕਾਲ ਉਠਹੁ ਕਰ ਮਜਨ ॥ ਜਪਹੁ ਮੰਤ੍ਰ ਸ੍ਵਾਸਨ ਯੁਤ [4]ਸ੍ਵੱਜਨ ॥ ਜਪੁ ਜਾਪਜੀ ਪੁਨਹਿ ਪਢੀਜਹਿ ॥ [5]ਗੁਰੂ ਗਿਰਾ ਅਭਯਾਸ ਕਰੀਜਹਿ ॥ ੩੭ ॥ ਸਤਿ ਸੰਗਤ ਮਿਲ ਗੁਰ ਦਰਸੀਜਹਿ ॥ ਕੀਰਤਨ ਸੁਨਹੁ ਕਿ ਆਪ ਕਰੀਜਹਿ ॥ ਪੁਨ ਗ੍ਰਿਹ ਕਾਰਜ ਨਵ ਦਸ ਕਿਰਤਾ ॥ ਹੁਵਹੁ ਤਾਹਿ ਮਹਿੰ ਨੀਕ ਪ੍ਰਬਿਰਤਾ ॥ ੩੮ ॥ ਲਾਭ ਪਦਾਰਥ [6]ਦਸਮੋ ਭਾਗਾ ॥ ਦਿਹੁ ਗੁਰ ਪ੍ਰਭ ਹਿਤ ਹੇ ਵਡਭਾਗਾ ॥ ਸਾਯੰਕਾਲ਼ ਰਹਿਰਾਸ ਪਢੀਜਹਿ ॥ ਸੁਹਿਲਾ ਪਠ ਵਿਸਰਾਮ ਕਰੀਜਹਿ ॥ ੩੯ ॥

ਦੋਹਿਰਾ ॥ ਸੰਮਤ ਨਾਨਕ ਸ਼ਾਹੀ ਸੁਭ ਜੁਗ ਸ਼ਤ ਤੀਸ ਪ੍ਰਮਾਨ ॥
ਦਿਵਸ ਵਸੋਹੇ ਦਸਮ ਗੁਰ ਖਾਲਿਸ ਪੰਥ ਸਜਾਨ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਖਾਲਸਾ ਪੰਥ ਰਚਨ ਔ ਪੰਚ ਪਿਆਰਨ ਅੰਮ੍ਰਤ ਛਕਾਵਨ ਪ੍ਰਸੰਗ ਬਰਨਨੰ ਨਾਮ ਚੌਤਾਲੀਸਮੋਂ ਮੰਦਰਹਿ ॥ ੪੪ ॥

ਦੋਹਿਰਾ ॥ ਸ੍ਰੀ ਦਸਮੋ ਪਤਸ਼ਾਹਿ ਜੀ ਨਿੱਤ ਨੇਮ ਬਤਲਾਇ ॥
ਰਹਿਤ ਬਬੇਕ ਸਿਖਾਈ ਪੁਨ ਸੁਨਹੁ ਸੰਤ ਸੁਖ ਪਾਇ ॥ ੧ ॥

ਚੌਪਈ ॥ ਪੰਚ ਕਕਾਰਨ ਨਿੱਤ ਰਖੀਜਹਿ ॥ ਕੰਘਾ ਕੇਸ ਕ੍ਰਿਪਾਨ ਜਨੀਜਹਿ ॥ ਕੜਾ ਕਛਹਿਰਾ ਪੰਚਹੁ ਜਾਨੋ ॥ ਇਨ ਕੋ [7]ਭੇਵ ਜਾਨ ਹਿਤ ਠਾਨਹੁ ॥ ੨ ॥ ਸਾਬਤ ਸੂਰਤ ਕੇਸ ਜੁ ਧਾਰੇ ॥

---

੧ ਸਿੰਘ ਪਦ । ੨ ਦਯਾ ਰਾਮ ਤੋਂ ਭਾਵ ਦਇਆ ਸਿੰਘ ਕਰ ਦਿਤਾ । ੩ ਉਚਾਰਕੇ । ੪ ਸ੍ਰੇਸ਼ਟ ਜਨ । ਗੁਰਬਾਨੀ । ੬ ਦਸਵਾਂ ਹਿਸਾ ਦਸਵੰਧ । ੭ ਭੇਦ ।

[1]ਅਖਲ ਅੰਗ ਤੇ ਊਚ ਸੁਹਾਰੇ ॥ ਤਸ [2]ਰਜਾਇ ਕੋ ਦਰਜੋ ਊਚਾ ॥ ਲਹੈ ਸਿੱਖ ਮਮ ਜੋ ਰਹਿ ਸੂਚਾ ॥ ੩ ॥ ਕੰਘੋ ਪੁਨਹਿ ਕੇਸ ਮਹਿੰ ਧਰਨੋ ॥ ਦੋਨਹੁ ਕਾਲ [3]ਬਾਹਬੋ ਕਰਨੋ ॥ ਟੂਟੋ ਰੋਮ ਨਿਕਸ ਤਬ ਜੈ ਹੈਂ ॥ ਹ੍ਵੈ [4]ਬੀਂਗੋ ਸਰਲੋ ਸੋ ਥੈਂਹੈਂ ॥ ੪ ॥ ਤਸ ਬਿਚਾਰ ਕੰਘਾ ਰਿਦ ਮਾਰੇ ॥ ਅਵਗਨ ਟੂਟੋ [5]ਤੁਲਹ ਨਿਕਾਰੇ ॥ ਸਤਿ ਸੰਗਤ ਦਿਸ ਮਨ ਸਰਲਾਵੇ ॥ ਅਵਗੁਨ ਤਜ ਗੁਨ ਸੁਭ ਗ੍ਰਹਿਨਾਵੇ ॥ ੫॥ ਔ ਕ੍ਰਿਪਾਨ ਦਸਤਾਰ ਸੁਧਾਰੀ ॥ ਤਿਸ ਤੇ ਜਾਨਹੁ ਏਹੁ ਬਿਚਾਰੀ ॥ ਅਹੈ ਸੀਸ ਪਰ ਕਾਲ ਹਮਾਰੇ ॥ [6]ਕਟ ਕੋ ਭੇਵ ਸੁ ਏਹ ਬਿਚਾਰੇ ॥ ੬ ॥ ਦਹਿਨੇ ਕਰ ਤੇ ਹ੍ਵੈ ਸਭ ਕਾਰਾ ॥ ਨਹਿੰ ਸਿਖ ਕਰੈ ਕਾਰ ਬੁਰਿਆਰਾ ॥ ਭੇਵ ਕਛਹਿਰੇ ਕੋ ਇਹੁ ਜਾਨਹੁ ॥ ਇਕ ਤੋ [7]ਪਟਲ ਦੁਤਿਜ ਜਤ ਮਾਨਹੁ॥ ੭ ॥ ਇਸ ਤੇ ਜੁਗਲ ਰਖੀਜਹਿ ਸਦਾ ॥ ਮੱਜਹਿ ਦੁਤਿਜ ਪਨੀਜਹਿ ਤਦਾ ॥ ਇਹੁ ਪੰਚਹੁ ਗੁਰ ਪਹਿਰੇ ਦਾਰ ॥ ਪ੍ਰਾਨਨ ਯੁਤ ਧਾਰਹੁ ਹਿਤ ਧਾਰ ॥ ੮ ॥ ਪੁਨਹਿ ਪੰਚ ਸੰਗ ਮੇਲ ਨ ਕਰੀਏ ॥ ਮੀਨੇ ਦੁਤੀਏ ਧੀਰ ਜੁ ਮਰੀਏ॥ ਰਾਮ ਰਾਇ ਤ੍ਰਿਤੀਏ ਸਿੱਖ ਜਾਨੋ ॥ ਚਤ੍ਰਥ ਮਾਸੰਦੋਂ ਪਹਿਚਾਨੋ ॥ ੯ ॥ ਪੰਚਮ ਸਿਰ ਗੁੰਮਾ ਹਤਿਆਰਾ ॥ ਸਿੱਖੀ ਤੇ ਬੇਮੁਖ ਗੁਰ ਮਾਰਾ ॥ ਇਨ ਮਹਿੰ ਜੋ ਕੋ ਮਿਲ ਹੈ ਆਇ ॥ ਖੰਡੇ [8]ਪਾਹੁਲ ਪਾਨ ਕਰਾਇ ॥ ੧੦ ॥ ਸੰਗਤ ਮਹਿੰ ਅਭੇਦ ਸੋ ਭਯੋ ॥ [9]ਸੁਧਾ ਪਾਨ ਵਿਨ [10]ਭੇਦੀ ਰਹਯੋ ॥ ਚਤ੍ਰ ਕੁਰਹਿਤ ਮੂਲ ਨਹਿੰ ਕਰੀਅਹਿ॥ ਕੇਸ ਬਿਅਦਬੀ ਪ੍ਰਿਥਮ ਬਿਚਰੀਅਹਿ ॥ ੧੧ ॥ ਦੁਤੀਏ ਮਾਸ ਤੁਰਕ ਕਾ ਮਾਰਾ ॥ ਤ੍ਰਿਤੀਏ ਗੰਦਾ ਧੂਮ ਬਿਚਾਰਾ ॥ [10]ਜੁੱਧ ਤੁਰਕਨੀ ਚਤਰਥ ਜਾਨੋ ॥ ਨਿਰਨੇ ਠਾਨ [11]ਹਿਯੇ ਤੇ ਹਾਨੋ ॥ ੧੨ ॥ ਕੇਸ

---

੧ ਸਮੂੰਹ । ੨ ਆਗਿਆ । ੩ ਕੇਸ ਦੋਵੇਂ ਸਮੇਂ ਵਾਹਣਾ ਕਰੇ । ੪ ਵਿੰਗਾ ਕੇਸ ਕੰਘਾ ਕਰਨ ਨਾਲ ਸਿਧਾ ਹੋ ਜਾਵੇਗਾ । ੫ ਬਰਾਬਰ ਹੋਕੇ ਨਿਕਲੋ । ੬ ਕੜੇ ਦਾ ਭੇਦ । ੭ ਪਰਦਾ । ੮ ਅੰਮ੍ਰਿਤ । ੯ ਅੰਮ੍ਰਿਤ ਪਾਨ ਕਰਨ ਤੋਂ ਬਿਨਾਂ । ੧੦ ਤੁਰਕਨੀ ਨਾਲ ਭੋਗ ਨਹੀਂ ਕਰਨਾ । ੧੧ ਹਿਰਦੇ ।

ਬਿਅਦਬੀ ਕਾ ਇਹ ਭਾਇ ॥ ਖੰਡਤ ਰੋਮ ਨ ਕਰੋ ਕਦਾਇ ॥ ਤੁਰਕ ਹਾਥ ਕਾ ਮਾਸ ਹਲਾਲਾ ॥ ਭੂਲ ਨ ਕਰੋ ਭਖਨ ਕਿਹ ਕਾਲਾ ॥ ੧੩ ॥ ਪ੍ਰਿਥਮਹਿ ਤੌ [1]ਆਮਿਖ ਨਹਿੰ ਖਾਹੁ ॥ ਜੇ ਰਹਿ ਸਕਹੁ ਨ ਤੌ ਝਟਕਾਹੁ ॥ ਤ੍ਰਿਤਿਯੋ ਗੰਦਾ ਧੂਮ ਤਮਾਕੂ ॥ ਬਰਤਨ ਕਹਾਂ ਨ ਛੋਵਹੁ ਯਾਕੂ ॥ ੧੪ ॥ ਬਾਪ [2]ਨਿਸ਼ਾਦਰ ਤੇ ਭੀ ਬੁਰੋ ॥ ਨਹਿਨ ਕਦਾਪਿ ਛੋਹਿ ਸਿਖ ਗੁਰੋ ॥ ਚਤੁਥ ਯੁੱਧ ਤੁਰਕਨੀ ਕੇਰੋ ॥ ਨਹਿਨ [3]ਸਪਰਸ ਕੁਦ੍ਰਿਸ਼ਟ ਨ ਹੇਰੋ ॥ ੧੫ ॥ ਵਿਨ ਨਿਜ ਪਤਨੀ ਤੇ ਜੋ [4]ਬਾਮਾ ॥ ਜਾਨੋ ਮਾਤ ਭੈਨ ਧੀ ਸਾਮਾ ॥ ਚਤੁ ਕੁਰਹਿਤਨ ਤੇ ਬਚ ਰਹੀਅਹਿ ॥ ਇਨ ਮਹਿੰ ਇਕ ਭੀ ਭੂਲ ਨ ਕਹੀਅਹਿ ॥ ੧੬ ॥ ਜੋ ਸਿਖ ਇਨ ਮਹਿੰ ਇਕ ਭੀ ਠਾਨੇ ॥ ਸਿੰਘ ਪਦੋ ਤਿਹ ਹੋਵਤ ਹਾਨੇ ॥ ਨਹਿੰ ਵਹੁ ਸਿੱਖ ਨ ਗੁਰ ਤਿਸ ਕੇਰਾ ॥ ਜੇ ਵਹੁ ਪੁਨ ਪਛਤਾਇ ਘਨੇਰਾ ॥ ੧੭ ॥ ਸੰਗਤ ਮਹਿੰ ਆ ਅਰਜ ਸੁਨਾਵਹਿ ॥ ਅਵਗੁਨ ਨਿਜ ਮੁਖ ਤੇ ਆਲਾਵਹਿ ॥ ਜਥਾ ਦੰਡ ਸੰਗਤ ਤਿਹ ਲਾਵੈ ॥ ਦਿਹਿ ਤਨਖਾਹ ਕੁਕਰਮ ਤਜਾਵੈ ॥ ੧੮ ॥ ਪੁਨਹ [5]ਸੁਧਾ ਛਕ ਮਿਲ ਹੈ ਆਇ ॥ ਪਰ [6]ਬਾਸਨ ਟਾਂਕੇ ਸਮ ਥਾਇ ॥ ਯਾਂਤੇ ਭੂਲ ਕੁਰਹਿਤ ਨ ਕੀਜਹਿ ॥ ਅਬ ਤੇ ਨਯੋ ਜਨਮ ਜਾਨਿਜਹਿ ॥ ੧੯ ॥ [7]ਨਾਦੀ ਪੁਤ੍ਰ ਹਮਾਰੇ ਥਾਇ ॥ ਸਾਹਿਬ ਕੌਰਾਂ ਝੋਲੀ ਪਾਇ ॥ ਇਸ ਥਲ ਗੜ੍ਹ ਦਿਵਾਨ ਹੈ ਨਾਮਾ ॥ ਧਰੋ ਕੇਸ ਤੁਮਰੇ ਅਬ ਰਾਮਾ ॥ ੨੦ ॥ ਅਬ ਤੇ ਭਯੋ ਕੇਸ ਗੜ੍ਹ ਏਹੁ ॥ ਜਨਮ ਆਪਨੋ ਇਸ ਥਲ ਲੇਹੁ ॥ ਹਮ ਵਾਸੀ ਅਨੰਦ ਪੁਰ ਕੇਰੇ ॥ ਤੁਮ ਹਮ ਭੇਦ ਮਿਟਾ ਇਸ ਬੇਰੇ ॥੨੧ ॥ ਭਯੋ ਖਾਲਸਾ ਰੂਪ ਹਮਾਰਾ ॥ ਅਬ ਤੇ ਹੂੈ ਹੈ ਪੰਥ ਅਪਾਰਾ ॥ ਜਿਤ ਕਿਤ ਮਿਲੋ ਆਪ ਮਹਿੰ ਪਿਆਰੇ ॥ ਕੈ ਦਿਵਾਨ ਦਰਸਨ ਹਿਤ ਧਾਰੇ ॥ ੨੨ ॥

---

੧ ਮਾਸ । ੨ ਵਿਸ਼ਟਾ ਤੋਂ ਭੀ । ੩ ਛੋਹਣਾ । ੪ ਉਲਟਾ । ੫ ਅੰਮ੍ਰਿਤ । ੬ ਪਰਾਏ ਭਾਂਡੇ । ੭ ਉਪਦੇਸ਼ ।

ਦੋਹਿਰਾ ॥ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਫਤੇ ਗਜਾਇ॥
ਸੁਨ ਸਿੰਘ ਆਗੇ ਤੇ ਪੁਨਹਿ ਯਹਿ ਹੀ ਉੱਤਰ ਦਾਇ ॥ ੨੩ ॥

ਚੌਪਈ ॥ ਜੁੱਧ ਪਰੇ ਜਹਿੰ ਬਹਿ ਕਰਵਾਰਾ ॥ ਕਿਧੌ [1]ਹੁਲਾਸ ਹੋਇ ਅਤਿ ਭਾਰਾ ॥ ਸਤਿ ਸ੍ਰੀ ਅਕਾਲ ਕੋ ਨਾਰਾ ॥ ਅਖਲ ਗਜਾਵਹੁ ਹੁਇ ਜੈਕਾਰਾ ॥ ੨੪ ॥ ਸਿੰਘ ਨਾਮ ਨਹਿੰ [2]ਅਰਧ ਅਲਾਵਹੁ ॥ ਮਨ ਮਤੀਅਨ ਕਾ ਸੰਗ ਤਜਾਵਹੁ ॥ ਵਿਨ ਅਕਾਲ ਗੁਰ ਇਸ਼ਟ ਨ ਹੋਰਾ ॥ ਦੇਵੀ ਦੇਵ ਨ ਮਾਨਹੁ [3]ਗੌਰਾ ॥ ੨੫ ॥ ਸ਼ਸਤ੍ਰਨ ਕੋ ਨਿਤ ਪ੍ਰਤ ਅਭਜਾਸੇ ॥ ਦੀਨਨ ਰਖਯਾ ਕਰਹੁ ਹੁਲਾਸੇ ॥ ਸਿੱਘ ਸਿੰਘ ਸਨ ਸਾਕ ਕਰੀਜਹਿ ॥ ਅਨ ਮਨਮਤਿਨ ਨ ਕੰਨਯਾਂ ਦੀਜਹਿ ॥ ੨੬ ॥ ਨੜੀ ਮਾਰ ਔ ਕੁੜੀ ਜੁ ਮਾਰਾ ॥ ਮੇਲ ਨ ਕਰੋ ਇਨਹੁ ਕਿਹ ਬਾਰਾ ॥ ਖੇਤੀ ਵਣਜ ਨੌਕਰੀ ਕਰੋ ॥ ਭੀਖ ਨ ਮਾਂਗ ਖਾਹੁ ਇਹ ਬੁਰੋ ॥੨੭॥ ਸਾਧ ਸੰਤ ਕੀ ਸੇਵ ਕਰੀਜਹਿ ॥ ਨਸ਼ਿਅਨ ਵਿਸ਼ਿਅਨ ਮਨ ਨਹਿੰ ਦੀਜਹਿ ॥ [4]ਜੂਪ ਨ ਖੇਲ ਜਨੇਊ ਨ ਪਾਇ॥ [5]ਗਨਕਾ ਨਿਰਤ ਨ ਪਿਖੋ ਕਦਾਇ ॥ ੨੮ ॥ ਕੰਨਯਾਂ ਦਰਬ ਨ ਭੂਲ ਲਈਜਹਿ ॥ [6]ਤਸਕਰਤਾ ਆਦਕ ਨਹਿੰ ਕੀਜਹਿ ॥ ਅਬ ਤ ਗੁਰ ਬਾਨੀ ਅਨਸਾਰਾ ॥ ਜਨਮ ਮਰਨ ਔ ਬਿਆਹਿ ਜੁ ਕਾਰਾ ॥ ੨੯ ॥ ਕਰਹੁ ਸਦਾ ਗੁਰਮਤ ਧਰ ਪ੍ਰੇਮਾ ॥ ਤਿਆਗਹੁ ਅਖਲ ਜੁ ਜੀਰਨ ਨੇਮਾ ॥ ਕਛੂ ਭੂਲ ਕਿਹ ਤੇ ਹੁਇ ਜਾਇ ॥ ਆਇ ਦਿਵਾਨ ਮੱਧ ਬਖਸ਼ਾਇ ॥ ੩੦ ॥ ਪੰਜ ਸਿੰਘ ਜਹਿੰ ਰੂਪ ਹਮਾਰਾ ॥ ਜੋ ਕਛ ਦੰਡ ਕਹੈਂ ਤਿਹ ਬਾਰਾ ॥ ਲਖ ਤਨਖ਼ਾਹ ਨਿਜ ਕੋ ਬਖਸ਼ਾਵਹਿ ॥ ਮਾਨ ਆਗਿਆ ਗੁਰਮੁਖ ਬਾਵਹਿ ॥ ੩੧ ॥ ਟੋਪੀ ਆਦ ਸੀਸ ਨਹਿੰ ਧਰਨੀ ॥ [7]ਅਰਨ ਰੰਗ ਦਸਤਾਰ ਨ [8]ਬਰਨੀ ॥ ਨਗਨ ਕੇਸ

---

੧ ਖੁਸ਼ੀ । ੨ ਅਧਾ ਨਾਮ । ੩ ਮੜ੍ਹੀਆਂ । ੪ ਜੂਵਾ । ੫ ਵੇਸਵਾ ਦੀ ਨਿਰਤ ਕਾਰੀ ਗਾਣਾ ਆਦਿਕ । ੬ ਚੋਰੀ ਆਦਿਕ ੭ ਲਾਲ ਰੰਗ । ੮ ਬਨਣੀ ।

ਕਛ ਨਾਹਿੰ [1]ਅਚੀਜਹਿ॥ ਬਿਨ ਅਰਦਾਸ ਨ ਕਾਰਜ ਕੀਜਹਿ॥ ੩੨॥ ਸੁਨ ਪੰਚਹੁ ਕਰ ਜੋਰ ਅਲਾਇ॥ ਹੇ ਗੁਰ ਸ਼ੁਭ ਉਪਦੇਸ਼ ਜੁ ਦਾਇ॥ ਸਿਰ ਮਸਤਕ ਪਰਵਾਨ ਹਮਾਰੇ ॥ ਦਿਹੋ ਦਾਨ ਸ਼ਿਖੀ ਗੁਰ ਪਿਆਰੇ॥ ੩੩॥ ਸੁਨ ਪ੍ਰਸੰਨ ਭੇ ਅਨਦ ਪਠਾਯੋ ॥ਅਸ ਬਿਧ ਕਰ ਅਰਦਾਸ ਕਰਾਯੋ॥ ਹੇ ਭਗਵਤ ਨਵ ਗੁਰ ਸੁਖ ਕਾਰੇ ॥ ਭਯੋ ਖਾਲਸਾ ਪੰਥ ਤਿਆਰੇ॥ ੩੪॥ ਕ੍ਰਿਪਾ ਆਪ ਤੇ [2]ਬ੍ਰਿਧੈ ਅਪਾਰਾ॥ ਸਦਾ ਆਸਰੋ [3]ਪਗਨ ਤੁਮਾਰਾ॥ ਅਸ ਬਿਨਤੀ ਭਨ ਪੰਚ ਬਠਾਇ॥ ਅੰਮ੍ਰਿਤ ਬਾਸਨ ਅਗ੍ਰ ਟਿਕਾਇ॥ ੩੫॥ ਪੁਰ ਪੰਚਾਮ੍ਰਿਤ ਸੋਂ ਕਰ ਦਯੋ॥ ਛਕੋ ਛਕਾਉ ਪੰਚ ਸੋਂ ਕਹਯੋ॥ ਸੁਨਤ ਛਕਾਨ ਛਕਨ ਤਬ ਲਾਗੇ॥ ਜਿਨ ਤੇ ਅਪਰ ਨ ਕੋ ਬਡਭਾਗੇ। ੩੬॥ ਭੇ ਪ੍ਰਸੰਨ ਗੁਰ ਬਰ ਤਬ ਦਾਯੋ॥ ਜੋ ਸਿੱਖ ਗੁਰੂ ਪ੍ਰਸ਼ਾਦਿ ਕਰਾਯੋ॥ ਪੰਚ ਪਿਆਰਨ ਪ੍ਰਥਮ ਛਕਾਇ॥ ਸੋ ਨਿਸਚੇ ਹਮਰੇ ਮੁਖ ਪਾਇ ॥ ੩੭॥ ਅਪਰ ਤਿਹਾਵਲ ਹੁਇ ਜਿਹ ਬਾਰਾ॥ ਪਠੋ ਅਨੰਦ ਪ੍ਰਥਮ ਪਰਕਾਰਾ॥ ਭੇਟ ਕ੍ਰਿਪਾਨ ਪੁਨਹਿ ਸੋ ਕੀਜਹਿ॥ ਯਾ ਮਹੁ ਹੇਤੂ ਐਸ ਲਖੀਜਹਿ ॥ ੩੮॥ ਜਸ ਪ੍ਰਥਮਹਿੰ ਗੁਰ ਮੰਤਰ ਮਾਹਿ॥ ਕੇਵਲ ਬਾਣੀ ਪਠਤ ਛਕਾਹਿ॥ ਅਬ ਬਾਨੀ ਅਰ ਖੰਡੇ ਧਾਰਾ ॥ ਦੇਨ ਬੀਰ ਰਸ ਅੰਮ੍ਰਿਤ ਤਿਆਰਾ॥ ੩੯॥ ਤਸ ਅਨੰਦ ਤੇ ਭਗਤੀ ਭਾਇ॥ ਭੇਟ ਕ੍ਰਿਪਾਨ ਬੀਰ ਰਸ ਆਇ॥ ਸੁਨ ਸਤਿਗੁਰ ਤੇ ਸਭ ਨੇ ਮਾਨੀ॥ ਬਾਰ ਬਾਰ ਪਗ ਬੰਦਨ ਠਾਨੀ॥ ੪੦॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਖਾਲਸਾ ਜੀ ਕੋ ਰਹਿਤ ਬਬੇਕ ਦੇਨ ਪ੍ਰਸੰਗ ਬਰਨਨੰ ਨਾਮ ਪੈਂਤਾਲੀਸਮੋਂ ਮੰਦਰਹਿ॥ ੪੫॥

---

੧ ਛਕਣਾ। ੨ ਵਧੇਗੀ। ੩ ਚਰਨਾਂ ਦਾ।

ਦੋਹਿਰਾ ॥ ਸ੍ਰੀ ਦਸਮੇ ਪਤਸ਼ਾਹਿ ਜੀ ਰਹਿਤ ਬਬੇਕ ਦ੍ਰਿੜ੍ਹਾਇ ॥
ਪੁਨ ਸੰਗਤ ਦਿਸ ਦ੍ਰਿਸਟ ਕਰ ਸ੍ਰੀ ਮੁਖ ਤੇ ਫੁਰਮਾਇ ॥ ੧ ॥

ਚੌਪਈ ॥ ਅਹੋ ਅੰਸ ਗੁਰ ਕੇ ਸਿੱਖ ਪਿਆਰੇ ॥ ਛਕਹੁ ਸੁਧਾ ਅਬ ਹੂਜਹਿ ਤਿਆਰੇ ॥ ਪੰਥ ਖਾਲਸਾ ਧਾਰਨ ਕੀਜਹਿ ॥ ਮੋਰ ਪ੍ਰਸੰਨਤਾ ਸਭ ਵਿਧ ਲੀਜਹਿ ॥ ੨ ॥ ਸੁਨ ਕਰ ਚਤੁ ਬੰਸ ਗੁਰ ਕੇਰੇ ॥ ਹਾਥ ਬੰਧ ਕਰ ਬਿਨਤੀ [1]ਟੇਰੇ ॥ ਹੇ ਪ੍ਰਭ ਤੁਮ ਗੁਰ ਪ੍ਰਿਥਮਨ ਰੂਪਾ । ਅਬ ਰਚਯੋ ਸੁਭ ਪੰਥ ਅਨੂਪਾ ॥ ੩ ॥ ਕੋ ਅਭਾਗ ਜੋ ਬਚ ਨਹਿੰ ਮਾਨੇ ॥ ਸੁਧਾ ਛਕਾਉ ਦੇਹੁ ਅਬ ਦਾਨੇ ॥ ਇਕ ਬਿਨਤੀ ਪ੍ਰਭ ਸੁਨਹੁ ਹਮਾਰੀ ॥ ਰਾਵਰ ਸਿਖਨੀ ਸਿੱਖਨ ਨਾਰੀ ॥ ੪ ॥ ਅਹੈਂ ਸੰਗ ਹਮਰੇ ਇਹ ਬੇਰਾ ॥ ਰਾਵਰ ਹੁਕਮ ਤਿਨਹੁ ਹਿਤ ਕੇਰਾ ॥ ਪ੍ਰਥਮ ਘਾਲ ਚਰਨਨ ਕੀ ਲਹੈਂ ॥ ਖੰਡ ਧਾਰ ਅਬ ਰਾਵਰ ਦਹੈਂ ॥ ੫ ॥ ਸੋ ਪੀ ਛਕਨ ਕੇਰ ਅਧਕਾਰੀ ॥ ਹੈਂ ਕੇ ਨਾਹਿੰ ਕਹੋ ਸੁਖਕਾਰੀ॥ ਸੁਨ ਪ੍ਰਭ ਹਰਖਤ ਮੁਖਹੁੰ ਉਚਾਰਾ ॥ ਧੰਨ ਅਹੋ ਤੁਮ ਬੁੱਧ ਉਦਾਰਾ ॥ ੬ ॥ ਗੁਰ ਘਰ ਕੀ ਅਹਿ ਯਹਿ ਬਡਿਆਈ ॥ [2]ਦੰਪਤ ਧਰਮ ਏਕ ਬਿਧ ਆਹੀ ॥ ਸਿਖ ਸਿਖਨੀ ਸਭ ਕੋ ਅਧਕਾਰਾ ॥ ਲੇਹੁ ਅਬੈ ਸਭ ਖੰਡੇ ਧਾਰਾ ॥ ੭ ॥

ਦੋਹਿਰਾ ॥ ਚਰਨ ਘਾਲ ਜਿਹ ਪ੍ਰਥਮ ਲੀ ਸੋ ਅਬ ਲਹਿ ਖੰਡ ਧਾਰ॥
ਖੰਡ ਧਾਰ ਵਾਰੋ ਪੁਨਹਿ ਨਹਿੰ ਲਹਿ ਚਰਨਨ ਪਾਰ ॥ ੮ ॥
ਸੁਨ ਗੁਰ ਤੇ ਸਿਖ ਸਿਖਨੀਆਂ ਉਠੇ ਅਨੇਕ ਤਦਾਇ ॥
ਜਾਚੇ ਪ੍ਰਭ ਜੀ ਦੀਜੀਅਹਿ ਅੰਮ੍ਰਿਤ ਪਾਨ ਕਰਾਇ ॥ ੯ ॥

ਚੌਪਈ ॥ ਸੁਨ ਬਿਨਤੀ ਸਤਿਗੁਰ ਗੁਨ ਖਾਨਾ ॥ ਤਿਸ ਬਿਧ ਅੰਮ੍ਰਿਤ ਪੁਨਹਿ ਸਜਾਨਾ ॥ ਪਿਆਰੇ [3]ਚਾਰਨ ਤੇ ਤਿਹ ਬਾਰਾ ॥

[1] ਕਹੀ। [2] ਜੋੜਾ ਪਤੀ ਪਤਨੀ। [3] ਉਚਾਰਨ।

ਪਾਠ ਸਵੱਯਨ ਦਸਨ ਉਦਾਰਾ ॥ ੧੦ ॥ ਪੰਚ ਪਿਆਰਨ ਠਾਠ ਬਨਾਯੋ ॥ ਬਾਟਾ ਅਪਰ ਏਕ ਮੰਗਵਾਯੋ ॥ ਸਿੰਘਨ ਕੋ ਇਕ ਮਹਿ ਛਕਵਾਇ ॥ ਦੂਤੀ ਸਿਖਨੀਅਨ ਪਾਨ ਕਰਾਇ ॥ ੧੧ ॥ ਰਹਿਤ ਬਬੇਕ ਤਬਾ ਬਤਲਾਈ ॥ ਜਥਾ ਪਿਆਰਨ ਪੰਚ ਸਿਖਾਈ ॥ [1]ਚਾਰੋ ਬਰਨ ਕੀਨ ਇਕ ਭਾਈ ॥ ਸਿੱਖਨ [2]ਨਾਹਰ ਪਦਵੀ ਦਾਈ ॥੧੨॥ ਤਸ ਕੌਰਾ ਪਦ ਸ੍ਰੀ ਸੁਖਦਾਈ ॥ ਦੀਨ ਸਿੰਘਨੀਆਂ ਕੌ ਗੁਰ ਰਾਈ॥ ਖਾਲਸ ਪੰਥ ਕਰਯੋ ਪਰਚਾਰਾ ॥ ਅਸ ਸ੍ਰੀ ਗੁਰ ਪੈ ਕਵਿ ਬਲਿਹਾਰਾ ॥ ੧੩ ॥ ਅਪਰ ਥਿਰੇ ਨੌ [3]ਮੱਧ ਦਿਵਾਨ ॥ ਤਿਨ ਪ੍ਰਤ ਕੀਨਸ ਹੁਕਮ ਬਖਾਨ ॥ ਅਹੁ ਗੁਰ ਸਿੱਖ ਅਖਲ ਇਹ ਬੇਰਾ ॥ ਸਜਹੁ ਸਿੰਘ ਤੁਮ ਬਿਨ ਅਬ ਦੇਰਾ ॥ ੧੪ ॥ ਸੁਨ ਮੁਖੀਅਨ ਸਿਖ ਬਿਨੈ ਅਲਾਈ ॥ ਹੇ ਸਤਿਗੁਰ ਸਭ ਬਿਧ ਸੁਖਦਾਈ ॥ ਅਹੈਂ ਬਚਨ ਪਰਵਾਨ ਤੁਹਾਰੈ ॥ ਪੂੰਚ ਬੇਨਤੀ ਇਹ ਹਮਾਰ ॥ ੧੫ ॥ ਸਿੰਘ ਹੋਨ ਅਭਿਲਾਖਾ ਧਰੈਂ ॥ ਸਹਿਜੇ ਸਹਿਜੇ ਧਾਰਨ ਕਰੈਂ ॥ ਸੁਨ ਬਿਗਸ ਗੁਰ ਬਚਨ ਅਲਯੋ ॥ ਅਬ ਤੇ [4]ਜੁਗ ਸੰਗਯਾ ਸਿਖ ਭਯੋ ॥ ੧੬ ॥ ਸੁਧਾ ਲੀਨ ਭੇ ਕੇਸਾ ਧਾਰੀ ॥ ਕਿਯ ਅਕਰਾਰ ਜਿਨ੍ਹੋਂ ਇਹ ਬਾਰੀ ॥ ਸਹਿਜਾ ਧਾਰੀ ਸੰਗਯਾ ਭਈ ॥ ਛਕੈਂ ਸੁਧਾ ਜਬ ਹ੍ਵੈਂ ਸਿੰਘ ਸਈ ॥ ੧੭ ॥ ਕਵੀ ਭਨੈ ਬਿਨਤੀ ਇਹ ਬਾਰੀ ॥ ਸਿੱਖ ਅਹੈਂ ਜੋ ਸਹਿਜਾ ਧਾਰੀ ॥ ਗੁਰੂ ਸੰਗ ਅਕਰਾਰ ਜੁ ਕੀਨੇ ॥ ਸਜੇ ਸਿੰਘ ਹੋਵਹੁ [5]ਰਿਣ ਹੀਨੇ ॥ ੧੮ ॥

ਦੋਹਿਰਾ ॥ ਹਰੀ ਪ੍ਰੇਮ ਤਬ ਕਹਿਤ ਭਾ ਅਸਬਿਧ ਪ੍ਰਸ਼ਨ ਗੰਭੀਰ ॥
ਕਿਹ ਕਿਹ ਅੰਮ੍ਰਿਤ ਪਾਨ ਕਿਯ ਪ੍ਰਥਮ ਕਹੋ ਮਤ ਧੀਰ ॥ ੧੯ ॥

ਚੌਪਈ ॥ ਅਹੋ ਬੰਸ ਬੇਦੀ ਮਮ ਪਿਆਰੇ ॥ ਅਖਲ ਨਾਮ

---

੧ ਖਤ੍ਰੀ ਬ੍ਰਾਹਮਣ ਸ਼ੂਦ੍ਰ ਵੈਸ਼। ੨ ਸਿੰਘ ਵਾਲੀ ਪਦਵੀ। ੩ ਦੀਵਾਨ ਵਿਚ। ੪ ਦੋ। ੫ ਕਰਜੇ ਤੋਂ ਬਿਨਾਂ।

ਨਹਿੰ ਮਕਰੂ ਉਚਾਰੇ ॥ ਗੂੰਬ ਬਦਨ ਤੇ ਅਤ ਡਰ ਪਾਵੈਂ ॥ [1]ਕਿੰਚਤ ਭਾਖ ਸੁ ਤੋਹਿ ਸੁਨਾਵੈਂ ॥ ੨੦ ॥ ਬੇਦੀ ਬੰਸ ਆਦ ਗੁਰ ਕੇਰੀ ॥ ਸ੍ਰੀ ਬਾਬਾ ਜੈ ਸਿੰਘ ਲਿਹੁ ਹੇਰੀ ॥ ਦੁਤਿਯ ਗੁਰੂ ਤੇਹਣ ਸੁਭ ਬੰਸ ॥ ਬਾਬਾ ਸ੍ਰੀ ਬਿਨੋਦ ਸਿੰਘ ਹੰਸ ॥ ੨੧ ॥ ਭੱਲੇ ਬੰਸ ਅਮਰ ਗੁਰ ਕੇਰੇ ॥ ਬਾਬਾ ਕਾਨ੍ਹ ਸਿੰਘ ਜੀ ਹੇਰੇ ॥ ਸੋਢ ਬੰਸ ਸੂਰਜ ਮੱਲ ਪੋਤੇ ॥ ਜੋ ਜੁਗ ਭ੍ਰਾਤ ਗੁਰੂ ਢਿਗ ਹੋਤੇ ॥ ੨੨ ॥ ਸਗਾਮ ਸਿੰਘ ਅਰ ਸਿੰਘ ਗੁਲਾਬ ॥ ਚਤ੍ਰ ਪੁਤ੍ਰ ਨਿਜ ਗੁਰੂ [1]ਅਜਾਬ ॥ ਅੰਸ ਪ੍ਰਿਥੀ ਚੰਦ ਬਾਬਾ ਜੋਇ ॥ ਅਭੈ ਰਾਮ ਸਿੰਘ ਅਭੈ ਸੁ ਹੋਇ ॥ ੨੩ ॥ ਰਾਮ ਕੁਇਰ ਬ੍ਰਿਧ ਬੰਸ ਉਜਾਲਾ ॥ ਹਰਿ ਗੁਰ ਬਖਸ਼ ਭਯੋ ਤਿਹ ਕਾਲਾ ॥ ਗੁਰ ਮਾਤੁਲ ਭਾ ਸਿੰਘ ਕ੍ਰਿਪਾਲ ॥ ਮਨੀਆ ਮਨੀ ਸਿੰਘ ਹਿਤ ਨਾਲ ॥ ੨੪ ॥ ਜੋਗਾ ਜੋਗਾ ਸਿੰਘ ਕਹਾਯੋ ॥ ਈਸਰ ਸਿੰਘ ਦੇਵਾ ਸਿੰਘ ਗਾਯੋ ॥ ਵੀਰ ਸਿੰਘ ਸੈਨਾ ਸਿੰਘ ਜਾਨੋ ॥ ਕਰਮ ਸਿੰਘ ਗੰਡਾ ਸਿੰਘ ਮਾਨੋ ॥ ੨੫ ॥ ਰਾਮ ਸਿੰਘ ਪੰਚੋ ਭੇ ਤਿਆਰੇ ॥ ਸੰਤ ਰੂਪ ਪਿਖ ਗੁਰੂ ਉਚਾਰੇ ॥ ਜਥਾ ਆਦ ਗੁਰ ਬਡ ਸੁਤ ਕੇਰਾ ॥ ਉਦਾਸੀਨ ਭਾ ਪੰਥ ਬਡੇਰਾ ॥ ੨੬ ॥ ਤਥਾ ਬਿਰਕਤ ਸਿੰਘ ਜੋ ਬੇ ਹੈਂ ॥ ਨਿਰਮਲ ਪੰਥ ਜਗਤ [2]ਬਿਦਤੈ ਹੈਂ ॥ ਚਤ੍ਰ ਬੰਸ ਗੁਰ ਤੇ ਲੇ ਚਤ੍ਰ ॥ ਚਤ੍ਰ ਚਤ੍ਰ ਸਿੰਘ ਦੀਨੇ ਅਤ੍ਰ ॥ ੨੭ ॥ ਪੰਚ ਪੰਚ ਕੋ ਜੱਥਾ ਕੀਨ ॥ ਸ੍ਰੀ ਮੁਖ ਤੇ ਅਸ ਕਹਯੋ ਪ੍ਰਬੀਨ ॥ ਪੂਰਬ ਪਸਚਮ ਉੱਤਰ ਦੱਛਨ ॥ ਸਿੰਘ ਸਜਾਵਹੁ ਸਿੱਖ ਬਿਚੱਛਨ ॥ ੨੮ ॥ ਲੇ ਆਇਸ ਜਿਤ ਕਿਤਹਿ ਸਿਧਾਇ ॥ ਖਾਲਿਸ ਪੰਥ ਪ੍ਰਚਾਰ ਕਰਾਇ ॥ ਥੋਰ ਕਾਲ ਮਹਿੰ ਬ੍ਰਿਧਯੋ ਅਪਾਰਾ ॥ ਜਿਤ ਕਿਤ ਗਜਯੋ ਖਾਲਸਾ ਪਿਆਰਾ ॥ ੨੯ ॥

ਦੋਹਿਰਾ ॥ ਸ੍ਰੀ ਸਤਿਗੁਰ ਦਸਮੇਸ ਜੀ ਖਾਲਸ ਪੰਥ ਸਜਾਇ ॥

---

੧ ਅਸਚਰਜ । ੨ ਪ੍ਰਗਟ ।

ਧਾਂਕ ਪਰੀ ਤ੍ਰੈਲੋਅ ਮੈਂ ਦਰਸਨ ਹਿਤ ਗਨ ਆਇ ॥ ੩੦ ॥

ਚੌਪਈ ॥ ਭੀਮ ਚੰਦ ਕਹਿਲੂਰ ਭੂਪਾਲਾ॥ ਜਾਨਯੋ ਸਤਿਗੁਰ ਤੇਜ ਬਿਸਾਲਾ ॥ ਰਸ ਰਖਬੇ ਗੁਰ ਸੋਂ ਲਖ ਨੀਕਾ ॥ ਹੁਤੇ ਜੁ ਭੂਪਤ ਅਪਰ ਨਜੀਕਾ ॥ ੩੧ ॥ ਕਰ ਸਲਾਹਿ ਪੰਚਨ ਲੇ ਸੰਗਾ ॥ ਆਯੋ ਗੁਰ ਪੁਰ ਧਾਰ ਉਮੰਗਾ ॥ ਰਾਮ ਸਰਨ ਹੰਡੂਰੀ ਵਾਰਾ ॥ ਸਿੰਘ ਕੇਸਰੀ ਥੋ ਜਸਵਾਰਾ ॥ ੩੨ ॥ ਚੰਦ ਗੁਪਾਲ ਗੁਲੇਰੀ ਕੇਰਾ ॥ ਦਿਆਲ ਸੁ ਚੰਦ ਕਾਠ ਗੜ੍ਹ ਹੇਰਾ ॥ ਧਰਮ ਪਾਲ ਕੁਟਲੈਹੜ ਬਿਚਾਰੋ ॥ ਮਿਲ ਖਟ ਆਏ ਗੁਰ ਦਰਬਾਰੋ ॥ ੩੩ ॥ ਆਗੇ ਗੁਰ ਬਡ ਸਜਯੋ ਦਿਵਾਨੰ ॥ ਏਕ [1]ਜੀਹ ਕਵਿ ਸਕ ਨ ਵਖਾਨੰ ॥ ਲੇ ਆਇਸ ਨ੍ਰਿਪ ਆਇ ਹਜੂਰੰ ॥ਦਰਸਨ ਪਾਇ ਬੰਦ [2]ਪਦ ਰੂਰੰ ॥ ੩੪ ॥ ਅਨਕ ਪ੍ਰਕਾਰਨ ਭੇਟ ਚੜ੍ਹਾਈ ॥ ਸੈ ਆਦਰ ਪ੍ਰਭ ਲੀਨ ਬਠਾਈ ॥ [3]ਕੁਸ਼ਲ ਪ੍ਰਸੰਨ ਬੂਝਬੋ ਕੀਨੇ ॥ ਪੁਨਹ ਗੁਰੂ ਦਸਮੇਸ ਪ੍ਰਬੀਨੇ ॥ ੩੫ ॥ ਕਹਯੋ ਭੂਪ ਹੇ ਸੁਨਹੁ ਪਿਆਰੇ ॥ ਪ੍ਰਥਮ ਹਿੰਦ ਮਹਿਂ ਬ੍ਰਿੱਧ ਤੁਮਾਰੇ ॥ [4]ਉਦੇ ਅਸਤ ਲੌ ਥੇ ਸਭ ਰਾਜੇ ॥ ਅਬ ਭੇ [5]ਯਵਨ ਕਵਨ ਯਹ ਕਾਜੇ ॥ ੩੬ ॥ ਸ੍ਰੀ ਅਕਾਲ ਕੋ ਜਾਪ ਜਪੰਤੇ ॥ ਮਿਲਤ ਆਪ ਮਧ ਅਖਲ ਰਖੰਤੇ ॥ ਅਬ ਤਿਨ ਸੰਤਤ ਤੁਮ ਸਭ ਭਏ ॥ ਤਜ ਅਕਾਲ ਆਠੋ ਖੰਡ ਥਏ ॥ ੩੭ ॥ ਯਵਨਨ ਕੇ ਅਧੀਨ ਭੇ ਸਾਰੇ ॥ ਧਰਮ ਕਰਮ ਜਿਨ ਤੁਮਹੁ ਬਿਗਾਰੇ ॥ ਇਸੀ ਹੇਤ ਹਮ ਪੰਥ ਸਜਾਯੋ ॥ ਇਕ ਅਕਾਲ ਕੋ ਜਾਪ ਜਪਾਯੋ ॥ ੩੮ ॥ ਯਵਨਨ ਤੇਜ ਹਿੰਦ ਤੇ ਕਾਢਹਿਂ ॥ ਨਿੱਤ ਖਾਲਸਾ ਜਗ ਮਹਿਂ ਬਾਢਹਿ ॥ ਮਿਲਹੁ ਇਨਹੁ ਸੰਗ ਜੇ ਅਬ ਆਇ ॥ ਧਰਹੁ ਖਾਲਸਾ ਧਰਮ ਸਬਾਇ ॥ ੩੯ ॥ ਚੱਕ੍ਰ ਵਰਤਿ

---

੧ ਇਕ ਜੀਭਾ। ੨ ਸੁੰਦਰ ਚਰਨ। ੩ ਸੁਖ। ੪ ਸੂਰਜ ਚੜ੍ਹਨ ਤੋਂ ਲੈਕੇ ਸੂਰਜ ਡੁਬਣ ਤਕ। ੫ ਤੁਰਕ।

ਹੋਵਹੁ ਪੁਨ ਤੈਸੇ ॥ ਪ੍ਰਿਥਮ ਤੁਮਾਰੇ ਥੇ ਬ੍ਰਿਧ ਜੈਸੇ ॥ਸੁਨ ਕਰ ਭੂਪਨ ਤਬੈ ਅਲਾਯੋ ॥ ਸਤਿ ਅਹੈ ਜੋ ਰਾਵਰ ਗਾਯੋ ॥ ੪੦ ॥ [1]ਪੂੰਚ ਹੇਤੁ ਜੁਗ ਹੈਂ ਇਸ ਮਾਹਿਂ ॥ ਪ੍ਰਿਥਮਹਿਂ ਤੋ ਹਮ ਮੈਂ ਬਲ ਨਾਹਿਂ ॥ ਤਿਨਹੁ ਅਗ ਜਬ ਤੇਗ ਉਠਾਈ ॥ ਬਢਨੋ ਕਹਾਂ ਜਾਹਿ ਠਕਰਾਈ ॥ ੪੧ ॥ ਦੁਤੀਏ ਆਪ ਜੁ ਪੰਥ ਸਜਾਨਾ ॥ ਕੀਨੇ ਚਤੁ ਬਰਨ ਇਕ ਥਾਨਾ ॥ ਸੂਦ ਜਟਨ ਸੰਗ ਨਹਿਂ ਚਹਿਂ ਖਾਨਾ ॥ [2]ਤੱਗ ਤਜਾਹੁ ਪੂਜ ਠਕਰਾਨਾ ॥ ੪੨ ॥ ਇਸ ਹਿਤ ਹਮ ਨਹਿਂ ਸਿੰਘ ਸਜੇ ਹੈਂ ॥ ਨਹਿਂ ਅਪਨੀ ਠਕਰਾਈ ਗਵੈ ਹੈਂ ॥ ਸੁਨ ਕਹਿਂ ਗੁਰ ਮੰਦ ਭਾਗ ਤਿਹਾਰੇ ॥ ਧਰਮ ਖਾਲਸਾ ਜਗਤ ਉਦਾਰੇ ॥ ੪੩ ॥ ਨਹਿਂ ਧਾਰਹੁ ਮਨ ਤਰਕ ਉਠਾਇ ॥ ਸੰਗ ਪੂਜ ਤੇ ਮਨ ਸੰਗ ਥਾਇ ॥ [3]ਜਲ ਉਪਦੇਸ਼ ਭਿਗੋ ਨਹਿਂ ਅੰਤਰ ॥ ਇਸ ਤੇ ਰਹਿ ਹੋ ਦੁਖੀ ਨਿਰੰਤਰ ॥ ੪੪ ॥ ਮੈਂ [4]ਚਟਕਾ ਤੇ ਬਾਜ ਤੁਰਾਊਂ ॥ ਸਵਾ ਲਾਖ ਸੋਂ ਏਕ ਲਰਾਊਂ ॥ ਤਬੈ ਗੁਬਿੰਦ ਸਿੰਘ ਨਾਮ ਕਹਾਊਂ ॥ ਸੂਦ ਕਹੋ ਤਿਨ ਰਾਜ ਭੁਗਾਊਂ ॥ ੪੫ ॥ ਸੁਨ [5]ਲੱਜਤ ਭੇ ਉਤੁ ਨ ਆਯੋ ॥ ਚਰਨ ਸਪਰਸ [6]ਬਿਦੈਗੀ ਚਾਯੋ ॥ ਜਾਨ ਮੂਢ ਤਬ ਬਿਦਾ ਸੁ ਕੀਨੇ ॥ ਅੰਮ੍ਰਿਤ ਕਸ ਲਹਿਂ ਕਰਮਨ ਹੀਨੇ ॥ ੪੬ ॥ ਜਿਨਕੇ ਬਡੇ ਭਾਗ ਜਗ ਹੋਇ ॥ ਪੰਥ ਖਾਲਸਾ ਧਾਰਹਿਂ ਸੋਇ ॥ ਗੁਰ ਬਚ ਸੁਫਲੇ ਜਗਤ ਨਿਹਾਰੇ ॥ ਨਹਿਂ ਠਕਰਾਈ ਤਿਨ ਇਹ ਬਾਰੇ ॥ ੪੭ ॥ ਗੁਰੂ ਪੰਥ ਮਹਿਂ ਨ੍ਰਿਪਤ ਬਿਰਾਜਤ ॥ ਕਹਾਂ ਤੇਜ ਤੁਰਕਨ ਭਾ ਭਾਜਤ ॥ ਅਸ ਗੁਰ ਪੰਥ ਸਜਾਇ ਅਪਾਰਾ ॥ ਆਨੰਦ ਪੁਰ ਮਹਿ ਦਿਹੈਂ ਦਿਦਾਰਾ ॥ ੪੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਪੰਥ ਬ੍ਰਿਧਨ ਪ੍ਰਸੰਗ ਬਰਨਨੰ ਨਾਮ ਛਿਤਾਲੀਸਮੋਂ ਮੰਦਰਹਿ ॥ ੪੬ ॥

---

੧ ਪੂਨਾਂ। ੨ ਜੰਞੂ। ੩ ਅੰਮ੍ਰਿਤ ਜਲ ਤੇ ਗੁਰ ਉਪਦੇਸ਼ ਤੋਂ ਬਿਨਾਂ। ੪ ਚਿੜੀਆਂ ਤੋਂ ਬਾਜ ਤੁੜਾਊਂ। ੫ ਸ਼ਰਮ ਸਾਰ। ੬ ਆਗਿਆ ਮੰਗੀ।

ਦੋਹਿਰਾ ॥ ਸ੍ਰੀ ਦਸਮੇ ਪਤਸ਼ਾਹਿ ਕੋ ਪੰਥ ਖਾਲਸਾ ਸਾਰ ॥
ਦੁਤਿਜ ਕਲਾ ਕੇ ਚੰਦ ਸਮ ਬ੍ਰਿੱਧਯੋ ਜਗਤ ਮਝਾਰ ॥ ੧ ॥

ਚੌਪਈ ॥ [1]ਮਾਰਤੰਡ ਸਮ ਤੇਜ ਅਪਾਰਾ ॥ ਹਿੰਦੂ ਤੁਰਕ ਜੁਗਨ ਤੇ ਨਿਆਰਾ ॥ ਨਿਤ ਪ੍ਰਤਿ ਸ਼ਸਤ੍ਰਨ ਕੋ ਅਭਯਾਸਹਿੰ ॥ਕਰਹਿੰ [2]ਅਖੇਰ ਬਿਰਤ ਸਿੰਘ ਰਾਸਹਿ ॥ ੨ ॥ ਉਦੇ ਸਿੰਘ ਸੂਰੋ ਗੁਰ ਭਾਰੀ॥ ਚਢਯੋ ਅਖੇਰ ਬਿਰਤ ਇਕ ਬਾਰੀ ॥ ਬਡ [3]ਪੰਚਾਨਨ ਬਨ ਮਹਿੰ ਘਾਯੋ ॥ [4]ਛਾਲ ਉਛਾੜ ਤਾਹਿ ਤਬ ਲਿਆਯੋ ॥ ੩ ॥ ਸ੍ਰੀ ਸਤਿਗੁਰ ਜਬ ਥਿਰੇ ਇਕੰਤਾ ॥ ਉਦੇ ਸਿੰਘ ਆਯੋ ਮਤਵੰਤਾ ॥ ਚਰਨ ਬੰਦ ਕਰ ਛਾਲ ਦਿਖਾਈ ॥ ਭੇ ਪ੍ਰਸੰਨ ਤਿਹ ਅਸ ਫੁਰਮਾਈ ॥ ੪ ॥ [5]ਗਰਧਪ ਵਹਿਰ ਏਕ ਟੋਲੀਜਹਿ ॥ ਤਿਹ ਪਰ ਛਾਲ ਚਾੜ੍ਹ ਇਹੁ ਦੀਜਹਿ ॥ ਹਰੇ ਖੇਤ ਮਹਿੰ ਤਜ ਕਰ ਆਵਹੁ॥ਭੇਦ ਕਿਸੂ ਕੋ ਨਹਿਨ ਜਨਾਵਹੁ ॥ ੫ ॥ ਸੁਨਤ ਉਦੇ ਹਰਿ ਸਤਿ ਬਚ ਭਾਖਾ ॥ ਗਰਧਪ ਟੋਲਨ ਹਿਯ ਅਭਲਾਖਾ ॥ ਪੁਰ ਤੇ ਵਹਿਰ ਰੂੜੀਅਨ ਮਾਹਿ ॥ ਘੁਮਿਆਰਨ ਕੋ ਚੁਗਤੋ ਪਾਹਿ ॥ ੬ ॥ ਹਾਂਕਯੋ [6]ਕਾਨਨ ਦਿਸ ਲੇ ਗਯੋ ॥ [7]ਨਾਹਰ ਚਰਮ ਚਢਾਵਤ ਭਯੋ ॥ ਜੋੜ ਮੇਲਨੇ ਸੋਂ [8]ਅਸ [8]ਸੀਨਾ ॥ ਦੂਰਹੁ ਨਾਹਿੰ ਸਕਹਿ ਕੋ [9]ਚੀਨਾ ॥ ੭ ॥ ਹਰੇ ਖੇਤ ਇਕ ਮਹਿੰ ਪ੍ਰਵਸ਼ਾਯੋ ॥ ਅਸ ਬਿਧ ਕਰ ਗੁਰ ਢਿਗ ਚਲ ਆਯੋ ॥ ਪੁਰ ਜਨ ਕਿਨ ਬਾਹਿਰ ਜਬ ਹੇਰਾ ॥ ਭਾਗਯੋ ਭੈ ਤੇ ਤਬ ਬਿਨ ਬੇਰਾ ॥ ੮ ॥ ਪੁਰ ਮਹਿੰ ਆਇ [10]ਅਖਲ ਕੋ ਟੇਰਾ ॥ ਅਮਕ ਦਿਸਾ ਹਮ [11]ਕੇਹਰ ਹੇਰਾ ॥ ਨਹਿੰ ਕੋ ਜਾਹੁ ਬਡੋ ਭੈ ਆਨਾ ॥ ਭਾਗਯੋ ਮੈਂ ਨਤ ਹਤ ਤੋ ਪ੍ਰਾਨਾ ॥ ੯ ॥ ਸੁਨ ਨਰ ਤਿਹ ਦਿਸ ਕੋਇ ਨ ਜਾਇ ॥

---

੧ ਸੂਰਜ ਦੇ ਤੇਜ ਦੇ ਸਦਰਸ਼। ੨ ਸ਼ਿਕਾਰ। ੩ ਸ਼ੇਰ। ੪ ਖਲ। ੫ ਖੋਤਾ। ੬ ਜੰਗਲ। ੭ ਸ਼ੇਰ ਦੀ ਖਲ। ੮ ਐਸਾ ਬਣ ਗਿਆ। ੯ ਜਾਣਨਾ। ੧੦ ਸਮੂੰਹ। ੧੧ ਸ਼ੇਰ ਦੇਖਕੇ।

ਸਗਰੋ ਦਿਵਸ ਬੰਦ ਭਾ ਰਾਇ ॥ ਓੜਕ ਬਹੁ ਨਰ ਮਿਲ ਕਰ ਗਵਨੇ ॥ ਦੂਰਹੁੰ ਪਿਖਯੋ ਮੁਰੇ ਦਿਸ [1]ਭਵਨੇ ॥ ੧੦ ॥ ਸਾਯੰਕਾਲ ਸਜਯੋ ਦੀਵਾਨ ॥ ਥਿਰੇ ਸਿੰਘਾਸਨ ਕ੍ਰਿਪਾ ਨਿਧਾਨ ॥ [2]ਕ੍ਰਿਖੀ ਕਾਰ ਸਤਿਗੁਰ ਢਿਗ ਆਏ ॥ ਹਾਥ ਬੰਦ ਕਰ ਅਸ ਬਿਧ ਗਾਏ ॥ ੧੧ ॥ ਹੇ ਪ੍ਰਭ ਅਮਕ [3]ਭੂਮ [4]ਪੰਚਾਨਨ ॥ ਮਾਰਗ ਬੰਦ ਸਕੈ ਕੋ ਜਾਨ ਨ ॥ [5]ਗੋ [6]ਮੈਖੀ ਕੋ ਹਤਬੋ ਕਰੇ ॥ ਕੈ ਪੁਰ ਬਰ ਕੈ ਨਰ ਕੋ ਹਰੇ ॥ ੧੨ ॥ ਕ੍ਰਿਪਾ ਠਾਨ ਤਿਹ ਕੋ ਪਰਹਾਰੋ ॥ ਅਖਲ ਨਗਰ ਕੋ ਭੈ ਨਿਰਵਾਰੋ ॥ ਸੁਨ ਪ੍ਰਭ ਹਸ ਕਰ ਐਸ ਉਚਾਰੋ ॥ ਦਿਨ ਅਸਸੇ ਲਗ ਚਿੰਤ ਨਿਵਾਰੋ ॥ ੧੩ ॥ ਸਾਯੰਕਾਲ ਭਯੋ ਜਬ ਆਇ ॥ ਗਰਧਪ ਚੁਗ ਕਰ ਉਦਰ ਪੁਰਾਇ ॥ ਗ੍ਰਿਹ ਘੁਮਾਰ ਦਿਸ ਚਲ ਕਰ ਆਯੋ ॥ ਅਪਰ ਭਾਈ ਪਿਖ ਜਬ ਹੀ ਗਾਯੋ ॥ ੧੪ ॥ [7]ਪਰਜਾਪਤ ਤਬ ਕਰੀ [8]ਚਿਨਾਰੀ ॥ ਲੀਨ ਹਾਥ ਮਹਿਂ [9]ਕੁਤਕੋ ਭਾਰੀ ॥ ਜਾਇ ਪਾਂਚ ਸਤ ਪੀਠ ਲਗਾਈ ॥ [10]ਛਾਲ ਸਿੰਘ ਪਿਖ ਅਚਰਜ ਪਾਈ ॥ ੧੫ ॥ ਉਦੈ ਸਿੰਘ ਇਤਨੇ ਮਹਿਂ ਆਯੋ ॥ ਕੌਤਕ ਗੁਰ ਕੋ ਭਾਖ ਸੁਨਾਯੋ ॥ ਛਾਲ ਉਤਾਰੀ ਗੁਰ ਢਿਗ ਗਯੋ ॥ ਸਭ ਨਰ ਦੇਖ ਅਚੰਭਾ ਲਯੋ ॥ ੧੬ ॥ ਤਬ ਸਤਿਗੁਰ ਸ੍ਰੀ ਮੁਖਹੁ ਉਚਾਰਾ ॥ ਬੁਰਕਾ ਸਿੰਘ ਗਧੇ ਤਨ ਧਾਰਾ ॥ ਸਭ ਨਰ ਪਿਖ ਮਨ ਭੈ ਕੋ ਧਾਰਾ ॥ ਜਬ ਆਯੋ ਗ੍ਰਿਹ ਹੀਂਗ ਉਚਾਰਾ ॥ ੧੭ ॥ ਕੁਤਕੇ ਪੀਠ ਮਾਹਿਂ ਬਹੁ ਖਾਇ ॥ ਗਜੋ ਸਿੰਘ ਪੁਨ ਗਰਧਪ ਆਇ ॥ [11]ਉਦਾਹਰਨ ਇਹੁ ਤੁਮੇ ਦਿਖਾਯੋ ॥ ਬੁਰਕਾ ਸਿੰਘ ਤੁਮੈ ਅਬ ਪਾਯੋ ॥ ੧੮ ॥ ਜੋ ਖਾਲਸ ਨਿਜ ਧਰਮ ਨਿਬਾਹੇ ॥ ਅਖਲ ਜਗਤ ਸਿਰ ਊਪਰ ਛਾਹੇ ॥ ਜੋ ਸੁਭਾਵ

---

੧ ਘਰ। ੨ ਜ਼ਿਮੀਂਦਾਰ। ੩ ਧਰਤੀ ਪਰ। ੪ ਸ਼ੇਰ। ੫ ਗਊਆਂ। ੬ ਮਝਾਂ। ੭ ਕੁਮਿਆਰ। ੮ ਪਛਾਨਣਾ। ੯ ਡੰਡਾ। ੧੦ ਸ਼ੇਰ ਦੀ ਖਲ। ੧੧ ਦ੍ਰਿਸ਼ਟਾਂਤ।

[1]ਜੀਰਣ ਤੁਮ ਧਾਰੇ ॥ ਤੌ ਗਰਧਪ ਸਮ ਹੋਇ ਹਵਾਰੇ ॥ ੧੯ ॥

ਦੋਹਿਰਾ ॥ ਕੌਤਕ ਪਿਖ ਸਤਿਗੁਰੂ ਕੋ ਸਿੰਘਨ ਨੀਕ ਬਿਚਾਰ ॥
ਧਰਮ ਖਾਲਸਾ ਦ੍ਰਿੜ ਕੀਓ ਭਾ ਪਰਤਾਪ ਅਪਾਰ ॥ ੨੦ ॥
ਦੇਸ ਈਰਾਨ ਕੇ ਸ਼ਾਹ ਨੇ [2]ਦ੍ਰਿਸਟ ਕੂਟ ਬਨਵਾਇ ॥
ਅਰਬੀ ਔ ਪੁਨ ਫਾਰਸੀ [3]ਮਰਕਬ ਪਦ ਬਿਚ ਤਾਇ ॥ ੨੧ ॥
[4]ਕਾਸਦ ਕੈ ਕਰ ਦੇਹਿ ਕੈ ਪਠਯੋ ਨੁਰੰਗੇ ਤੀਰ ॥
ਸਭਾ ਮਾਹਿੰ ਪਠਵਾਯੋ ਭਯੋ ਵਿਚਾਰ ਗੰਭੀਰ ॥ ੨੨ ॥

ਚੌਪਈ ॥ ਮੌਲੀ ਆਲਮ ਬਹੁ ਤਹਿ ਥਿਰੇ ॥ ਅਨਕ ਪ੍ਰਕਾਰ ਮਾਇਨੇ ਕਰੇ ॥ ਪਰ ਨੁਰੰਗ ਮਨ ਇਕ ਨਹਿੰ ਭਾਯਾ ॥ ਨੌਰੰਗ ਪੁਤ੍ਰ ਬਹਾਦਰ ਸ਼ਾਯਾ ॥ ੨੩ ॥ ਸੁਨ ਕਰ ਜਬ ਡੇਰੇ ਨਿਜ ਆਯੇ ॥ ਨੰਦ ਲਾਲ ਮੁਨਸ਼ੀ ਇਸ ਪਾਯੋ॥ਪੁਰ ਮੁਲਤਾਨ [5]ਬਾਹਜ ਬਖਜਾਤਾ॥ ਅਰਬੀ ਫਾਰਸਿ ਕੋ ਬਡ ਗਿਆਤਾ ॥ ੨੪ ॥ ਬਹਾਦਰ ਸ਼ਾਹਿ [6]ਹਕੀਕਤ ਕਹੀ ॥ ਤਿਨ ਸੌਂ ਅਰਥ ਬਨੇ ਨਹਿੰ ਸਹੀ ॥ ਸੁਨ ਕਰ ਨੰਦ ਲਾਲ ਤਿਹ ਕਾਲਾ ॥ ਕੀਏ ਮਾਇਨੇ ਅਤਹਿ ਸੁ ਢਾਲਾ॥੨੫॥ ਦੁਤਿਜੇ ਦਿਵਸ ਬਹਾਦਰ ਸ਼ਾਹਿ ॥ ਗਯੋ ਕਚਹਿਰੀ ਪਿਤ ਕੇ ਪਾਹਿ ॥ ਪੁਨਾ ਬੈਤ ਪਰ ਹੋਈ ਬਿਚਾਰ ॥ ਬਹਾਦਰ ਸ਼ਾਹ ਤਬ ਕੀਨ ਉਚਾਰ ॥ ੨੬ ॥ ਜੋ ਥੇ ਨੰਦ ਲਾਲ ਬਤਲਾਏ ॥ ਸੁਨ ਨੁਰੰਗ ਔ ਸਭ ਸਿਫਤਾਏ ॥ ਬੂਝਜੋ ਕਿਹ ਤੇ ਤੁਮ ਇਹੁ ਜਾਨੇ॥ ਨੰਦ ਲਾਲ ਤੇ ਤਬ ਬਤਲਾਨੇ ॥ ੨੭ ॥ ਆਲਮ ਮੌਲੀ ਸੁਨ ਮੌਲਾਨੇ ॥ ਭੇ ਲੱਜਤ ਅਤ ਰਿਧੇ ਮਹਾਨੇ ॥ ਫਤਵਾ ਤਾਤ ਕਾਲ ਅਸ ਦੀਨਾ ॥ ਮੋਮਨ ਚੱਯੈ ਨੰਦ ਕੋ ਕੀਨਾ ॥੨੮॥ ਇਲਮਦਾਰ ਅਸ ਹਿੰਦੂ ਹੋਇ ॥ ਗੁਨਹਗਾਰ ਹਮ ਸ਼ਰ੍ਹਾ ਬੁਗੋਇ ॥ ਅਸ [7]ਦੁਰਾਤਮਨ ਫਤਵੇ ਲਾਯੋ॥ਬਹਾਦਰ ਸ਼ਾਹ

---

੧ ਪੁਰਾਣਾ। ੨ ਬੁਝਾਰਤਾਂ। ੩ ਸਵਾਰ ਹੋਇਆ ਜਾਵੇ ਵਾ ਉਠਾ। ੪ ਹਲਕਾਰਾ। ੫ ਖਤ੍ਰੀ। ੬ ਅਸਲੀਅਤ ਵਾ ਸਚਾਈ। ੭ ਖੋਟੇ ਮਨ ਵਾਲਾ।

ਸੁਨ ਸਿਵਰ ਸਿਧਾਯੋ ॥ ੨੮ ॥ ਕਹਯੋ ਕਿ ਨੰਦ ਲਾਲ ਸੁਨ ਪਿਆਰੇ ॥ ਹਮ ਤੁਮ ਮਿਲ ਦਿਨ ਨੀਕ ਗੁਜਾਰੇ ॥ ਅਬ ਤੁਮ ਪਰ ਆਈ ਕਠਨਾਈ ॥ ਮੈਂ ਨ ਬਚਾਇ ਸਕੋਂ ਕਿਸ ਭਾਈ ॥ ੨੯ ॥ ਜਿਤ ਗਵਨਯੋਂ ਚਾਹੋ ਤਿਤ ਜਾਹੋ ॥ ਅਪਨੋ ਪਿਆਰੋ ਧਰਮ ਬਚਾਹੋ॥ ਸੁਨ ਤਬ ਨੰਦ ਲਾਲ ਭਾ ਤਿਆਰਾ ॥ ਜਾਹੂੰ ਕਿਤੇ ਜਬ ਰਿਦੈ ਬਿਚਾਰਾ ॥ ੩੦ ॥ ਕਵਿ [1]ਕਵਰੇਸ਼ ਪ੍ਰਸੰਗ ਚਿਤਾਰਾ ॥ ਗੁਰ ਗੁਬਿੰਦ ਸਿੰਘ ਢਿਗ ਇਹ ਬਾਰਾ ॥ ਧਰਮ ਚਾਦ੍ਰ ਗੁਰ ਤੇਗ ਬਹਾਦਰ ॥ ਲਈ ਪਹੁਲ ਜਿਨ ਤੇ ਮੈਂ ਸਾਦਰ ॥ ੩੧ ॥ ਤਿਨ ਸੁਪੁੱਤ੍ਰ ਦਸਮੇਂ ਅਵਤਾਰਾ ॥ ਲਹੁੰ ਪਨਾਹਿ ਤਿਨ ਕੀ ਇਹ ਬਾਰਾ ॥ ਅਸ ਬਿਚਾਰ ਜਬ ਗਵਨਯੋ ਚਾਯਾ ॥ ਸ਼ਾਹਿ ਬਹਾਦਰ ਪਾਇ ਸਹਾਯਾ ॥ ੩੨ ॥ ਤਹਿ ਤੇ ਨਿਕਸਯੋ ਨਿਸ ਕੇ ਮਾਹਿੰ ॥ ਸਤਿ ਸੰਗੀ ਇਕ ਸੱਯਦ ਜਾਹਿੰ ॥ ਨਾਮ ਜਾਹਿੰ ਕੋ ਸ਼ਾਹੁ ਹੁਸੈਨਾ ॥ ਨੰਦ ਲਾਲ ਸੰਗੀ ਭਾ ਐਨਾ ॥ ੩੩ ॥ [2]ਰੈਨ ਦਿਵਸ ਮਾਰਗ ਪ੍ਰਸਥਾਨੇ ॥ ਗੁਰ ਦਿਸ ਆਵਹਿੰ ਪ੍ਰੀਤ ਮਹਾਨੇ ॥ ਨੰਦ ਲਾਲ ਜੀ ਮਾਰਗ ਮਾਹਿੰ ॥ ਗ੍ਰੰਥ ਰਚਯੋ ਫ਼ਾਰਸੀ ਜ਼ਬਾਹਿੰ ॥ ੩੪ ॥ ਪ੍ਰਭ ਗੁਰ ਸਤਿਸੰਗ ਮਹਿਮਾ ਭਰਾ ॥ ਬੰਦਗੀ ਨਾਮਾ ਨਾਮ ਸੁ ਧਰਾ ॥ ਆਇ ਅਨੰਦ ਪੁਰ ਗੁਰ ਦਰਸਾਇ ॥ ਚਰਨ ਕਮਲ ਪਰ ਸੀਸ ਨਿਵਾਇ ॥ ੩੫ ॥ ਬੰਦਗੀ ਨਾਮ ਭੇਟ ਤਬ ਕੀਨੋ ॥ ਪਿਖ ਪਠ ਕਰ ਗੁਰ ਭਏ ਪ੍ਰਸੀਨੋ ॥ ਕਹਯੋ ਬਚਨ ਭਾਈ ਨੰਦ ਲਾਲਾ ॥ ਜ਼ਿੰਦਗੀ ਨਾਮਾ ਯਹ ਸੁਭ ਢਾਲਾ ॥ ੩੬ ॥ ਕੁਸਲ ਪ੍ਰਸ਼ਨ ਕਹ ਬ੍ਰਿਥਾ ਸੁ ਪਾਈ ॥ ਬਹੁ ਪ੍ਰਕਾਰ ਸਨਮਾਨਯੋ ਭਾਈ ॥ ਕਹਯੋ ਕਿ ਨਿਸ ਚਿੰਤਤ ਹੈ ਰਹੋ ॥ ਓਟ ਅਕਾਲ ਪੁਰਖ ਕੀ ਗਹੋ ॥ ੩੭ ॥ ਸੱਤਿਨਾਮ ਸਿਮਰਹੋ ਚਿਤ ਲਾਇ ॥ ਜਨਮ ਮਰਨ [3]ਸੰਦੇਹ ਮਿਟਾਇ॥ ਤਬ ਤੇ ਪੁਰ ਅਨੰਦ ਨੰਦ

੧ ਕਵੀ ਦਾ ਨਾਮ ਹੈ। ੨ ਰਾਤ ਦਿਨ ਰਸਤੇ ਵਿਚ ਚਲਦੇ ਹਨ। ੩ ਸੰਸੇ ਨੂੰ।

ਲਾਲ ॥ ਰਹਿਨ ਲਗਯੋ ਗੁਰ ਚਰਨਨ ਨਾਲ ॥ ੩੮ ॥ ਸੱਯਦ ਭੀ ਤਹਿੰ ਰਹਿਬੇ ਲਾਗਾ ॥ ਰਹੈ ਸਦਾ ਪ੍ਰਭ ਰੰਗਤ ਪਾਗਾ ॥ ਏਕ ਬੇਰ ਸ਼ਾਹ ਬੀਚ ਦਿਵਾਨ ॥ ਪਿਖਯੋ ਮਸਤ ਗੁਰ ਕੀਨ ਬਖਾਨ ॥ ੩੯ ॥ ਅਹੋ ਪੀਰ ਮੁਰਸ਼ਦ ਹੈ ਕੌਨ ॥ ਜਿਹ ਤੇ ਰੰਗਤ ਲੀਨੀ ਤੌਨ ॥ ਸੁਨਤ ਸ਼ਾਹ ਕਰ ਬੰਦ ਬਖਾਨੋ ॥ ਨੰਦ ਲਾਲ ਮੁਰਸ਼ਦ ਮਮ ਜਾਨੋ ॥ ੪੦॥ ਤਿਹ ਤੇ ਸੁਨ ਆਲਮ ਸਿੰਘ ਆਦ ॥ ਕਹਿਨ ਲਗੇ ਯਹ ਬੇ ਮਰਯਾਦ ॥ ਗੁਰੂ ਬਾਝ ਹੋਵੈ ਗੁਰ ਕੌਨ ॥ ਬਹੁਤ ਭੁਲੇਖਾ ਲਾਗਯੋ ਤੌਨ ॥ ੪੧ ॥ ਸੁਨ ਸਤਿਗੁਰ ਤਬ ਸਭ ਸਮਝਾਏ ॥ ਯਹ ਸੰਦੇਹ ਨ ਕਰੋ ਕਦਾਏ ॥ ਜੋ ਜਨ ਸੱਤਿ ਪੁਰਖ ਕਾ ਗਜਾਤਾ ॥ ਸੋ ਉਪਦੇਸ਼ਕ ਲਰੁ ਬਖਜਾਤਾ ॥ ੪੨ ॥ ਤਿਸਕੋ ਸੱਤ ਪੁਰਖ ਪਹਿਚਾਨੋ ॥ ਨਿਸਚੇ ਸੱਤ ਬਾਕ ਯਹ ਮਾਨੋ ॥ ਸਿਖ ਗੁਰ ਸਿਖ ਤੇ ਸੁਨ ਉਪਦੇਸਾ ॥ ਕਰੈ ਕਮਾਵਨ ਕਟਹਿ ਕਲੇਸਾ ॥੪੩॥ ਆਦਿ ਗੁਰੂ ਯਹ ਰੀਤ ਚਲਾਈ॥ ਪੰਥ ਹਮਾਰੇ ਰਹੈ ਸਦਾਈ ॥ ਸੁਨ ਗੁਰ ਤੇ ਸਤ ਕਰ ਸਭ ਮਾਨੀ ॥ ਲੋਕ ਪ੍ਰਲੋਕ ਜੋਊ ਗਤ ਦਾਨੀ ॥ ੪੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ ਗ੍ਰੰਥੇ ਦਸਮ ਮਹਿਲੇ ਕੇਹਰ ਦ੍ਰਿਸ਼ਟਾਂਤ ਔ ਭਾਈ ਨੰਦ ਲਾਲ ਪ੍ਰਸੰਗ ਬਰਨਨੰ ਨਾਮ ਸੈਂਤਾਲੀਸਮੋਂ ਮੰਦਰਹਿ ॥ ੪੭ ॥

ਦੋਹਿਰਾ ॥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਨੰਦ ਪੁਰੇ ਸੁਹਾਇ ॥
ਦੇਸ ਵਿਦੇਸਨ ਆਇੰ ਸਿਖ ਸਜੈਂ ਸਿੰਘ ਹਰਖਾਇ ॥ ੧ ॥

ਚੌਪਈ ॥ ਮਾਘ ਬਤੀਤ ਭਯੋ ਜਗ ਮਾਹੀਂ ॥ ਫਾਗ ਬਸੰਤ [1]ਰਿਤੂ [2]ਪ੍ਰਵਸਾਹੀ ॥ ਬਨ [3]ਉਪਬਨ ਜਿਤ ਕਿਤ [4]ਤਰੁ ਜਾਲਾ॥ਖਿਲੇ ਫੂਲ ਜਿਨ ਸ਼ੋਭ ਬਿਸਾਲਾ ॥ ੨ ॥ ਸੀਰ ਸਮੀਰ ਸੁਗੰਧਤ ਆਵੈ ॥ ਸਹਿਜ ਸੁਭਾਵ ਹਿਜਨ ਹੁਲਸਾਵੈ ॥ ਸੰਗਤ ਗੁਰ ਢਿਗ ਬਹੁ ਤਬ

੧ ਰੁਤ। ੨ ਪ੍ਰਵੇਸ਼ ਕੀਤਾ। ੩ ਬਾਗ। ੪ ਦਰਖਤ।

ਆਈ ॥ ਦਰਸਹਿੰ ਮਨੋ ਕਾਮਨਾ ਪਾਈ ॥ ੩ ॥ ਹੋਲੀ ਦਿਵਸ ਪ੍ਰਵੇਸੇ ਆਇ ॥ ਮਨੀ ਸਿੰਘ ਬੂਝਯੋ ਗੁਰ ਪਾਇ ॥ ਹੇ ਸ੍ਰੀ ਸਤਿਗੁਰ ਜੀ ਗੁਨ ਖਾਨੇ ॥ ਇਨ ਦਿਨ ਹਿੰਦੂ ਲੋਗ ਮਹਾਨੇ ॥ ੪ ॥ ਹੋਲੀ ਖੇਲਹਿੰ ਅਨਦ ਬਢਾਵੈਂ ॥ ਰਚਹਿੰ ਸ੍ਵਾਂਗ ਨਾਨਾ ਬਿਧ ਗਾਵੈਂ ॥ ਨਯੋ ਪੰਥ ਰਾਵਰ ਨੇ ਸਜਯੋ ॥ [1]ਜੀਰਣ ਮਤ ਹਿੰਦਵਾਇਨ ਤਜਯੋ ॥ ੫ ॥ ਆਇਸ ਖਾਲਿਸ ਕੋ ਕਿਸ ਭਾਇ ॥ ਖੇਲੈ ਕੈ ਹੋਲੀ ਅਬ ਨਾਇ ॥ ਅਪ੍ਰ ਚਲੀ ਕਿਹ ਬਿਧ ਜਗ ਹੋਲੀ ॥ ਕਰੋ ਕ੍ਰਿਪਾ ਦਿਹੁ ਸੰਸੈ ਖੋਲੀ ॥ ੬ ॥ ਸੁਨ ਕਲਗੀਧਰ ਹਰਖ ਉਚਾਰੀ ॥ ਧੰਨ ਭਾਈ ਜੀ ਬੁੱਧ ਤਿਹਾਰੀ ॥ ਐਸੋ ਪ੍ਰਸ਼ਨ ਕੀਨ ਅਬ ਆਏ ॥ ਜਿਹ ਤੇ ਹਮ ਪ੍ਰਸੰਨ ਅਤ ਥਾਏ ॥ ੭ ॥ ਅਹੋ ਖਾਲਸਾ ਜੀ ਸੁਨ ਪਿਆਰੇ ॥ ਸਤਿਜੁਗ ਭਯੋ ਭੂਪ ਇਕ ਭਾਰੇ ॥ ਹਰਨਾਖਸ ਬੁਧ ਰਾਕਸ ਵਾਰੋ ॥ ਤੇਜ ਜਗਤ ਜਹਿੰ ਭਯੋ ਕਰਾਰੋ ॥ ੮ ॥ ਅਖਲ ਪ੍ਰਜਾ ਨਿਜ ਨਾਮ ਜਪਾਯੋ ॥ ਸੰਤਨ ਕੇ ਮਨ ਅਤ ਦੁਖ ਪਾਯੋ ॥ ਭਾਈ [2]ਰਜਾਇ ਪ੍ਰਭੂ ਤਿਹ ਬਾਰਾ ॥ ਪ੍ਰਗਟਯੋ [3]ਗ੍ਰਿਹ ਸੁਤ ਪ੍ਰਭੂ ਪਿਆਰਾ ॥ ੯ ॥ ਨਾਮ ਪ੍ਰਹਲਾਦ ਭਯੋ ਤਿਹ ਕੇਰਾ ॥ ਭਯੋ ਸੁਚੇਤ ਰਾਮ ਮੁਖ [4]ਟੇਰਾ ॥ [5]ਕੋਪਯੋ ਪਿਤ ਨਿਜ ਨਾਮ ਜਪਾਵਨ ॥ ਤਜੈ ਨ ਰਾਮ ਚਯੋ ਤਬ ਘਾਵਨ ॥ ੧੦ ॥ ਹੋਲੀ ਨਾਮ [6]ਸੁਸਾ ਤਿਹ ਕੇਰੀ ॥ ਤਪ ਸਾਧਯੋ ਥੋ ਤਿਹ ਇਕ ਬੇਰੀ ॥ ਬਰ ਜਾਚਯੋ ਮੁਹਿ ਭਾ ਨ [7]ਜਰਾਇ ॥ ਇਸ਼ਟ ਦੇਵ ਤਿਹ ਪਰ ਖੁਸ਼ ਥਾਇ ॥ ੧੧ ॥ ਤਥਾ ਅਸਤ ਸੁਨ ਹਰਖ ਮਹਾਨੀ ॥ ਹਰਨਾਕਸ਼ ਤਿਹ ਕੀਨ ਬਖਾਨੀ ॥ ਅਹੋ ਸੁਸਾ ਪ੍ਰਹਲਾਦਹਿ ਲੀਜਹਿ ॥ ਅਗਨ ਜਰਾਉਂ ਪ੍ਰਵੇਸਨ ਕੀਜਹਿ ॥ ੧੨ ॥ ਇਸਹਿ

---

੨ ਪੁਰਾਣੀ ਮਤ । ੨ ਆਗਿਆ । ੩ ਘਰ ਵਿਚ । ੪ ਮੁਖ ਤੋ ਕਿਹਾ ।
੫ ਗੁਸੇ ਵਿਚ । ੬ ਭੈਣ । ੭ ਮੈਂ ਅਗਨੀ ਵਿਚ ਨਾ ਸੜਾਂ ।

[੧]ਜਰਾਇ ਆਪ ਨਿਕਸੀਜਹਿ ॥ ਪੁਨ ਕੋ ਰਾਮ ਨ ਜਪਤ ਲਖੀਜਹਿ॥
ਅਸ ਕਹਿ ਬਹੁ [੨]ਕਾਸ਼ਟ ਜਰਵਾਯੋ ॥ [੩]ਹੋਰੀ ਭਗਤ [੪]ਉਛੰਗ ਉਠਾਯੋ
॥ ੧੩ ॥ ਪ੍ਰਵਸੀ ਅਗਨ ਮੱਧ ਜਿਹ ਬੇਰਾ ॥ ਜਰੀ ਆਪ ਹੋਰੀ ਬਿਨ
ਬੇਰਾ ॥ ਭਗਤ ਰੱਖਯਾ ਕੀ ਕਰਤਾਰਾ ॥ ਹ੍ਵੈ ਨਰ ਸਿੰਘ ਦੈਂਤ
ਸਿੰਘਾਰਾ ॥ ੧੪ ॥ ਤਿਹ ਦਿਨ ਤੇ ਸੋ ਦਿਨ ਜਬ ਆਇ ॥ ਹਿੰਦੂ
ਮਿਲ ਹੋਰੀ ਕੁ ਜਰਾਇੰ ॥ ਮਨਮਤ ਪੁਨ ਜਗ ਐਸੇ ਹੋਈ ॥ ਰਚਹਿੰ
ਸ੍ਵਾਂਗ ਅਵਤਾਰਨ ਜੋਈ ॥ ੧੫ ॥ [੫]ਇਸ਼ਟ ਦੇਵ ਨਿਜ ਨਾਚ
[੬]ਕੂਦਾਵੈਂ ॥ ਉਪਮ [੭]ਬਿਰਾਜ ਨਿੰਦ ਕਰਵਾਵੈਂ ॥ ਦਿਹੈਂ [੮]ਆਪ ਮਧ
ਗਾਰ ਅਪਾਰੀ ॥ [੯]ਮ੍ਰਿਤਕਾ ਧੂਰੀ ਡਾਰਹਿੰ ਭਾਰੀ ॥ ੧੬ ॥ ਹੋਰੀ
ਭਈ ਜਗਤ ਇਹ ਭਾਇ ॥ ਖੇਲਹਿੰ ਨਹਿੰ ਹਮ ਸਿੰਘ ਕਦਾਇ ॥
ਨਯੋ ਪੰਥ ਰਚਯੋ ਇਹ ਬਾਰਾ ॥ ਸਭ ਕਿਛ ਨਯੋ ਰਚਹਿੰ ਹਿਤ
ਧਾਰਾ ॥ ੧੭ ॥ ਜਬ ਹੋਲੀ ਪੁਨਿਆਂ ਬੀਤਾਹਿ ॥ ਹੋਲਾ ਹੱਮ ਖੇਲੈਂ
[੧੦]ਮੁਦ ਪਾਹਿ ॥ ਸੁਨ ਗੁਰ ਤੇ ਸਭ ਹਰਖ ਬਢਾਇ ॥ ਸਭ ਚਿਤ
ਹੋਲਾ ਪੇਖਨ ਚਾਹਿ ॥ ੧੮ ॥ [੧੧]ਕਾਰਦਾਰ ਗੁਰ ਨਿਕਟ ਹਕਾਰੇ ॥
ਦੇ ਆਇਸ ਤਿਨ ਕੋ ਤਿਹ ਬਾਰੇ॥ [੧੨]ਅਲਤਾ ਪਿਚਕਾਰੀ ਬਨਵਾਵੋ॥
[੧੩]ਜਾਫਰਾਨ ਗੁਲਾਬ ਅਨਵਾਵਹੁ ॥ ੧੯ ॥ ਅਤ੍ਰ ਅੰਬੀਰ ਕਰੋ ਸਭ
ਤਿਆਰੇ ॥ ਸ੍ਵੇਤ ਸੁ ਫ਼ਰਸ਼ ਚਾਂਦਨੀ ਸਾਰੇ॥ ਪੁੰਨਜਾਂ ਆਗਲ ਦਿਵਸ
ਦਿਵਾਨ ॥ ਹੁਵੈ ਕੇਸ ਗੜ੍ਹ ਸੁਭ ਅਸਥਾਨ ॥ ੨੦ ॥ ਸੁਨ ਆਇਸ
ਤਿਸ ਬਿਧ ਸਭ ਕੀਨਾ ॥ ਪੁੰਨਜਾਂ ਆਗਲ ਦਿਨ ਗੁਰ ਚੀਨਾ ॥
ਲਾਗਯੋ ਤਾਹਿ ਮਹਾਨ ਦਿਵਾਨੰ ॥ ਚਾਂਦਨਿ ਫਰਸ਼ ਸ੍ਵੇਤ ਸਭ ਥਾਨੰ

---

੧ ਪ੍ਰਹਿਲਾਦ ਸੜੇਗਾ ਤੂੰ ਨਿਕਲ ਕੇ ਬਾਹਰ ਆ ਜਾਵੀਂ । ੨ ਲਕੜਾਂ । ੩ ਹੋਲਾਂ ਨੇ । ੪ ਕੁਛੜ ਵਿਚ । ੫ ਪਿਆਰੇ ਦੇਵ ਵਾਹਿਗੁਰੂ । ੬ ਕੁਦਦੇ ਹਨ । ੮ ਬਦਲੇ । ੮ ਆਪਸ ਵਿਚ ਗਾਲੀਆਂ । ੯ ਮਿਟੀ ਦੀ ਧੂੜ । ੧੦ ਖੁਸ਼ੀ ਨੂੰ ਪਾਕੇ । ੧੧ ਮੁਖਤਿਆਰ । ੧੨ ਅੰਬੀਰ ਜੋ ਕਿ ਮਕਈ ਦੇ ਆਟੇ ਵਿਚ ਰੰਗ ਪਾਕੇ । ੧੩ ਕੇਸਰ ।

॥ ੨੧ ॥ ਗੁਰ ਯੁਤ ਸਭ ਪੁਸ਼ਾਕ ਧਰ [1]ਸ੍ਵੇਤਾ ॥ ਆਯੋ ਥੋ ਸਮਾਜ ਕਿਯ ਜੇਤਾ ॥ ਰਾਗਿਨ ਸ਼ਬਦ ਬਸੰਤ ਉਚਾਰ ॥ਯਥਾ—ਆਜ ਹਮਾਰੇ ਮੰਗਲ ਚਾਰ ॥ ੨੨॥ ਆਜ ਹਮਾਰੇ ਬਨੇ ਫਾਗ ॥ ਪ੍ਰਭ ਸੰਗੀ ਮਿਲ ਖੇਲਨ ਲਾਗ ॥ਐਸ ਹੁਲਾਸ ਗਿਰਾ ਬਹੁ ਗਾਈ ॥ ਗੁਰ ਆਇਸ ਪਿਆਰਨ ਫੁਰਮਾਈ ॥੨੩॥ਉਠੇ ਤਬੈ [2]ਕੁੰਕਮ ਕਰ ਧਾਰੇ॥ਸਤਿਗੁਰ ਉੱਪਰ ਛੱਟੇ ਮਾਰੇ ॥ ਜਿਹ ਮਹਿੰ ਅਤ੍ਰ ਅੰਬੀਰ ਗੁਲਾਬਾ ॥ ਉਡੀ ਮਹਿਕ ਤਬ ਅਤੀ ਅਜਾਬਾ ॥ ੨੪ ॥ [3]ਮੁਸ਼ਟ ਗੁਲਾਲ ਊਪਰੇ ਡਾਰੀ ॥ ਤਿਹ [4]ਛਬ ਪਰ ਕਵਿ ਹ੍ਵੈ ਬਲਿਹਾਰੀ ॥ ਪਾਇ ਖ਼ਾਲਸਾ ਆਇਸ ਤਬੈ ॥ ਆਪਸ ਮਹਿੰ ਖੇਲਹਿੰ ਮਿਲ ਸਬੈ ॥ ੨੫ ॥ ਭਰ ਪਿਚਕਾਰੀ ਕੇਸਰ ਮਾਰੈਂ ॥ [5]ਅਲਤੇ ਮੁਸ਼ਟ ਊਪਰੇ ਡਾਰੈਂ ॥ ਮਚਯੋ [6]ਕੁਲਾਹਲ ਬਹੁ ਤਿਹ ਬਾਰਾ ॥ ਸ੍ਰੀ ਸਤਿਗੁਰ ਪੁਨ ਕੀਨ ਉਚਾਰਾ ॥ ੨੬ ॥ ਪਠਤ ਸ਼ਬਦ ਸਭ ਸੰਗਤ ਸੰਗਾ ॥ [7]ਦਿਹੁਰੇ ਨਵਮ ਗੁਰੂ ਸਉਮੰਗਾ ॥ਟੌਲਾ ਖੇਲਤ ਤਹਾਂ ਸਿਧਾਵੈਂ ॥ ਤਹਾਂ ਤਿਹਾਵਲ ਭੇਟ ਚਢਾਵੈਂ ॥ ੨੭ ॥ ਸੁਨਤ [8]ਖ਼ਾਲਸੇ ਹਰਖ ਮਹਾਨੇ ॥ ਬਜੇ ਬਾਜ ਧੌਂਸੇ ਧੁੰਕਾਨੇ ॥ ਸਿੰਘਨ ਯੁਤ ਗੁਰ ਤਬ ਪ੍ਰਸਥਾਨੇ ॥ ਉਚਰਹਿੰ ਸ਼ਬਦ ਅਨੰਦ ਮਹਾਨੇ ॥ ੨੮ ॥ ਸੀਸ ਗੰਜ ਗੁਰ ਨਵਮ ਮਝਾਰਾ ॥ ਆਇ ਬੰਦਨਾ ਕੀ ਤਿਹ ਬਾਰਾ॥ ਬਹੁ ਕੜਾਹੁ ਭੇਟਾ ਚਢਵਾਏ ॥ ਸਜਯੋ ਦਿਵਾਨ ਅਤੀ [8]ਛਬ ਪਾਏ ॥ ੨੯ ॥ ਸ਼ਾਹ ਸੁਥਰੇ ਕਾ ਤਬ ਇਕ [9]ਚੇਰਾ ॥ ਕਰਯੋ ਸਯਾਮ ਤਨ ਸਭ ਅਸ ਹੇਰਾ ॥ ਜਾਮਵੰਤ ਜਨ ਭਾ ਅਵਤਾਰਾ ॥ ਹਰ ਦਮ ਨਾਨਕ

---

੧ ਸਫੈਦ । ੨ ਕੇਸਰ । ੩ ਮੁਠ ਭਰ ਕੇ । ੪ ਸੋਭਾ । ੫ ਅੰਬੀਰ ।
੬ ਖੁਸ਼ੀ ਦਾ ਰੌਲਾ । ੭ ਨੌਵੇਂ ਪਾਤਸ਼ਾਹ ਦਾ ਅਸਥਾਨ ਸੀਸ ਗੰਜ । ੮ ਸੋਭਾ ।
੯ ਚੇਲਾ ।

ਸ਼ਾਹ ਉਚਾਰਾ ॥ ੩੦ ॥ ਸਭ ਦਿਵਾਨ ਕੇ ਗਿਰਦੇ ਫਿਰਾ ॥ ਏਕ ਸਿੰਘ ਤਬ ਬੂਝਨ ਕਰਾ ॥ ਸ਼ਾਹ ਜੀ ਆਜ ਕਰਯੋ ਕਯਾ ਭੇਸਾ ॥ ਸੁਨ ਉੱਤਰ ਦੀਨਾ ਤਿਹ ਏਸਾ ॥ ੩੧ ॥ ਜੈਸ ਮਹਿਲ ਕੋ ਨਵੋਂ ਬਨਾਇ॥ [1]ਹੰਡੀਆ ਸਯਾਮ ਦੇਹਿੰ ਲਟਕਾਇ ॥ [2]ਡੀਠ ਨ ਲਗੈ ਸਭੀ ਜਗ ਜਾਨੈ ॥ ਤਸ ਦਸਮੇ ਗੁਰ ਸ੍ਰੀ ਗੁਨ ਖਾਨੈ ॥ ੩੨ ॥ ਨਯੋ ਖਾਲਸਾ ਪੰਥ ਸਜਾਯੋ ॥ ਹੋੱਲਾ ਭੀ ਅਜ ਨਯੋ ਰਚਾਯੋ ॥ ਹਿੰਦੂ ਤੁਰਕ [3]ਕੁਦ੍ਰਿਸ਼ਟ ਨ ਲਾਇ ॥ ਮੈਂ ਹਾਂਡੀ ਸਮ ਭਾ ਇਤ ਆਇ ॥ ੩੩ ॥ ਸੁਨ ਕਲਗੀਧਰ ਹਰਖ ਸਹਾਨੇ ॥ ਹੁਯੇ ਪੰਥ ਪਰ ਤੂੰ ਕੁਰਬਾਨੇ ॥ ਤੇਰੋ ਦੰਡ ਹਿੰਦੁ ਤੁਰਕਾਨਾ ॥ ਦਿਹੈਂ ਮਾਨ ਹੈਂ ਸਭ ਜਗ ਆਨਾ ॥ ੩੪ ॥ ਅਸ ਬਰ ਦੇ ਕਰ ਕੀਨ ਨਿਹਾਲ ॥ ਕਵੀ ਗੁਣੀ ਥੇ ਬਹੁ ਤਿਹ ਕਾਲ ॥ [4]ਅਖਲਨ ਨਿਜ ਨਿਜ ਗੁਨ ਪ੍ਰਗਟਾਏ ॥ ਮਾਨ ਇਨਾਮ ਸਭਨ ਤਬ ਪਾਏ ॥੩੫॥ ਭੀ ਅਰਦਾਸ [5]ਕਰਾਹ ਬ੍ਰਤਾਯੋ ॥ ਹਰਖਤ ਹ੍ਵੈ ਸਭਹਨ ਮੁਖ ਪਾਯੋ ॥ ਤਿਹ ਦਿਨ ਤੇ ਗੁਰ ਘਰ ਮਹਿੰ ਹੋੱਲਾ ॥ ਖੇਲਹਿੰ ਸਿੰਘ ਜੁ ਪੰਥ ਅਮੋਲਾ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਹੋੱਲੀ ਖੇਲਨ ਪ੍ਰਸੰਗ ਬਰਨਨੰ ਨਾਮ ਅਠਤਾਲੀਸਮੋਂ ਮੰਦਰਹਿ ॥ ੪੮ ॥

ਦੋਹਿਰਾ॥ ਏਕ ਦਿਵਸ ਸ੍ਰੀ ਸਤਿਗੁਰੂ ਬੈਠੇ ਬੀਚ ਦਿਵਾਨ ॥
ਇਕ ਸਿੰਘ ਸਿੰਘਣੀ ਪੂਤ ਸੰਗ ਆਇ ਬੰਦਨਾ ਠਾਨ ॥ ੧ ॥

ਚੌਪਈ॥ ਕਰੀ ਬੇਨਤੀ ਸਿਖ ਤਿਹ ਬੇਰਾ ॥ ਹੇ ਗੁਰ ਨੰਦ

੧ ਨਵੇਂ ਮਕਾਨ ਦੇ ਅਗੇ ਕਾਲੀ ਹਾਂਡੀ ਏਨ੍ਹ ਕੇ ਨਜ਼ਰ ਨ ਲਗੇ। ੨ ਨਜ਼ਰ। ੩ ਖੋਟੀ ਦ੍ਰਿਸ਼ਟੀ। ੪ ਸਮੂੰਹ। ੫ ਕੜਾਹ ਪ੍ਰਸ਼ਾਦ।

ਸਿੰਘ ਬਖਸ਼ਯੋ ਤੇਰਾ ॥ ਬੇਟਾ ਅਹਿ ਮੁਹਿ ਗ੍ਰਿਹ ਇਕਲੋਤਾ ॥
ਗ੍ਰਿਸਥ ਤਜੈ ਚਿਤ ਉੱਠ ਖਲੋਤਾ ॥ ੨ ॥ ਦੇਹੁ ਸਿਖਯਾ ਰਹਿ ਯਿਹ
ਗ੍ਰਿਹ ਮਾਂਹਿ ॥ ਸੁਨ ਸਤਿਗੁਰ ਸ੍ਰੀ ਮੁਖਹੁ ਅਲਾਹਿ ॥ ਸੁਨ ਗੁਰ
ਕਹਯੋ ਨੰਦ ਸਿੰਘ ਭਾਈ ॥ ਗ੍ਰਿਹਸਤ ਤਜੇ ਕਯੋਂ ਦੇਹੁ ਸੁਨਾਈ ॥
੩ ॥ ਹਾਥ ਜੋੜ ਤਿਹ ਅਰਜ਼ ਬਖਾਨੀ ॥ ਪ੍ਰਭ ਜੀ ਮੈਂ ਸ੍ਰਵਨੀ ਗੁਰ
ਬਾਨੀ ॥ ਗ੍ਰਿਹ ਕੁਟੰਬ ਸਨਬੰਧੀ ਸਾਰੇ ॥ ਅੰਤ ਨ ਕੋ ਰਹਿ ਸਾਥ
ਹਮਾਰੇ ॥ ੪ ॥ [1]ਏਕਲ ਆਇ ਇਕੇਲੋ ਜਾਨੋ ॥ ਤੌ ਇਨ ਮਹਿੰ
ਕਯੋਂ ਪਚੈ ਸਿਆਨੋਂ ॥ ਸਾਧ ਸੰਗ ਤੇ ਨਹਿੰ ਜਮ [2]ਤ੍ਰਾਸਾ ॥ ਸਾਧੂ ਕੈ
ਸੰਗ ਪੂਰਨ ਆਸਾ ॥ ੫ ॥ ਇਸ ਹਿਤ ਸਾਧੂ ਬਨਬੇ ਚਾਹਯੋ ॥ ਸੁਨ
ਸਤਿਗੁਰ ਤਬ ਹਰਖ ਸੁਨਾਯੋ ॥ ਇਹ ਬਿਚਾਰ ਤੋਕਹੁ ਸੁਭ ਭਯੋ ॥
ਯਾ ਮਹਿੰ ਕਛ ਸੰਦੇਹ ਨਹਿੰ ਲਯੋ ॥ ੬ ॥ [3]ਪ੍ਰੰਚ ਸੁਨਹੁੰ ਅਬ ਬਾਕ
ਹਮਾਰੇ ॥ ਗ੍ਰਿਹਸਥ ਸਾਧ ਜੁਗ ਮਾਰਗ ਭਾਰੇ ॥ ਗ੍ਰਿਸਥ ਤਜੈ ਜਬ
ਹੋਵਹਿ ਸਾਧਾ ॥ ਵਿਸ਼ੇ ਭੋਗ ਮਹਿੰ ਪੁਨ ਜਹਿ ਬਾਧਾ ॥ ੭ ॥
ਗ੍ਰਿਹਸਥਨ ਕੇ ਦਰ ਭ੍ਰਮਤਾ ਫਿਰੈ ॥ ਨਹਿੰ ਸੰਤੋਖ ਰਿਦੇ ਮਹਿੰ ਧਰੈ ॥
ਸਾਧ ਵਿਰਕਤ ਧਰਮ ਹੈ ਏਹੁ ॥ ਸ਼ੱਤ੍ਰ ਮਿੱਤ੍ਰ ਇਕ ਸਾਰ ਲਖੇਹੁ ॥
੮ ॥ ਸੁਨੋ ਨੰਦ ਸਿੰਘ ਤੁਮੈਂ ਸੁਨਾਹਿ॥ਇਕ ਸੰਤ ਸਾਖੀ ਅਸ ਆਹਿ॥
ਸੰਤ ਥਿਰਯੋ ਇਕ ਬਨਹਿੰ ਮਝਾਰਾ ॥ ਸੀਤ ਕਾਲ ਪਰਯੋ ਬਹੁ ਪਾਰਾ
॥ ੯ ॥ ਗ੍ਰਿਹਸਥੀ ਭਗਤ ਏਕ ਤਿਹ ਕੇਰਾ ॥ ਦੋਸ਼ਾਲੇ ਬਹੁ ਕੀਮਤ
ਕੇਰਾ ॥ ਸੰਤ ਊਪਰੇ ਪਾਇ ਸਿਧਾਯੋ ॥ ਤਿਹ ਸੰਗ ਨਹਿੰ ਕਛ ਪ੍ਰੇਮ
ਜਨਾਯੋ ॥ ੧੦ ॥ ਥੋਰ ਕਾਲ ਮਹਿੰ [4]ਤਸਕਰ ਆਯੋ ॥ ਸੰਤ ਨਗਨ
ਕਰ ਬਸਤ੍ਰ ਉਠਾਯੋ ॥ ਤਿਹ ਸੋਂ ਨਹਿੰ ਕਛ [5]ਰੋਸ ਜਨਾਯੋ ॥ ਲਾਭ
ਹਾਨ ਇਕ ਰਸ ਬ੍ਰਿਤ ਥਾਯੋ ॥ ੧੧ ॥ ਨੰਦ ਸਿੰਘ ਜੇ ਗ੍ਰਿਹਸਥ
ਤਜੀਜਹਿ ॥ ਤੌ ਸਾਧੂ ਬਿਧ ਐਸ ਹੋਵੀਜਹਿ ॥ ਨਹਿੰ ਤੋ ਗ੍ਰਿਹਸਥ

---

੧ ਵਖਰਾ ਵਾ ਅਕੱਲਾ । ੨ ਡਰ । ੩ ਪੁਨਾ । ੪ ਚੋਰ । ੫ ਗੁਸਾ ।

ਧਰਤ ਨਿਰਬਾਹੋ ॥ ਗ੍ਰਿਹਸਥੇ ਬੀਚ ਉਦਾਸ ਰਹਾਹੋ ॥ ੧੨ ॥ ਨਵ
ਦਸ ਕਿਰਤ ਕਰੋ ਬਖਜਾਤਾ ॥ ਸੱਤਿਨਾਮ ਮਹਿ ਰਹੁ ਸਦ ਰਾਤਾ ॥
ਸਾਧ ਸੰਤ ਕੀ ਸੇਵ ਕਰੀਜਹਿ ॥ ਗ੍ਰਿਹ ਬਨ ਸਮਸਰ ਪ੍ਰਭੂ
ਲਖੀਜਹਿ ॥ ੧੩ ॥ ਸਭ ਤੇ ਸ੍ਰਿਸ਼ਟ ਗ੍ਰਿਸਥ ਹੀ ਜਾਨੋ ॥ ਅਖਲ
ਸੰਤ ਇਹ ਤੇ ਉਪਜਾਨੋ ॥ ਪੁਨ ਇਸ ਆਸਰ ਹੈ ਨਿਰਬਾਹਿ ॥
ਭਜਨ ਕਰੈ ਜੋ ਸਹਿਜ ਸੁਭਾਹਿ ॥ ੧੪ ॥ ਕਰੈ ਸੇਵ ਗ੍ਰਿਸਥੀ ਲੈ
ਜਾਵੈ ॥ ਸਾਧ ਪੁਨਾ [1]ਛੂਛੇ ਰਹਿ ਜਾਵੈ ॥ ਅਧਕ ਕਰੈ ਜਬ ਭਜਨ
ਅਕਾਲਾ ॥ ਸਦਾ ਕਰੈ ਬਿਸ਼ਯਨ ਤੇ ਟਾਲਾ ॥ ੧੫ ॥ ਤੌ ਪਰ ਹੈ
ਕਛ ਤਿਸ ਕੇ [2]ਪਾਲੇ ॥ [3]ਨਤ ਗਾ ਇਤ ਉਤ ਲੇਵਹੁ ਭਾਲੇ ॥
ਗ੍ਰਿਹਸਥੀ ਕਰੈ ਜੋਊ ਕਮਾਈ ॥ ਰਹੈ ਪਾਸ ਤਿਸ ਜਾਨਹੁ ਭਾਈ ॥
੧੬ ॥ ਪੁਨਹਿ ਸੇਵ ਜੋ ਸੰਤ ਕਮਾਵੈ ॥ ਤਿਹ ਕੋ ਭਜਨ ਭਾਗ ਕਰ
ਲਿਆਵੈ ॥ ਇਸ ਤੇ ਜਿਹ ਮਹਿ ਲਾਭ ਲਖਾਵਹੁ ॥ ਕਰੋ ਨੰਦ ਸਿੰਘ
ਜੋ ਮਨ ਭਾਵਹੁ ॥ ੧੭ ॥ ਸੁਨ ਕਰ ਨੰਦ ਸਿੰਘ ਕਰ ਜੋਰੇ ॥ ਕਹਯੋ
ਪ੍ਰਭੂ ਸਤ ਬਚ ਹੈਂ ਤੋਰੇ ॥ ਸੰਤ ਬਚਨ ਅਤਿ ਕਠਨ ਦਿਖਾਈ ॥
ਰਹੋਂ ਗ੍ਰਿਹਸਥ ਮਹਿ ਹੇ ਸੁਖਦਾਈ ॥ ੧੮ ॥ ਸਿੱਖੀ ਦਾਨ ਦਿਹੋ
ਨਿਜ ਦਾਸਾ ॥ ਜਨਮ ਮਰਨ ਕੀ ਕਾਟਹੁ ਫਾਸਾ ॥ ਸੁਨ ਗੁਰ ਤਿਹ
ਪਰ ਭਏ ਦਯਾਲਾ ॥ ਕ੍ਰਿਪਾ ਦ੍ਰਿਸ਼ਟ ਕਰ ਕੀਨ ਨਿਹਾਲਾ ॥ ੧੯ ॥
ਕਿਤਕ ਦਿਵਸ ਗੁਰ ਪਾਸ ਰਹਾਯੋ ॥ ਸਾਧੁ ਸੰਗਤ ਸੇਵਾ ਚਿਤ
ਲਾਯੋ ॥ ਪੁਨ ਗਾ ਨਿਜ ਗ੍ਰਿਹ ਗ੍ਰਿਹਸਥ ਕਮਾਯੋ ॥ ਸਦਾ ਰਿਦਾ
ਗੁਰ ਚਰਨਨ ਲਾਯੋ ॥ ੨੦ ॥ ਐਸੇ ਸਤਿਗੁਰ ਦੀਨ ਦਯਾਲਾ ॥
ਸੁਭ ਉਪਦੇਸ਼ ਦਿਹੈਂ ਸਿਖ [4]ਜਾਲਾ ॥ ਜਿਹ ਤੇ ਅਨਗਨ ਹੁਇ
ਕਲਜਾਨ ॥ ਸ਼ੋਭਾ ਲਹਿ ਜੁਗ ਲੋਕ ਮਹਾਨ ॥ ੨੧ ॥

---

੧ ਖਾਲੀ। ੨ ਬੁਧੀ ਰੂਪ ਪਲੇ ਵਿਚ। ੩ ਨਹੀਂ।
੪ ਸਮੂੰਹ।

ਦੋਹਿਰਾ ॥ ਜੀਵਨ ਲੱਖਾ ਭਾਈ [1]ਜੁਗ [2]ਢੇਢ ਜਨਮ ਤਿਨ ਕੇਰ ॥
ਗੁਰੂ [3]ਹਯਨ ਸੇਵਾ ਕਰੈਂ ਮਨ ਮਹਿੰ ਭਾਵ ਬਡੇਰ ॥ ੨੨ ॥
ਚੌਪਈ ॥ [4]ਗੁਰੂ ਗਿਰਾ ਬਹੁ ਕੰਠ ਕਰਾਈ ॥ ਅਧਕ ਭਾਵ ਯੁਤ ਪਠੈਂ ਸਦਾਈ ॥ ਗੁਰ ਸਿੰਘਨ ਮਰਯਾਦਾ ਹੇਰੈਂ ॥ ਕਰੈਂ ਤਥਾ ਸਭ ਵਿਧ ਤਿਹ ਬੇਰੈਂ ॥ ੨੩ ॥ ਸੀਸ ਊਪਰੇ ਕੇਸ ਸੁਧਾਰੇ ॥ ਬਾਂਧਹਿੰ ਦੁਇ ਦੋਹਿਰੈ ਦਸਤਾਰੇ ॥ ਕੜਾ ਕਾਛ ਕਿਰਪਾਨ ਭਿ ਰਾਖਹਿੰ ॥ [5]ਸੁਧਾ ਛਕਨ ਕੌ ਨਿਤ [6]ਅਭਿਲਾਖਹਿੰ ॥ ੨੪ ॥ ਪੂੰਚ ਕਹੈਂ ਹਮ ਢੇਢ ਬਿਚਾਰੇ ॥ ਕਹਾਂ ਦਿਹੈਂ ਗੁਰ ਖੰਡ ਸੁ ਧਾਰੇ ॥ ਪਰ ਸ੍ਰੀ ਗ੍ਰੰਥ ਗਿਰਾ ਕੇ ਮਾਹਿ ॥ ਲਿਖਯੋ ਅਹੇ ਅਸ਼ ਵਿਧ ਬਚ ਆਹਿ ॥ ੨੫ ॥
ਯਥਾ—ਖਤ੍ਰੀ ਬ੍ਰਾਹਮਣੁ ਸੂਦ ਬੈਸੁ ਉਧਰਹਿ ਸਿਮਰਿ ਚੰਡਾਲ ॥
ਚੌਪਈ ॥ ਇਸ ਹਿਤ ਚਤਰ ਬਰਨ ਗੁਰ ਮੇਲੇ ॥ ਰਹਿ ਚੰਡਾਲ ਅਬ ਹਮਹੁ ਅਕੇਲੇ ॥ ਦਿਹੈਂ ਸੁਧਾ ਹਮ ਕਰੈਂ ਉਧਾਰਾ ॥ [7]ਬਿਰਦ ਗਰੀਬ ਨਿਵਾਜ ਉਦਾਰਾ ॥ ੨੬ ॥ ਅਸ ਬਿਚਾਰ ਉਰ ਨਿਸਚਾ ਠਾਨਾ ॥ ਖੰਡ ਧਾਰ ਗੁਰ ਦਿਹੈਂ ਸੁ ਦਾਨਾ ॥ ਨਿਸ ਦਿਨ ਪਿਆਸ [8]ਬ੍ਰਿਧੈ ਅਧਕਾਈ । ਜਸ ਬਿਨ ਨੀਰ ਮੀਨ ਤਰਫਾਈ ॥ ਮੁਖ ਤੇ ਸਕਹਿੰ ਨ [9]ਜਾਚਤ ਸੋਏ ॥ ਡਰੈਂ ਗੁਰੂ ਨਹਿੰ ਸਨਮੁਖ ਹੋਏ॥ ਇਕ ਦਿਨ ਕਹਿੰ ਆਪਸ ਕੇ ਮਾਹਿ ॥ ਪ੍ਰਾਨਨ ਕਛੂ ਭਰੋਸੋ ਨਾਹਿ ॥ ੨੭॥ ਜੋ ਬਿਨ ਅੰਮ੍ਰਿਤ ਹਮ ਮ੍ਰਿਤ ਭਏ ॥ ਤੌ ਹਮ ਜਨਮ [10]ਅਕਾਰਥ ਗਏ ॥ ਅਸ ਬਿਚਾਰ ਹ੍ਵੈ ਬਿਬਸ ਤਦਾਇ ॥ ਭਏ [11]ਮੂਰਛਾ ਦੁਖ ਅਤ ਪਾਇ ॥ ੨੮ ॥ ਸ੍ਰੀ ਗੁਰ ਤਿਨਹੁ ਪ੍ਰੇਮ ਮਨ ਜਾਨਾ ॥ ਥਿਰੇ ਹੁਤੇ ਤਬ ਬੀਚ ਦਿਵਾਨਾ ॥ ਤਤ ਛਿਨ ਉਠੇ ਤਬੇਲੇ ਆਇ ॥ ਜਹਿੰ

---

੧ ਦੋ ਭਾਈ । ੨ ਨੀਵੀਂ ਜਾਤੀ ਵਾਲੇ ਮਜ਼੍ਹਬੀ । ੩ ਘੋੜਿਆਂ ਦੀ । ੪ ਗੁਰਬਾਣੀ । ੫ ਅੰਮ੍ਰਿਤ ਪਾਨ ਕਰਨ ਲਈ । ੬ ਇੱਛਾ । ੭ ਧਰਮ । ੮ ਬਹੁਤ ਵੱਧਦੀ ਹੈ । ੯ ਮੰਗ ਨਹੀਂ ਸਕਦੇ । ੧੦ ਨਿਸਫਲ । ੧੧ ਬੇਸੁਧ ਹੋ ਗਿਗਾ ।

ਲੱਖਾ ਜੀਵਨ ਤੜਫਾਇ ॥ ੩੦ ॥ ਪਿਖ ਕਰ ਪ੍ਰੇਮ ਭਏ ਗੁਰ ਦਯਾਲ ॥ ਉਠਹੁ ਦੋਊ ਅਬ ਭਏ ਨਿਹਾਲ ॥ ਸੁਨ ਧੁਨ ਅੰਮ੍ਰਿਤ ਸਮ ਜੁਗ ਕਾਨ ॥ ਮ੍ਰਿਤਕ ਹੁਤੇ ਜਨ ਭੇ ਸਵਧਾਨ ॥ ੩੧ ॥ ਬਾਰੰ ਬਾਰ ਬੰਦਨਾ ਠਾਨੀ ॥ ਅਨਕ ਪ੍ਰਕਾਰਨ ਉਪਮ ਬਖਾਨੀ ॥ ਸ੍ਰੀ ਗੁਰ ਕਹਯੋ ਚਹੋ ਸੋ ਮਾਂਗੋ ॥ ਪ੍ਰੇਮ ਵਸੀ ਤੁਹਿ ਭਾ ਵਡਭਾਗੋ ॥ ੩੨ ॥ ਸੁਨਤ ਹਰਖ ਕਰ ਜੋਰ ਉਚਾਰਾ ॥ ਹੇ ਪ੍ਰਭ ਜੇਕਰ ਭਏ ਦਯਾਰਾ ॥ ਖੰਡ [1]ਧਾਰ ਤਬ ਦੇਵਹੁ ਦਾਨ॥ਜਿਹ ਤੇ ਹ੍ਵੈ ਹਮਰੀ ਕਲਯਾਨ ।੩੩॥ ਸੁਨ ਗੁਰ ਬਦਨ ਪ੍ਰਸੰਨ ਉਚਾਰਾ ॥ ਦਯਾ ਸਿੰਘ ਗੁਰ ਢਿਗ ਥੋ ਪਿਆਰਾ ॥ ਅੰਮ੍ਰਿਤ ਤਿਆਰ ਅਬੈ ਸੁਭ ਕੀਜਹਿ ॥ [2]ਜੁਗਹਨ ਕੌ ਛਕਾਇ ਅਬ ਦੀਜਹਿ ।।੩੪।। ਇਨਹੁ ਪ੍ਰੇਮ ਮੈਂ ਅਤ ਚਿਤ ਜਾਨਾ ॥ ਖੰਡ ਧਾਰ ਦਿਹੁ ਇਨ ਕੌ ਦਾਨਾ ॥ ਮਜ਼ਹਬੀ ਸੰਗਯਾ ਇਨ ਕੀ ਹੋਇ ॥ ਸੁਨਤ ਦਯਾ ਸਿੰਘ ਕੀਨੀ ਸੋਇ ॥ ੩੫ ॥ ਜਥਾ ਸਤਿਗੁਰੂ ਮਤਿ ਸਿਖਰਾਈ ॥ ਜੀਵਨ ਸਿੰਘ ਲੱਖਾ ਸਿੰਘ ਭਾਈ ॥ ਮੁਖ ਮਜ਼੍ਹਬੀ ਜੁਗਲੰ ਇਹੁ ਜਾਨੋ ॥ ਕਵਿ ਅਸ ਗੁਰ ਚਰਨਨ ਕੁਰਬਾਨੋ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ ਗ੍ਰੰਥੇ ਦਸਮ ਮਹਿਲੇ ਭਾਈ ਨੰਦ ਸਿੰਘ ਔ ਮਜ਼੍ਹਬੀ ਸਿੱਖਨ ਪ੍ਰਸੰਗ ਬਰਨਨੰ ਨਾਮ ਉਨਵੰਜਮੋਂ ਮੰਦਰਹਿ ॥ ੪੯ ॥

ਦੋਹਰਾ ॥ ਏਕ ਬੇਰ ਸ੍ਰੀ ਸਤਿਗੁਰੂ ਗ੍ਰੀਖਮ ਰੁਤ ਕੇ ਮਾਹਿ ॥
ਮਹਿਲ ਊਪਰੇ ਪਲੰਘ ਥਿਤ ਜਾਨ ਅਰਧ ਨਿਸ਼ ਬਾਹਿ ॥ ੧ ॥

ਚੌਪਈ ॥ ਗੁਰੂ ਮਹਿਲ ਪਾਛਲ ਕੀ [3]ਓਰਾ ॥ ਬਸੈ ਗ੍ਰਿਹ ਇਕ ਸ਼ਿੰਘ ਲਹੌਰਾ ॥ ਅਪਰ ਸਿੰਘ ਮਾਲਾ ਤਿਹ ਨਾਮ ॥ ਤਿਹਤੇ ਲੇਨੇ ਥੇ ਤਿਹ [4]ਦਾਮ ॥ ੨ ॥ ਹਰਿ ਲਹੌਰ ਕੇ ਗ੍ਰਿਹ ਨਿਸ ਆਯੋ ॥ ਮਾਲਾ ਸਿੰਘ ਤਬ ਭਾਖ ਸੁਨਾਯੋ ॥ ਭਾਈ ਲਹੌਰਾ ਸਿੰਘ ਗੁਰ

---

੧ ਖੰਡੇ ਦੀ ਧਾਰਾ ਅੰਮ੍ਰਿਤ । ੨ ਦੋਵਾਂ ਨੂੰ । ੩ ਤਰਫ । ੪ ਦਮੜੇ ਰੁਪੈ ।

ਪਿਆਰੇ ॥ ਦਮੜੇ ਦਿਹੁ ਮੁਹਿ ਅਹਿੰ [1]ਦਰਕਾਰੇ ॥ ੩ ॥ ਆਗੇ ਕਈ ਬੇਰ ਮਹਿ [2]ਜਾਚੇ ॥ ਆਜ ਕਾਲ ਦਿਹਿੰ ਤੁਝੇ [3]ਉਬਾਚੇ ॥ [4]ਰਿਣ ਲੇਕਰ ਦੇਨੋ ਭੀ ਚਹੀਏ ॥ ਬੇ ਕਸੂਰ ਨਹਿੰ ਇਤੋ ਸਤਹੀਏ ॥ ੪ ॥ ਸੁਨਤ ਲਹੌਰਾ ਸਿੰਘ ਉਚਾਰੇ ॥ ਦੇ ਦੇਹੁੰਗਾ ਭਲਕੇ ਗਿਨ ਸਾਰੇ ॥ ਕਹਿ ਮਾਲਾ ਸਿੰਘ ਟਾਲ ਨ ਕੀਜਹਿ ॥ ਅਹਿੰ ਤਹਿ ਪਾਸ ਦੇਹ ਅਬ ਦੀਜਹਿ ॥ ੫ ॥ [5]ਹਰਿ ਲਹੌਰ ਤਬ ਕਹਯੋ ਸੁਨਾਇ ॥ ਮੈਂ ਤੁਮਰੇ ਕਛੁ ਦੇਨੋ ਨਾਇ ॥ ਜਾਹੋ ਅਪਨੋ [6]ਮਗ ਪਕਰੀਜਹਿ ॥ ਜੋ ਚਾਹੋ ਸੋਈ ਪੁਨ ਕੀਜਹਿ ॥ ੬ ॥ ਸੁਨ ਮਾਲਾ ਸਿੰਘ ਤਬੈ ਉਚਾਰਾ ॥ ਤੁਮ ਸੋਂ ਨਹਿ ਬਸ ਚਲੈ ਹਮਾਰਾ ॥ ਦਰਗਹਿ ਮੈਂ ਲੇਵੋਂ ਤੁਹਿ ਪਾਹਿ ॥ ਬੇਸ਼ਕ ਨਹਿੰ ਦੇਹੋ ਅਟਕਾਹਿ ॥ ੭ ॥ ਸੁਨਤ ਲਹੌਰਾ ਸਿੰਘ ਉਚਾਰਾ ॥ ਲੇਖਾ ਨਹਿੰ ਕੋ ਬੂਝਨ ਹਾਰਾ ॥ ਕਲਗੀਧਰ ਗੁਰ ਬਖਸ਼ਨ ਹਾਰਾ ॥ ਮਾਲਾ ਸਿੰਘ ਸੁਨ ਕਹਿ [7]ਇਸ ਢਾਰਾ ॥ ੮ ॥ ਕਰਹੈ ਗੁਰ ਸਹਾਇ ਤੁਹਿ ਤਬੈ ॥ ਹੱਕ ਬਿਗਾਨਾ ਖਾਹੁ ਨ ਜਬੈ ॥ ਅਬ ਤੂ [8]ਰਿਣ ਨਹਿ ਦਿਹੈਂ ਹਮਾਰਾ ॥ ਨਹਿੰ ਹ੍ਵੈ ਹੈ ਤੁਹਿ ਗੁਰ ਰਖਵਾਰਾ ॥ ੯ ॥ ਅਸ ਕਹਿਤੇ ਗਾ ਨਿਜ ਗ੍ਰਿਹ ਮਾਹਿ ॥ ਰਹਯੋ ਲਹੌਰਾ ਸਿੰਘ ਨਿਜ ਠਾਹਿ ॥ ਸ੍ਰੀ ਕਲਗੀਧਰ ਸਭ ਸੁਨ ਪਾਈ ॥ ਨਿਸਾ ਬਿਤੀ ਦਿਨ ਚਢਯੋ ਜਦਾਈ ॥ ੧੦ ॥ ਜੁਗ ਸਿਖ ਨਿਕਟ ਬੁਲਾਵਨ ਠਾਨੇ ॥ ਜੁਗਨ ਬਯਾਨ ਲੀਨ ਗੁਨ ਖਾਨੇ ॥ ਹਰਿ [9]ਲਹੌਰ ਤੇ ਦਾਮ ਦਿਵਾਇ ॥ ਸਿੱਖਯਾ ਦੀਨ ਤਬੈ ਇਸ ਭਾਇ ॥ ੧੧ ॥ ਸਿੰਘ ਧਰਮ ਨਹਿੰ ਏਹੁ ਪਛਾਨੋ ॥ [10]ਰਿਣ ਲੈਕੇ ਨਹਿੰ ਦੇਬੋ ਠਾਨੋ ॥ ਹੱਕ ਬਿਗਾਨੋ ਜੋ ਨਹਿੰ ਖਾਹਿ ॥ ਸਿੰਘ ਸੋਈ ਮਮ ਪਿਆਰੋ ਆਹਿ ॥ ੧੨ ॥ ਸੁਨ ਕਰ ਗੁਰ

---

੧ ਲੜ ਹਨ । ੨ ਮੰਗੇ । ੩ ਕਹਿ ਦਿਆਂਗੇ । ੪ ਕਰਜ਼ਾ ।
੫ ਸਿੰਘ ਭਾਵ ਲਹੌਰਾ ਸਿੰਘ । ੬ ਰਸਤਾ ਪਕੜਨਾ ਕਰ । ੭ ਇਸ ਤਰ੍ਹਾਂ ।
੮ ਕਰਜ਼ਾ । ੯ ਲਹੌਰਾ ਸਿੰਘ ਪਾਸੋਂ ਰੁਪੈ ਦਿਵਾਏ । ੧੦ ਕਰਜ਼ਾ ।

ਸਿੱਖ੍ਯਾ ਸਭ ਮਾਨੀ ॥ ਪੁਨਹਿ ਐਸ ਨਹਿੰ ਕਿਨਹੂ ਠਾਨੀ ॥ ਐਸੇ ਸਤਿਗੁਰ ਦੀਨ ਦਿਆਲਾ ॥ ਸਿੱਖ ਸੁਧਾਰਤ ਹੈਂ ਹਰ ਕਾਲਾ॥੧੩॥

ਦੋਹਿਰਾ ॥ ਏਕ ਬਰਾਗੀ ਮਦਨ ਦਾਸ ਬਹੁ ਜਮਾਤ ਸੰਗ ਜਾਇ ॥
ਪੁਰ ਅਨੰਦ ਮਹਿੰ ਆਇਯੋ ਕੀਨ ਸਿਵਰ ਮੁਦ ਪਾਇ ॥ ੧੪ ॥

ਚੌਪਈ ॥ [1]ਧਨਰ ਬਾਨ ਵਿੱਦ੍ਯਾ ਜਿਹਿ ਆਵੈ॥ ਅਪਨ ਸਮਾਨ ਨ ਕੋਊ ਲਖਾਵੈ ॥ ਜਿਤ ਕਿਤ ਜੀਤੇ [2]ਭਟ ਬਡ ਭੂਪਾ ॥ ਸੁਨੀ ਗੁਰੂ ਦਸਮੇਸਹਿ ਊਪਾ ॥ ੧੫ ॥ ਸਤਿਗੁਰ ਭੀ ਤਿਹ ਬਹੁ ਸਨਮਾਨਾ ॥ ਆਇ ਦਰਸ ਹਿਤ ਬੀਚ ਦਿਵਾਨਾ ॥ ਮਦਨ ਦਾਸ ਕਹਿ ਗੁਰ ਹਮ ਸੁਨੇ ॥ ਧਨਰ ਬਿੱਦਿਆ ਮਾਹਿੰ [3]ਨਿਪੁਨੇ ॥ ੧੬ ॥ [4]ਲੱਛ ਮੋਹਿ ਸੰਗ ਅਬ ਜੇ ਮਾਰੋ ॥ ਜਾਨਹੁ ਤੌ ਮੈਂ ਭਲੀ ਪ੍ਰਕਾਰੋ ॥ ਸੁਨ ਸਤਿਗੁਰ ਤਬ ਲੱਛ ਰਖਾਏ ॥ ਮਦਨ ਦਾਸ ਸਰ ਤੀਨ ਚਲਾਏ ॥ ੧੭ ॥ ਤੀਨ ਏਰ ਹੀ ਖਾਲੀ ਗਯੋ ॥ ਤਬ ਸਤਿਗੁਰ ਨਿਜ ਤੀਰ ਚਲਯੋ ॥ ਏਕ ਦੁਤਿਜ ਤ੍ਰਿਤਜ ਤਹਿੰ ਮਾਰਾ ॥ ਮਦਨ ਦਾਸ ਭਾ [5]ਲਜਜਤ ਭਾਰਾ ॥ ੧੮ ॥ ਤਜ ਕਰ ਮਾਨ ਚਰਨ ਗੁਰ ਗਹੇ ॥ ਕਹ੍ਯੋ ਕਿ ਮੈਂ ਹੰਕਾਰ ਬਡ ਲਹੇ ॥ ਜਿਤ ਨਿਤ ਭਟ ਬਡ ਭੂਪ ਜਤਾਇ॥ ਰਾਵਰ ਤੇ ਅਬ ਹਾਰਿਯੋ ਆਇ ॥ ੧੯ ॥ ਉਪਮਾ ਜਥਾ ਸੁਨੀ ਤਸ ਹੇਰੀ ॥ ਬਖਸ਼ਹੁ ਖਤਾ ਪ੍ਰਭੂ ਅਬ ਮੇਰੀ ॥ ਮੈਂ [6]ਸਹਬਰ ਕੇ ਵਾਕ ਉਚਾਰੇ ॥ ਸੁਨ ਗੁਰ ਕਹ੍ਯੋ ਨ ਚਿੰਤਾ ਧਾਰੇ ॥ ੨੦ ॥ ਪ੍ਰਭ ਕੀ ਮਾਯਾ ਅਗਮ ਅਪਾਰਾ ॥ ਵਾਰ ਪਾਰ ਜਿਨ ਨਾਹਿੰ ਨਿਹਾਰਾ ॥ ਬਿੱਦ੍ਯਾ ਪਾਇ ਨ ਹੰਗਤਾ ਚਹੀਅਹਿ ॥ ਹ੍ਵੈ ਨਿਰਮਾਨ ਸਦਾ ਜਗ ਰਹੀਅਹਿ ॥ ੨੧ ॥ ਸੁਨ ਸਤਿਗੁਰ ਤੇ ਹਰਖ ਬਢਾਯੋ ॥ ਚਰਨਨ ਪਰ ਨਿਜ ਸੀਸ ਨਿਵਾਯੋ ॥ ਬਿਦਾ ਲੀਨ ਗੁਰ ਦਾ ਸਿਰੁਪਾਯੋ ॥

---

੧ ਧੰਨਖ । ੨ ਸੂਰਮੇ । ੩ ਚਤਰ । ੪ ਨਿਸ਼ਾਨ ਪਰ । ੫ ਸ਼ਰਮ ਸਾਰ । ੬ ਬਰਾਬਰੀ ਦੇ ਬਚਨ ।

ਉਪਮ ਰਰੈ ਗੁਰ ਜਿਤਹਿ ਸਿਧਾਯੋ ॥ ੨੨ ॥

ਦੋਹਿਰਾ ॥ ਏਕ ਬੇਰ ਸ੍ਰੀ ਸਤਿਗੁਰੂ ਸਿੱਖ ਪਰਖਬੇ ਕਾਜ ॥
ਸਭ ਸੰਗਤ ਮੈਂ ਹੁਕਮ ਕਿਯ ਐਸ ਗਰੀਬ ਨਿਵਾਜ ॥ ੨੩ ॥

ਚੌਪਈ ॥ ਜਬ ਲਗ ਹਮ ਆਇਸ ਨਹਿ ਹੋਇ ॥ ਤਬ ਲਗ ਸਿਖ ਗ੍ਰਿਹ ਜਾਹਿ ਨ ਕੋਇ ॥ ਸੁਨ ਆਇਸ ਅਸ ਬਿਧ ਗੁਰ ਕੇਰੀ ॥ ਰਹੇ ਸਿੱਖ ਅਖਲੰ ਤਿਹ ਬੇਰੀ ॥ ੨੪ ॥ ਸਭ ਦਰਵਾਜਨ ਪਰ ਗੁਰ ਪੂਰੇ ॥ ਪਹਿਰੇ ਖਰੇ ਕੀਨ ਦ੍ਰਿਢ ਸੂਰੇ ॥ ਅਸ਼ਟ ਦਿਵਸ ਭੀ ਨਹਿੰ ਜਬ ਬੀਤੇ ॥ ਕਿਤਕ ਸਿੱਖ ਭੇ ਸ਼ਰਧਾ ਰੀਤੇ ॥ ੨੫ ॥ ਗ੍ਰਿਹ ਕਾਰਜ ਐਸੇ ਚਿਤ ਆਇ ॥ [1]ਡਗ ਮਗਾਇ ਚਿਤ ਨਹਿੰ ਥਿਤ ਥਾਇ ॥ ਜੋ ਨਿਜ ਕੋ ਬਹੁ ਸ਼ਰਧਾ ਵਾਨੇ ॥ ਸਿੱਖਨ ਮਹਿੰ ਬਹਿ ਕਰੈਂ ਬਖਾਨੇ ॥ ੨੬ ॥ ਤਿਨ ਕੋ ਨਿਸਚੌ ਐਸ ਡੁਲਾਯੋ ॥ ਇਕ ਸਾਥੀ ਕੋ [2]ਮ੍ਰਿਤਕ ਬਨਾਯੋ ॥ਕਰ ਬਿਬਾਨ ਤਿਹ ਊਪਰ ਪਾਯੋ॥ ਚਾਹੁਨ ਢੁਕਯੋ ਅਪਰ ਸੰਗ ਲਾਯੋ ॥ ੨੭ ॥ ਪਠੈਂ ਸ਼ਬਦ ਬੈਰਾਗਹਿ ਰੰਗਾ ॥ ਨਿਭੀ ਪ੍ਰੀਤ ਓਰਕ ਗੁਰ ਸੰਗਾ ॥ ਦਰਵਾਜੇ ਤੇ ਨਿਕਸੇ ਜਾਇ ॥ [3]ਪਹਿਰੂ ਲਖ ਮ੍ਰਿਤ ਅਖਲ ਤਜਾਇ ॥ ੨੮ ॥ ਹਰਖੇ ਸਭ ਅਬ ਭਾ ਛੁਟਕਾਰਾ ॥ ਅੰਤਰਯਾਮੀ ਗੁਰ ਤਿਹ ਬਾਰਾ ॥ ਜਾਨ ਚਰਿੱਤ੍ਰ ਤਿਨ੍ਹੋਂ ਤਿਹ ਬੇਰਾ ॥ ਪਠੈ ਸਿੰਘ ਲਿਆਏ ਸਭ ਘੇਰਾ ॥੨੯॥ [4]ਜਰਦਾਈ ਸਭ ਮੁਖ ਪਰ ਛਾਈ ॥ ਇਕ ਸਿਖ ਕੋ ਗੁਰ ਅਸ ਫੁਰਮਾਈ ॥ ਲੰਗਰ ਤੇ ਚ੍ਵਾਤੋ ਲੇ ਆਵੋ ॥ ਇਸ ਮੁਰਦੇ [5]ਮਸਤਕ ਮਹਿੰ ਲਾਵੋ ॥ ੩੦ ॥ ਸੁਨਤ ਸਿੱਖ ਤਤ ਛਿਨ ਤਸ ਕਰਾ ॥ ਲਗਯੋ ਦਾਗ ਮੁਰਦੋ ਭਜ ਪਰਾ ॥ ਗੁਰ ਯੁਤ ਅਖਲ ਦਿਵਾਨ ਹਸਾਨਾ ॥ ਭੇ

---

੧ ਡਾਵਾਂ ਡੋਲ। ੨ ਮੁਰਦਾ। ੩ ਪਹਿਰੇਦਾਰ। ੪ ਮੀਲਤਨ।
੫ ਮਥੇ ਵਿਚ।

ਸ੍ਵਾਂਗੀ ਸਭ [1]ਲੱਜਜਾਵਾਨਾ ॥ ੩੧ ॥ ਤਬ ਸਭ ਗੁਰ ਚਰਨਨ ਲਪਟਾਇ ॥ ਬਖਸ਼ਹੁ ਗੁਰ ਹਮ ਸਦ ਭੂਲਾਇ ॥ ਸੁਨ ਗੁਰ ਕਹਯੋ ਐਸ ਨਹਿੰ ਚਹੀਅਹਿ ॥ ਗੁਰ ਸੰਗ ਕਪਟ ਕਦਾਪਿ ਨ ਕਹੀਅਹਿ ॥ ੩੨ ॥ ਜਿਤਕ ਨਿਬਾਹੇ ਸਾਚੀ ਪ੍ਰੀਤ ॥ ਇਹੁ ਗੁਰ ਸਿੱਖਨ ਕੀ ਸੁਭ ਰੀਤ ॥ ਬਖਸ਼ ਦੀਨ ਸਭ ਗੁਰ ਤਿਹ ਬੇਰਾ ॥ ਅੰਤਰਯਾਮੀ ਗੁਰ ਸਭ ਹੇਰਾ ॥ ੩੩ ॥ ਅਸ ਬਿਧ ਅਨਕ [2]ਬਿਲਾਸ ਬਿਲਾਸਹਿੰ ॥ ਸਦਾ ਸਹਾਇਕ ਜੋ ਨਿਜ ਦਾਸਹਿੰ ॥ ਹੇ ਮਨ ਤੂੰ ਭੀ ਤਜ [3]ਕੁਟਲਾਈ ॥ ਸਤਿਗੁਰ ਸਾਚੇ ਪਰ ਸ਼ਰਨਾਈ ॥ ੩੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਕਰਜ਼ੇ ਐ ਛਲ ਮ੍ਰਿਤਕ ਪ੍ਰਸੰਗ ਬਰਨਨੰ ਨਾਮ ਪਚਾਸਮੋਂ ਮੰਦਰਹਿ ॥੫੦॥

ਦੋਹਿਰਾ ॥ ਸ੍ਰੀ ਗੁਰ ਗੋਬਿੰਦ ਸਿੰਘ ਕੇ ਚਰਨ ਕਮਲ ਬਲਿਹਾਰ ॥
ਆਨੰਦ ਪੁਰ ਕੇ ਬੀਚ ਜਿਨ ਲਾਈ ਅਧਕ ਬਹਾਰ ॥ ੧ ॥

ਚੌਪਈ ॥ ਬਹੁ ਦੇਸਨ ਕੇ ਸਿਖ ਧਨਵਾਨ ॥ ਬਸੈਂ ਅਨੰਦ ਪੁਰ ਨਿਜ ਸੁਖ ਜਾਨ ॥ ਸਤਿ ਸੰਗਤ ਗੁਰ ਦਰਸਨ ਪਾਵੈਂ ॥ ਐ ਬਿਹਾਰ ਕਰ ਲਾਭ ਉਠਾਵੈਂ ॥੨॥ ਸਤਿਗੁਰ ਸਾਚੇ ਯਹ ਉਪਦੇਸਾ ॥ ਦੇਗ ਤੇਗ ਜਗ ਮਾਹਿੰ ਵਸੇਸਾ ॥ ਧਰਮ ਹੇਤ ਜਿਨ ਤੇਗ ਉਠਾਈ ॥ ਦੀਨਨ ਰੱਖਯਾ ਹਿਤ ਤਨ ਲਾਈ ॥ ੩ ॥ ਇਤ ਯਸ ਉਤ ਗੁਰ ਪੁਰੀ ਸਿਧਾਰੈਂ ॥ ਨਹਿ ਸੰਸਾ ਇਸ ਮਾਹਿੰ ਬਿਚਾਰੈਂ ॥ ਪੁਨ ਜਿਨ ਜਗ ਮਹਿੰ ਦੇਗ ਚਲਾਈ ॥ ਆਇ ਜਾਇ ਸਿੱਖ ਸਾਧ ਸਬਾਈ॥੪॥ ਹ੍ਵੈ ਨਿਰਮਾਨ ਛਕਾਵਹਿ ਅੰਨਯ ॥ ਜਗ ਮਹਿੰ ਸੋਈ ਸਿੱਖ ਹੈ ਧਨਯ॥ ਅਸ ਉਪਦੇਸ ਸਿੱਖਨ ਗੁਰ ਪਾਇ ਕਿਤਕ ਸਿਖਨ ਤਹਿੰ ਲੰਗਰ ਲਾਇ ॥ ੫ ॥ ਸਾਧ [4]ਅਤਿੱਥਿ ਸਿੱਖ ਜੋ ਆਵੈਂ ॥ ਤਿਨ ਕੌ ਹਿਤ ਸੋਂ ਭੋਜਨ ਖ੍ਵਾਵੈਂ ॥ ਦੇਗ ਚਲਾਵਨ ਹਾਰਨ ਕੇਰਾ ॥ਜਿਤ ਕਿਤ ਪਸਰਯੋ

[1] ਸ਼ਰਮਸਾਰ। [2] ਕੌਤਕ ਕਰਦੇ ਹਨ। [3] ਕੁਟਲਤਾਈ। [4] ਸਾਧੂ ਅਭਿਆਗਤ।

ਸੁਜਸ ਘਨੇਰਾ ॥ ੬ ॥ ਤਿਨ ਯਸ ਹੇਰ ਅਪਨ ਯਸ ਹੇਤੇ ॥ ਲੰਗਰ ਲਾਇ ਕਿਤਕ ਨਿਕੇਤੇ ॥ ਸਾਧ ਕਿਸੀ ਕੋ ਨਾਹਿੰ ਅਚਾਵਹਿੰ ॥ ਨਾਮ ਵਰੀ ਹਿਤ ਦੰਭ ਦਿਖਾਵਹਿੰ ॥੭॥ ਕਈ ਬੇਰ ਤਿਨ ਬੀਚ ਦਿਵਾਨਾ॥ ਨਿਜ ਮਹਿਮਾ ਨਿਜ ਮੁਖਹੁ ਬਖਾਨਾ ॥ ਦੇਗ ਅਧਕ ਹਮ ਗੁਰ ਹਿਤ ਦੇਵੈਂ ॥ ਜੋ ਜਿਸ ਕਾਲ ਆਇ ਸੋ ਲੇਵੈਂ ॥ ੮ ॥ ਜੋ ਸਿਖ ਦਾਤੇ ਕਬੀ ਨ ਏਲੇ ॥ ਸ੍ਰੀ ਸਤਿਗੁਰੁ ਚਾਹਯੋ ਸਭ ਤੋਲੇ ॥ ਏਕ ਨਿਸਾ ਜਬ [1]ਤਮ ਪਸਹਾਨਾ ॥ ਸਤਿਗੁਰ ਧਾਰਯੋ ਸੰਤਨ ਬਾਨਾ ॥ ੯ ॥ ਜੋ ਸਿਖ ਦੇਗ ਚਲਾਵਨ ਹਾਰੇ ॥ ਦਾਤੇ ਕੈ [2]ਗਪੌੜ ਜੋ ਭਾਰੇ ॥ ਸਭ ਕੈ [3]ਸਿਵਰ ਸਿਧਾਇ ਪਿਆਰੇ ॥ ਸੱਤਿਨਾਮ ਮੁਖ ਊਚ ਉਚਾਰੇ ॥ ੧੦ ॥ ਕੋ ਕਹਿ ਸਾਧ ਨ ਤਿਆਰ ਪ੍ਰਸਾਦਿ ॥ ਕੋ ਕਹਿ ਬਰਤਯੋ ਤੁਝ ਤੇ ਆਦ ॥ ਕੋ ਕਹਿ ਅਬ ਨਹਿੰ ਭੋਗ ਲਗਾਯੋ ॥ ਕਿਨ ਕਿਨ ਟੁਕਰੋ [4]ਬਾਸੋ ਪਾਯੋ ॥ ੧੧ ॥ ਕੇਤਕ ਜੋ ਸਿਖ ਗੁਰੂ ਪਿਆਰੇ ॥ ਦੀਨ ਪ੍ਰਸਾਦੇ ਸੁਭ ਹਿਤ ਧਾਰੇ ॥ ਇਮਤਿਹਾਨ ਲੇ ਸਭ ਇਹ ਭਾਇ ॥ ਆਇ ਸਿਵਰ ਸਭ ਜਗ ਕੇ ਰਾਇ ॥ ੧੨ ॥ ਨਿਸ ਬੀਤੀ ਜਬ ਲਗਯੋ ਦਿਵਾਨ ॥ ਚਲੀ ਦੇਗ ਪੁਨ ਬਾਤ ਮਹਾਨ ॥ ਨਿਸ ਕੀ [5]ਝੋਲੀ ਗੁਰੂ ਬਿਲਾਸੀ ॥ ਮੰਗਵਾਈ ਦਿਖਰਾਈ ਰਾਸੀ ॥ ੧੩ ॥ [6]ਅਮਕ ਕਹਿਤ ਥੇ ਲੰਗਰ ਲਾਯੋ ॥ ਤਿਹ ਗ੍ਰਿਹ ਤੇ ਮੈਂ [7]ਛੂਛੋ ਆਯੋ ॥ ਅਮਕੇ ਬਾਸੋ ਟੁਕਰੋ ਦੀਨੋ ॥ ਕਿਸਹੂ ਭੋਗ ਨ ਲਾਵਨ ਕੀਨੋ ॥ ੧੪ ॥ ਅਮਕ ਅਮਕ ਇਹੁ ਦੀਨ ਪ੍ਰਸਾਦਾ ॥ ਤਿਨ ਪਰ ਭੇ ਹਮ ਅਤ ਅਹਿਲਾਦਾ ॥ ਲੰਗਰ ਨਾਮ ਤਿਸੀ ਕੋ ਅਹੇ ॥ ਜਾਇ ਸਾਧ ਨਹਿੰ ਭੂਖੋ ਰਹੇ ॥ ੧੫ ॥ ਦਰ ਤੇ ਕਬ ਕੋ ਜਾਇ ਨ ਖਾਲੀ ॥ ਗੁਰ ਲੰਗਰ ਇਹੁ ਨੀਕੀ ਚਾਲੀ ॥ ਅੰਨ ਸਮਾਨ ਦਾਨ ਨਹਿੰ ਅੰਨਜ ॥ ਨਿਰ

---

[1] ਹਨੇਰਾ ਪਸਰਿਆ । [2] ਗਪਾਂ ਮਾਰਨ ਵਾਲੇ । [3] ਡੇਰਿਆਂ ਵਿਚ । [4] ਬਹੀ ਰੋਟੀ ਦਾ ਟੁਕੜਾ । [5] ਰਾਤ ਦੀ ਝੋਲੀ ਵਿਚ । [6] ਫਲਾਣੇ । [7] ਖਾਲੀ ।

ਅਭਿਮਾਨ ਦੇਹ ਸੋ ਧੰਨਜ ॥ ੧੬ ॥ ਸੁਨਤ ਗਪੌੜੂ ਸਿਖ [1]ਲਜਾਇ॥
ਸਾਚੇ ਸਦਾ ਹਰਖ ਕੋ ਪਾਇ ॥ ਹੇ ਮਨ ਤੂੰ ਭੀ ਸਾਚ ਕਮਾਇ ॥
ਹੋਵਹਿੰ ਸਤਿਗੁਰ ਸਦਾ ਸਹਾਇ ॥ ੧੭ ॥ ਇਹੁ ਚਰਿੱਤ੍ਰ ਗੁਰ ਇਸ
ਹਿਤ ਧਾਰਾ ॥ ਰਹੇ ਸੁਚੇਤ ਜੁ ਸਿੱਖ ਹਮਾਰਾ ॥ ਔਰ ਸਚਾਈ ਪਰ
ਦ੍ਰਿੜ੍ਹ ਰਹੈ ॥ ਲੋਕ ਦਿਖਾਵਾ ਮੂਲ ਨ ਚਹੈ ॥ ੧੮ ॥

ਦੋਹਿਰਾ ॥ ਸਿਰੀ ਚੰਦ ਕੀ ਬੰਸ ਮਹਿੰ ਧਿਆਨ ਦਾਸ ਇਕ ਸਾਧ ॥
ਬੀੜ ਬੰਨੋ ਤੇ ਚਿਤ੍ਰਯੋ ਗ੍ਰੰਥ ਸਾਹਿਬ ਇਕ ਆਦ ॥ ੧੯ ॥

ਚੌਪਈ ॥ ਪੁਰ ਅਨੰਦ ਗੁਰ ਕੇ ਢਿਗ ਲਿਆਯੋ ॥ ਚਹਯੋ
ਦਸਤਖਤ ਗੁਰ ਕਰਵਾਯੋ ॥ ਨੰਦ ਚੰਦ ਗੁਰ ਕੋ ਦੀਵਾਨ ॥ ਸੰਪਾ
ਗੋਤ ਡਰੋਲੀ ਜਾਨ ॥ ੨੦ ॥ ਸਾਧ ਹੁਤੇ ਤਿਹ ਦੇਸਹਿ ਕੇਰਾ ॥ ਨੰਦ
ਚੰਦ ਢਿਗ ਕੀਨਸ ਡੇਰਾ ॥ ਕਹਯੋ ਸਾਧ ਤੂੰ ਗੁਰੂ ਦਿਵਾਨ ॥ ਸਹੀ
ਪਵਾਇ ਦੇਹੁ ਗੁਨ ਖਾਨ ॥ ੨੧ ॥ ਪਿਖ ਕਰ ਸ਼੍ਰੀ ਗ੍ਰੰਥ ਆਮੋਲਾ ॥
ਹਿਰਦਾ ਨੰਦ ਚੰਦ ਕਾ ਡੋਲਾ ॥ ਰਖਯੋ ਗ੍ਰੰਥ ਨਿਜ ਢਿਗ ਹਰਖਾਇ॥
ਕਹਯੋ ਕਿ ਧਯਾਨ ਦਾਸ ਅਬ ਜਾਇ ॥ ੨੨ ॥ ਪੰਚਮ ਗੁਰ ਜਿਹ
ਦਿਵਸ ਮਝਾਰਾ ॥ ਗ੍ਰੰਥ ਹਰੀ ਮੰਦਰ ਪਰਚਾਰਾ ॥ ਤਿਹ ਦਿਨ ਗੁਰੂ
ਸਹੀ ਕਰਵਾਵਹੁ ॥ ਇਸ ਮਹਿੰ ਤੁਮਰੋ ਭਲਾ ਲਖ਼ਾਵਹੁ ॥ ੨੩ ॥
ਆਪ ਆਇ ਕੈ ਪੁਨਹਿ ਲਹੀਜਹਿ ॥ ਅਬ ਜਹਿੰ ਚਾਹੋ ਰਟਨ ਤਹਿੰ
ਕੀਜਹਿ ॥ ਅਸ ਪਰਚਾਇ ਸਾਮ ਕੌ ਟਾਰਾ ॥ ਪਾਛੇ ਕੀਨ ਐਸ
ਪਰਕਾਰਾ ॥ ੨੪ ॥ ਗ੍ਰੰਥ ਡਰੋਲੀ ਧਾਮ ਪਠਾਯੋ ॥ ਮਨ ਮਹਿੰ ਅਤ
ਤਿਹ ਹਰਖ ਮਨਾਯੋ ॥ ਸਾਧ ਆਇ ਜਬ [2]ਜਾਚਨ ਕੀਨ ॥ਨੰਦਚੰਦ
ਪੁਨ ਟਾਲਾ ਦੀਨ ॥ ੨੫ ॥ ਕਹਯੋ ਸੰਤ ਹੇ ਨੰਦ ਚੰਦ ਭਾਈ ॥
ਦੇਹੁ ਗ੍ਰੰਥ ਮਹਿੰ ਛੋਡੋਂ ਨਾਈ ॥ ਹੋਇ ਗ੍ਰੰਥ ਤਬ ਦੇ ਹੈ ਤਿਸੇ ॥
ਖਪਯੋ ਸਾਧ ਇਸ ਤੇ ਭਾ [3]ਰਿਸੇ ॥ ੨੬ ॥ ਸਤਿਗੁਰ ਢਿਗ ਜਾ

੧ ਧਰਮ ਸਾਰ । ੨ ਮੰਗਣਾ ਕੀਤਾ । ੩ ਗੁਸੇ ਵਿਚ ।

ਅਰਜ ਗੁਜਾਰੀ ॥ ਸੁਨ ਸ੍ਰੀ ਸਤਿਗੁਰ ਕਿਰਪਾ ਧਾਰੀ ॥ ਨੰਦ ਚੰਦ ਕੋ
ਕਹਯੋ ਬੁਲਾਇ ॥ ਗ੍ਰੰਥ ਸਾਹਿਬ ਦੇਵਹੁ ਇਸ ਲਿਆਇ ॥ ੨੭ ॥
ਸਤਿ ਬਚਿ ਕਹਿ ਪੁਨ ਨਹਿੰ ਤਹਿ ਦੀਨਾ ॥ ਉਲਟੋ ਸਾਧ ਮਾਰਬੋ
ਕੀਨਾ ॥ ਪੁਨਾ ਸਾਧ ਸਤਿਗੁਰ ਢਿਗ ਆਯੋ ॥ [੧]ਅਸ਼੍ਰ ਬਹਾਵਤ
ਅਰਜ਼ ਸੁਨਾਯੋ ॥ ੨੮ ॥ ਸੁਨ ਸਤਿਗੁਰ ਅਤਿ ਰੋਸ ਉਚਾਰਾ ॥
[੨]ਗਹਿ ਲਿਆਵੋ ਨੰਦੂ ਬਿਨ ਬਾਰਾ॥ ਕਰੋ [੩]ਕੋਰੜਨ ਕੀ ਬਹੁ ਮਾਰਾ॥
ਸੁਨ ਕਰ ਸਿੱਖ ਗਏ ਬਿਨ ਬਾਰਾ ॥ ੨੯ ॥ ਆਗੇ ਨੰਦ ਚੰਦ ਗਯੋ
ਸਿਧਾਰਾ ॥ ਸਿੱਖ ਆਇ ਕਹਯੋ ਗੁਰੂ ਉਦਾਰਾ ॥ ਭਾਗ ਗਯੋ ਲੈਕੈ
ਇਕ [੪]ਘੋਰਾ ॥ ਆਗੇ ਜਯੋਂ ਬਚ ਹ੍ਵੈ ਪ੍ਰਭ ਤੋਰਾ ॥ ੩੦ ॥ ਕਰੈਂ
ਤਥਾ ਸੁਨ ਗੁਰੂ ਉਚਾਰਾ ॥ ਤਜੋ ਦੁਰਾਤਮ ਕੋ ਇਹ ਬਾਰਾ ॥ ਗ੍ਰੰਥ
ਸਾਹਿਬ ਜੋ ਤਿਸੇ [੫]ਦੁਰਾਯੋ ॥ ਦਰਸੈ ਤਿਸ ਹ੍ਵੈ [੬]ਅੰਧ ਤਦਾਯੋ ॥੩੧॥
ਅਰ ਜਿਹ [੭]ਕੋਰੜਾਨ ਤੇ ਭਾਗਾ ॥ [੮]ਕੋਸਠ ਤੇ ਗਿਰ ਪੜੇ ਕੁਭਾਗਾ ॥
ਐਸ ਸ੍ਰਾਪ ਦੀਨੋ ਗੁਰ ਤਬੈ ॥ ਪਹੁਚਯੋ ਨੰਦੂ ਗ੍ਰਿਹ ਮਹਿੰ ਜਬੈ ॥
੩੨ ॥ ਹਰਖਤ ਸਭ ਮਹਿੰ ਐਸ ਉਚਾਰੇ ॥ ਗ੍ਰੰਥ ਸਾਹਿਬ ਅਬ ਪਾਸ
ਹਮਾਰੇ ॥ ਹ੍ਵੈ ਹੈ ਪੂਜਾ ਜਗਤ ਮਝਾਰੇ ॥ ਜਥਾ ਧੀਰ ਮਲ ਪੁਰ
ਕਰਤਾਰੇ ॥ ੩੩ ॥ ਅਸ ਮਨ ਗਰਬਤ ਗ੍ਰੰਥ ਪ੍ਰਕਾਸ਼ਾ ॥ ਜਬ
ਦਰਸਯੋ ਦ੍ਰਿਗ ਦ੍ਵੈ ਭੇ ਨਾਸ਼ਾ ॥ ਭਯੋ ਅੰਧ ਮਨ ਬਹੁ ਪਛਤਾਯੋ ॥
ਕੋਸ਼ਠ ਤੇ ਗਿਰ ਕੈ ਮ੍ਰਿਤਬਾਯੋ ॥ ੩੪ ॥ ਹੇ ਮਨ ਲਾਲਚ ਅਤ
ਦੁਖਦਾਈ ॥ ਨੰਦ ਚੰਦ ਕਸ [੯]ਅਧੁਗਤ ਪਾਈ॥ ਯਾਂਤੇ ਮਨ ਲਾਲਚ
ਤਜ ਦੀਜਹਿ ॥ ਸਤਿਗੁਰ ਪਾਦਮ ਪ੍ਰੇਮ ਕਰੀਜਹਿ ॥ ੩੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਲੰਗਰ

---

੧ ਅਖਾਂ ਵਿਚੋਂ ਹੰਝੂ ਡਿਗਦਿਆਂ ਬੇਨਤੀ ਕੀਤੀ । ੨ ਪਕੜਕੇ । ੩ ਲਾਠੀ ਦੀ । ੪ ਘੋੜਾ । ੫ ਛੁਪਾਯਾ ਹੈ । ੬ ਅੰਨ੍ਹਾਂ । ੭ ਕਰੋੜਾਂ ਵਿਚੋਂ । ੮ ਕੋਠੇ ਤੋਂ । ੯ ਨੀਚ ਗਤੀ ਨੂੰ ਪਾਇਆ ।

ਪਰਖਨ ਔ ਨੰਦ ਚੰਦ ਸ੍ਰਾਪ ਪ੍ਰਸੰਗ ਬਰਨਨੰ ਨਾਮ ਇਕਵੰਝਮੋਂ ਮੰਦਰਹਿ ॥ ੫੧ ॥

ਦੋਹਿਰਾ ॥ ਸ੍ਰੀ ਸਿੰਘ ਗੋਬਿੰਦ ਗੁਰੂ ਜੀ [1]ਸ਼ਤਦ੍ਰਵ ਤਟ ਪੁਰ ਮਾਹਿ ॥
ਆਵਹਿ ਸੰਗਤ ਨਈ ਨਿਤ ਮੇਲਾ ਲਗਯੋ ਰਹਾਹਿ ॥ ੧ ॥

ਚੌਪਈ ॥ ਦਿਸ ਪਿਸ਼ੌਰ ਸੰਗਤ ਇਕ ਬੇਰਾ ॥ ਪੁਰ ਬਜਰੂੜ ਆਇ ਕਿਯ ਡੇਰਾ ॥ ਪੁਰ ਅਨੰਦ ਤੇ ਪਾਰ ਸੁ ਜਾਨੋ ॥ ਰੰਘਰ ਗੁੱਜਰ ਬਸੈ ਮਹਾਨੋ ॥ ੨ ॥ ਨਿਕਸੇ ਪੁਰ ਤੇ ਸ਼ੈ ਹਥਿਆਰੇ ॥ ਸੰਗਤ ਕੋ ਹਿਤ ਲੂਟਬੋ ਮਾਰੇ ॥ ਪ੍ਰਥਮਹਿ ਕਈ ਬੇਰ ਲੂਟ ਮਾਰੀ ॥ ਅਬ ਭੀ ਚਾਹਯੋ ਤੈਸ ਪ੍ਰਕਾਰੀ ॥ ੩ ॥ ਪਰ ਜਬ ਨਿਕਟ ਤਿਨੋ ਢਿਗ ਹੋਏ ॥ ਤਿਨ ਮਹਿ ਸਿੰਘ [2]ਪਯੂਖੀ ਜੋਏ॥ਨਿਜ ਮਹਿ ਯਹ ਗੁਰਮਤੋ ਪਕਾਯੋ॥ ਕਿਤਕ ਬੇਰ ਇਨ ਸਿਖਨ ਲੁਟਾਯਾ ॥ ੪ ॥ ਅਬ ਹਮ ਕੋ ਗੁਰ ਅੰਮ੍ਰਿਤ ਦੀਨੋ ॥ ਐਸਤ੍ਰਨ ਕੇ ਧਾਰਨ ਕੀਨੋ ॥ ਕਰੈਂ ਇਨਹੂੰ ਸੰਗ ਅਬੈ ਲਰਾਈ॥ ਅਸ ਕਹਿ ਤਿਆਰ ਬੰਦੂਕ ਕਰਾਈ ॥ ੫ ॥ ਰੰਘਰ ਗੁੱਜਰ ਜਬ [3]ਨਿਯਰਾਇ ॥ [4]ਡੰਭ ਬੰਦੂਕਨ ਕਿਤਕ ਗਿਰਾਇ ॥ ਭਗੇ ਅਪਰ ਨਿਜ ਲੈ ਕਰ ਪ੍ਰਾਨਾ ॥ ਸਿੰਘਨ ਪਾਛਾ ਤਿਨ ਕੋ ਠਾਨਾ ॥ ੬ ॥ ਪੁਰੀ ਮਾਹਿੰ ਪਰਬੇਸੇ ਜਾਇ ॥ ਗਯੋ ਖਾਲਸਾ ਜੀ [5]ਪ੍ਰਵਸਾਇ ॥ ਲੂਟ ਮਾਰ ਤਬ ਐਸ ਮਚਾਈ ॥ ਪਾਛਲ ਬਾਕੀ ਲੀਨ ਸਵਾਈ ॥ ੭ ॥ [6]ਅਰਾ ਸੁ ਮਰਾ ਬਚਾ ਜੋ ਡਰਾ ॥ ਰੋਹਬ ਸਿੰਘਨਕਾ ਐਸੋ ਪਰਾ ॥ ਤਿਹ ਤੇ ਚਲ ਪੁਰ ਆਨੰਦ ਆਏ॥ ਸ੍ਰੀ ਗੁਰ ਕੋ ਸਭ [7]ਬ੍ਰਿਥਾ ਸੁਨਾਏ ॥ ੮ ॥ ਹੇ ਗੁਰ ਤੌ ਕਿਰਪਾ ਬਲ ਧਾਰਾ ॥ ਲੂਟਨ ਹਾਰ ਕੋ ਲੂਟ ਸੁ ਮਾਰਾ ॥ ਨਤ ਹਮ ਥੇ ਅਬ ਸੌਂਯੇ ਸਾਰੇ ॥ ਕਈ ਬੇਰ ਇਨ

੧ ਸਤਲੁਜ ਕਿਨਾਰੇ। ੨ ਅੰਮ੍ਰਿਤ। ੩ ਨਜ਼ਦੀਕ। ੪ ਗੋਲੀ ਨਾਲ। ੫ ਪ੍ਰਵੇਸ਼ ਕੀਤਾ। ੬ ਸਾਹਮਣੇ ਆਕੇ ਅੜ ਗਿਆ ਸੋ ਮਰ ਗਿਆ ਕਈ ਡਰ ਕਰਕੇ ਬਚ ਗਏ। ੭ ਹਾਲਤ।

ਲੂਟੇ ਮਾਰੇ ॥ ੯ ॥ [1]ਸੁਧਾ ਛਕਾਯੋ [2]ਸ਼ਸਤ੍ਰ ਗਹਾਇ ॥ ਥੋ [3]ਸਯਾਰ ਅਬ ਸ਼ੇਰ ਬਨਾਇ ॥ ਸੁਨ ਹਰਖੇ ਗੁਰ ਬਚਨ ਬਖਾਨੋਂ ॥ ਐਸ ਯੋਗ ਅਹਿ ਬਲ ਦਿਖਰਾਨੋਂ ॥ ੧੦ ॥ ਤੁਮਰੋ ਸਦਾ ਅਕਾਲ ਸਹਾਇ ॥ ਦ੍ਰਿੜ ਰਾਖਹੁ ਨਿਸਚੋ ਮਨ ਮਾਇ ॥ ਸੁਨ ਹਰਖਤ ਹ੍ਵੈ ਬੰਦਨ ਠਾਨੀ॥ ਪਸਰੀ ਬਾਤ ਸਗਲ ਅਸਥਾਨੀ ॥ ੧੧ ॥ ਗੁਰ ਸਿੰਘਨ ਬਜਰੂਤਿਹਿ ਮਾਰਾ ॥ ਸੰਗਤ ਦਿਸ ਪੁਨ ਕਿਸ ਨ ਨਿਹਾਰਾ ॥ ਚਹੁ ਦਿਸ ਤੇ ਆਵਹਿਂ ਸੁਖ ਸਾਥਾ ॥ ਦਰਸ ਸਪਰਸਹਿਂ ਦੀਨਾ ਨਾਥਾ ॥ ੧੨ ॥ ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਬੈਠੇ ਬੀਚ ਦਿਵਾਨ ॥

ਸਿੰਘ ਸੁਖਮਨੇ ਜੋਰ ਕਰ ਬਿਨਤੀ ਕੀਨ ਬਖਾਨ ॥ ੧੩ ॥

ਚੌਪਈ ॥ ਹੇ ਗੁਰ ਮੈਂ ਥੋ ਪਾਠ ਕਰੰਤਾ ॥ ਅਸ਼ਟਪਦੀ ਜੁਗ [4]ਸੇਸ ਰਹੰਤਾ ॥ ਰਾਗੀ ਆਇ ਵਾਰ ਕੋ ਲਾਯੋ ॥ ਨਹਿਂ ਅਟਕੇ ਮੈਂ ਬਹੁ ਅਟਕਾਯੋ ॥ ੧੪ ॥ ਭੋਗ ਸੁਖਮਨੀ ਪਾਨ ਨ ਦੀਨੋ ॥ ਭੇ ਤਨਖਾਹੀ ਇਨਹੁ ਕਹੁ ਚੀਨੋ ॥ ਯਹ ਸੁਨ ਰਾਗੀ ਉਠ ਕਰ ਜੋਰੇ ॥ ਅਰਜ਼ੀ ਸੁਨੀਅਹੁ ਪ੍ਰਭ ਜੀ ਮੋਰੇ ॥ ੧੫ ॥ ਹਮ ਕੀਰਤਨ ਕੋ ਭੋਗ ਨ ਪਾਯੋ ॥ ਸ਼ਬਦ ਅਪਰ ਥੇ ਚਹਿਤ ਸੁਨਾਯੋ ॥ ਗਿਆਨੀ ਸਿੰਘ ਬੰਦ ਮੁਹਿ ਕਰਯੋ ॥ ਕਥਾ ਗਿਰਾ ਗੁਰ ਲਾਗ ਉਚਰਯੋ ॥ ੧੬ ॥ ਇਹ ਤੇ ਯਹ ਤਨਖਾਹੀਆ ਭਯੋ ॥ ਆਗੇ ਮਾਲਕ ਹੋ ਜਿਮ ਚਯੋ ॥ ਸੁਨ ਤਿਨ ਤੇ ਸ੍ਰੀ ਮੁਖਹੁੰ ਉਚਾਰਾ ॥ ਸੁਨਹੁ ਖਾਲਸਾ ਜੀ [5]ਨਿਰਧਾਰਾ ॥ ੧੭ ॥ ਪਾਠ ਸੁਨਾਵਨ ਹਾਰੇ ਐਸੇ ॥ [6]ਭੁਜੇ ਬਦਾਮ ਬ੍ਰਤਾਵੇ ਜੈਸੇ ॥ ਕੀਰਤਨੀਏਂ ਐਸੇ ਮਨ ਜਾਨਹੁ ॥ ਦਾਲ ਪ੍ਰਸਾਦਾ ਜਥਾ ਛਕਾਨਹੁ ॥ ੧੮ ॥ ਗਯਾਨੀ [7]ਪੰਚਾਮ੍ਰਤ ਛਕਵਾਯੋ ॥ ਪੁਨਹ ਸੁਨਹੁ ਦੁਤਿਯੋ ਇਸ ਭਾਯੋ ॥ ਖੇਤੀ ਸੰਗਤ ਗੁਰ ਕੀ ਜਾਨੋ ॥ ਬਾਨੀ ਪਠਤ ਕ੍ਰਿਸਾਨ

---

੧ ਅੰਮ੍ਰਤ । ੨ ਸ਼ਸਤ੍ਰ ਪਕੜਾਏ । ੩ ਗਿਦੜ । ਬਾਕੀ । ੫ ਨਿਰਨੇ ਕਰਕੇ । ੬ ਛੋਲੇ । ੭ ਕੜਾਹ ਪ੍ਰਸ਼ਾਦ ।

ਸਮਾਨੋ ॥ ੧੯ ॥ [1]ਕੂਪ [2]ਅੰਭ ਤੇ ਸਿੰਚਤ ਰਹਯੋ ॥ ਰਾਗੀ ਸਿੰਘਨ ਨਦੀ ਸਿੰਚਯੋ ॥ ਗਯਾਨੀ ਆਇ ਝੜੀ ਤਿਨ ਲਾਈ ॥ ਊਚ ਨੀਚ ਥਲ ਕੋ ਤ੍ਰਿਪਤਾਈ ॥ ੨੦ ॥ ਪ੍ਰਥਮਹਿ ਬਾਨੀ ਪਾਠ ਕਰੱਯਹਿ ॥ ਪੁਨਹਿੰ ਕੀਰਤਨ ਸੁਨਬੋ ਚਹੀਅਹਿ ॥ ਪਾਛੇ ਕਥਾ ਸੁਨਹੁ ਧਰ ਪ੍ਰੇਮਾ ॥ ਅਸ ਕਰਤੇ ਨਿਤ ਪਾਵਹੁ [3]ਛੇਮਾ ॥ ੨੧ ॥ ਸੁਨ ਸੰਗਤ ਤਬ ਬਹੁ ਹਰਖਾਈ ॥ ਕਰਬੇ ਲਗੇ ਜਥਾ ਗੁਰ ਗਾਈ ॥ ਜਿਹ ਤੇ ਅਨਗਹ ਸੁਭ ਗਤ ਪਾਈ॥ਅਬ ਲਗ ਰੀਤ ਗੁਰੂ ਘਰ ਮਾਈ॥੨੨॥

ਦੋਹਿਰਾ ॥ ਏਕ ਦਿਵਸ ਦੀਵਾਨ ਮਧ ਸ੍ਰੀ ਸਤਿਗੁਰੂ ਥਿਰਾਇ ॥
ਦੱਖਣੀ ਓਅੰਕਾਰ ਕੋ ਸਿਖ ਨੇ ਪਾਠ ਅਲਾਇ ॥ ੨੩ ॥

ਚੌਪਈ ॥ ਸੁਨ ਗੁਰ ਇਕ ਸਿਖ ਕੋ ਫੁਰਮਾਯੋ ॥ ਇਸ ਸਿਖ ਮੁਖ ਧੱਪੇ ਪੰਜ ਲਾਯੋ ॥ ਸੁਨਤ ਸਿੱਖ ਗਿਨ ਕੈ ਪੰਜ ਮਾਰੇ ॥ ਭੇ ਹਰਾਨ ਪਿਖ ਕੈ ਸਿਖ ਸਾਰੇ ॥੨੪॥ ਹਾਥ ਜੋਰ ਕੈ ਅਰਜ ਗੁਜਾਰੀ ॥ ਹੇ ਸਤਿਗੁਰ ਭਾ ਸੰਸਾ ਭਾਰੀ ॥ ਬਾਨੀ ਪਠਨ ਹਾਰ ਮਰਵਾਯੋ ॥ ਯਾ ਮਹਿੰ ਹੇਤੁ ਕੌਨ ਜਨਾਯੋ ॥ ੨੫ ॥ ਸੁਨ ਸ੍ਰੀ ਸਤਿਗੁਰ ਜੀ ਫੁਰਮਾਯੋ॥ ਇਸ ਨੇ ਪਾਠ ਅਸ਼ੁੱਧ ਅਲਾਯੋ ॥ ਹੈ ਅਸ਼ੁੱਧ ਤੇ ਅਰਥ ਅਨਰਥਾ ॥ ਪਾਠਕ ਯੋਗ ਬੂਝਬੇ ਅਰਥਾ ॥੨੬॥ ਬਾਣੀ ਗੁਰ ਕੀ ਦੇਹ ਪਛਾਨੋ ॥ ਪਾਠ ਅਸੁੱਧ ਐਸ ਮਨ ਜਾਨੋ ॥ ਜਥਾ ਗੁਰੂ ਕੇ ਅੰਗ ਛਿਦਾਯੋ ॥ ਫਲ ਤੇ ਕਹਾਂ ਸਜ਼ਾ ਸੋ ਪਾਯੋ ॥ ੨੭ ॥ ਇਸ ਹਿਤ [4]ਦੰਡ ਇਸੇ ਹਮ ਦੀਨਾ ॥ ਸੁਭ ਕਾਰਜ ਨਹਿੰ ਇਸ ਨੇ ਕੀਨਾ ॥ ਸੁਨ ਸਿੱਖਨ ਕਰ ਜੋਰ ਉਚਾਰੇ ॥ ਹੇ ਗੁਰ ਹਮ ਅਜਾਨ ਮਤ ਭਾਰੇ ॥ ੨੮ ॥ ਕਿਹ ਬਿਧ ਇਸ ਸਿਖ ਪਾਠ ਅਲਾਯੋ ॥ ਸੁੱਧ ਪਾਠ ਕਿਹ ਬਿ[illegible] ਸਮਝਾਯੋ ॥ ਸੁਨ ਸਤਿਗੁਰ ਤਬ ਕੀਨ ਉਚਾਰਾ ॥ ਦਖਣੀ ਓਅੰਕਾਰ ਮਝਾਰਾ ॥ ੨੯ ॥ ਯਥਾ—ਕਰਤੇ ਕੀ ਮਿਤ ਕਰਤਾ ਜਾਣੈ ਕੇ ਜਾਣੈ

[1] ਖੂਹ। [2] ਜਲ। [3] ਕਲਿਆਨ। [4] ਡੰਡ।

ਗੁਰ ਸੂਰਾ ॥

ਚੌਪਈ ॥ ਇਸ ਸਿਖ ਨੇ ਅਸ ਪਾਠ ਉਚਾਰਾ ॥ ਅਰਥ ਲੇਹੁ ਇਸ ਕੋ ਨਿਰਧਾਰਾ ॥ ਕਰਤੇ ਕੀ ਗਤ ਕਰਤਾ ਜਾਣੇ ॥ ਸੂਰਾ ਗੁਰ ਨਹਿੰ ਸਕੈ ਪਛਾਣੇ ॥ ੩੦ ॥ ਗੁਰ ਨਿੰਦਾ ਭੀ ਇਸ ਕੇ ਮਾਹਿੰ॥ ਉਸਤਤਿ ਥੀ ਅਨਰਥ ਇਸ ਭਾਹਿ ॥ ਅਸ਼ੁਧ ਪਾਠ ਇਸ ਵਿਧ ਪਹਿਚਾਨਹੁ ॥ ਅਰਥ ਅਪਰ ਭਾ ਨਿਰਨੇ ਠਾਨਹੁ ॥ ੩੧ ॥

ਯਥਾ—ਕਰਤੇ ਕੀ ਮਿਤ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ ॥

ਚੌਪਈ ॥ ਕਰਤੇ ਕੀ ਗਤ ਕਰਤਾ ਜਾਣੇ ॥ ਔ ਸੂਰਾ ਸਤਿਗੁਰੂ ਪਛਾਣੈ ॥ ਇਸ ਤੇ ਗੁਰ ਬਿਨ ਗਯਾਨ ਨ ਹੋਇ ॥ ਕੋਟ ਉਪਾਇ ਕਰੈ ਨਰ ਕੋਇ ॥ ੩੨ ॥ ਸੁਨ ਗੁਰ ਤੇ ਸਭ ਨਿਸਚੇ ਮਾਨੀ॥ ਅਰਥ ਸਹਿਤ ਤਿਸ ਦਿਨ ਤੇ ਬਾਨੀ ॥ ਸੁਨਹਿੰ ਗੁਰੂ ਤੇ ਕਰੈਂ ਬਿਚਾਰਾ ॥ ਬ੍ਰਿਧੈ ਪ੍ਰੇਮ ਗੁਰ ਗਿਰਾ ਮਝਾਰਾ ॥ ੩੩ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਬਜਰੂੜ ਲੂਟਨ ਔ ਅਰਥ ਸਹਿਤ ਬਾਣੀ ਪ੍ਰਸੰਗ ਬਰਨਨੰ ਨਾਮ ਬਵੰਜਮੋਂ ਮੰਦਰਹਿ ॥ ੫੨ ॥

ਦੋਹਿਰਾ ॥ ਪੁਰ ਅਨੰਦ ਮੈਂ [1]ਦੁਰਗ ਜੋ ਲੁਹਗੜ੍ਹ ਗੁਰੂ ਬਡੇਰ ॥
ਬੋਹੜ ਬ੍ਰਿਛ ਇਕ ਅਤ ਬਡੋ ਛਾਇ ਘਣੀ ਜਿਹ ਕੇਰ ॥ ੧ ॥

ਚੌਪਈ ॥ ਜਿਹ ਮਹਿੰ ਬਹੁ ਪੰਛੀ ਸੁਖ ਪਾਇ ॥ ਔ ਛਾਯਾ ਬਹੁ ਨਰ ਸੁਖਦਾਇ ॥ ਸੁਸ਼ਕਯੋ ਸੋ ਸਿਖ ਪਿਖ ਇਕ ਬੇਰਾ ॥ ਲਗਯੋ ਦਿਵਾਨ ਬਡੋ ਗੁਰ ਕੇਰਾ ॥ ੨ ॥ ਅਰਜ਼ ਕਰੀ ਸਤਿਗੁਰੂ ਅਗਾਰੀ ॥ ਹੇ ਗੁਰ ਲੋਹਗੜ੍ਹ ਦੁਰਗ ਅਗਾਰੀ ॥ ਸੁਸ਼ਕਯੋ ਬ੍ਰਿਛ ਹਰੋ ਜੇ ਹੋਇ ॥ ਕਰ ਦੀਜਹਿ ਅਤ ਸੁਖ ਦੇ ਸੋਇ ॥ ੩ ॥ ਸੁਨ ਸਤਿਗੁਰ ਤਬ ਬਚਨ ਉਚਾਰਾ ॥ ਹੈ ਸੰਗਤ ਮਹਿ ਕੋ ਅਸ [2]ਨਾਰਾ ॥ ਜਿਹ

[1] ਕਿਲ੍ਹਾ। [2] ਇਸਤ੍ਰੀ।

ਮੁਖ ਮਰਦ ਨ ਹੁਇ ਫਿਟਕਾਰਾ ॥ ਸੋ ਨਹਾਇ ਤਰ ਤਰੇ ਉਦਾਰਾ ॥
੪ ॥ ਔ ਸ੍ਰੀ ਜਪੁਜੀ ਪਾਠ ਕਰਾਇ ॥ ਹਰੇ ਹੋਇ ਬ੍ਰਿਛ ਤਤ ਛਿਨ
ਆਇ ॥ ਸੁਨ ਗੁਰ ਬਾਕ ਤਬੈ ਮਿਵਰਾਨ ॥ ਸਿਖਨੀ ਬਹੁ ਇਕ
ਦਿਸ ਦੀਵਾਨ ॥ ੫ ॥ ਤਿਨ ਮਹਿੰ ਗੁਰ ਬਚ ਊਚ ਸੁਨਾਇ ॥ ਕੋਇ
ਨ ਉੱਠੀ ਪੁਨਹਿੰ ਅਲਾਇ ॥ [1]ਤ੍ਰਿਤੀ ਬੇਰ ਜਬ ਭਾਖ ਸੁਨਾਯੋ ॥
ਇਕ ਸਿਖਨੀ [2]ਕਰ ਜੋਰ ਅਲਾਯੋ ॥ ੬ ॥ ਗੁਰੂ ਕ੍ਰਿਪਾ ਆਇਸ ਕੋ
ਪਾਵੌਂ ॥ ਤੌ ਮੈਂ ਜਾਇ ਬ੍ਰਿੱਛ ਤਰ ਨ੍ਹਾਵੌਂ ॥ ਸੁਨ ਹਰਖਤ ਗੁਰ
ਆਇਸ ਦੀਨ ॥ ਨਹਾਈ ਜਾਇ ਪਾਠ ਜਪੁ ਕੀਨ ॥ ੭ ॥ ਪ੍ਰਿਥਮ
ਸਮਾਨ ਹਰੇ ਤਰ ਭਯੋ ॥ ਧਨ ਧਨ ਮਾਈ ਮੁਖਹੁੰ ਸਭ ਕਯੋ ॥ ਆਇ
ਮਾਈ ਗੁਰ ਪਗ ਲਪਟਾਈ ॥ ਸ੍ਰੀ ਗੁਰ ਬੂਝੀ ਸੋ ਇਸ ਭਾਈ ॥੮॥
ਅਹੌ ਮਾਈ ਤੂੰ ਕਿਤ ਤੇ ਆਈ ॥ ਕਿਹ ਕਾਰਨ ਯਹ ਪਦਵੀ ਪਾਈ ॥
ਸੁਨ ਕਰ ਜੋਰਤ ਬਿਨੈ ਉਚਾਰੀ ॥ ਸਤਿਗੁਰ ਮੈਂ ਚਰਨਨ ਪਰ ਵਾਰੀ
॥ ੯ ॥ ਪੁਰੀ ਆਗਰੇ ਸਿਖ ਪਿਤ ਮੇਰਾ ॥ ਹੁਤੇ ਦਿਵਾਨ ਪਾਤਸ਼ਾਹ
ਕੇਰਾ ॥ ਹਮ ਤਿਸ ਗ੍ਰਿਹ ਨਵ ਕੰਨਜਾਂ ਥਾਈ ॥ ਗਰਭਵਤੀ ਪੁਨ
ਹਮਰੀ ਮਾਈ ॥ ੧੦ ॥ ਕਰਮ ਕਾਲ ਮਮ ਪਿਤ ਮਰ ਗਯੋ ॥ ਸਭ
ਗ੍ਰਿਹ ਬੰਦ ਪਾਤਸ਼ਾਹ ਕਯੋ ॥ [3]ਬਹੁ ਲਘ ਹਮ ਤੋ ਦੇਹਿ ਗੁਜਾਰਾ ॥
ਚਾਹਯੋ ਗ੍ਰਿਹ [4]ਜ਼ਫ਼ਤਨ ਕੌ ਸਾਰਾ ॥ ੧੧ ॥ ਹੇ ਪ੍ਰਭ ਕ੍ਰਿਪਾ ਭਈ
ਜਬ ਤੋਹਿ ॥ ਜਨਮਯੋਂ [5]ਭ੍ਰਾਤ ਤਬੈ ਗ੍ਰਿਹ ਮੋਹਿ ॥ ਪਾਤਸ਼ਾਹਿ ਸੁਨ
ਮਾਲਕ ਧਾਮਾ ॥ ਜਨਮਯੋਂ ਖੋਲਯੋ [6]ਧਾਮ ਤਮਾਮਾ ॥ ਤਹਿ ਦਿਨ
ਤੇ ਮੈਂ ਨਿਜ ਮਨ ਚੀਨੀ ॥ [7]ਨਵ ਤਨਜਾ ਸਭ [8]ਕਾਜ ਬਿਹੀਨ ॥
ਹੁਤੀ [9]ਅਖਲ ਭੇ ਦਰ ਸਭ ਬੰਦੇ ॥ ਪ੍ਰਗਟਤ ਹੀ ਭੇ ਅਖਲ ਅਨੰਦੇ

---

੧ ਤੀਜੀ ਵਾਰ। ੨ ਹਥ ਜੋੜ ਕਰ। ੩ ਬਹੁਤ ਥੋੜਾ। ੪ ਘਰ ਨੂੰ ਜ਼ਬਤ ਕਰਨਾ ਚਾਹਿਆ। ੫ ਭ੍ਰਾਈ। ੬ ਘਰ। ੭ ਨੌਂ ਭੈਣਾਂ। ੮ ਸਾਰੇ ਕੰਮਾਂ ਤੋਂ ਖਾਲੀ ਹਨ ਭਾਵ ਕਿਸੇ ਲੇਖੇ ਵਿਚ ਨਹੀਂ ਹਨ। ੯ ਸਮੂੰਹ।

॥ ੧੩ ॥ ਮਾਯਾ ਛਾਯਾ ਮਰਦ ਪਛਾਨੀ ॥ ਜਾਨਯੋਂ [1]ਨਰੂ ਹਰੀ ਇਨਸਾਨੀ ॥ ਨਹਿੰ ਮੁਖ ਇਸ ਤੇ ਕਬ ਫਿਹਕਾਰਾ ॥ ਜੋ ਗਾਵਰ ਪ੍ਰਗਟਯੋ ਇਹ ਬਾਰਾ ॥ ੧੪ ॥ ਸੁਨ ਪ੍ਰਸੰਨ ਭੇ ਗੁਰ ਤਿਹ ਕਾਲਾ ॥ ਤਿਹ ਮਾਈ ਕੋ ਕੀਨ ਨਿਹਾਲਾ ॥ ਬਹੁ ਮਾਯਨ ਪੁਨ ਐਸੇ ਠਾਨਾ ॥ ਨਰ ਮੁਖ ਨਹਿੰ ਫਿਟਕਾਰ ਕਰਾਨਾ ॥ ੧੫ ॥ ਸਭ ਸਿਖ ਕਹੈਂ ਧੰਨ ਇਹੁ ਮਾਈ ॥ ਜਿਹ ਸਤਿਗੁਰ ਕੀ ਸਿੱਖੀ ਪਾਈ ॥ ਕਹਿੰ ਗੁਰ ਸਿੱਖੀ ਤੀਨ ਪ੍ਰਕਾਰੋ ॥ ਦੇਖਾ ਦੇਖੀ ਏਕ ਨਿਹਾਰੋ ॥ ੧੬ ॥ ਦੁਤਿਯੇ ਹਿਰਸੀ ਸਿੱਖੀ ਜਾਨੋ ॥ ਸਿਦਕ ਭਾਵਨੀ ਤ੍ਰਿਤੀ ਪਛਾਨੋ ॥ ਪ੍ਰਿਥਮਹਿੰ ਜਿਮ ਭਾਈ ਚਾਰਾ ਚਾਲੇ ॥ ਤਿਨ ਤੇ ਬਿਨ ਗੁਰ ਰਹਾ ਨਿਰਾਲੇ ॥ ੧੭ ॥ ਭਯੋ ਸਿੱਖ ਤਿਨ ਦੇਖਾ ਦੇਖੀ ॥ ਗੁਰੂ ਸ਼ਬਦ ਨਹਿੰ ਭਯੋ ਪਰੇਖੀ ॥ ਜਸ ਸਭ ਚਲੇ ਤਥਾ ਚਲ ਪਰਾ ॥ ਹਾਨ ਲਾਭ ਨਹਿੰ ਰਿਦੈ ਬਿਚਰਾ ॥ ੧੮ ॥ ਦੁਤਿਯੇ ਹਿਰਸੀ ਸਿੱਖੀ ਜਾਨੋ ॥ ਕੋ ਇਕ ਸਿੱਖ ਭਯੋ ਧਨਵਾਨੋ ॥ ਸੁਤ ਬਿਤ ਪਤ ਧਨ ਆਦਰ ਆਦਿ ॥ ਸਰਬ ਪ੍ਰਕਾਰ ਰ ਅਹਿਲਾਦ ॥ ੧੯ ॥ ਲੋਭ ਪਦਾਰਥ ਕੋ ਮਨ ਭਯੋ ॥ ਗੁਰ ਕਾ ਸਿੱਖ ਹੋਇ ਸੋ ਗਯੋ ॥ ਨਹੀਂ ਸੀਖ਼ ਲੇ ਗੁਰਮਤ ਪਾਈ ॥ ਹਿਰਸੀ ਦੁਤੀਏ ਜਾਨਹੁ ਭਾਈ ॥ ੨੦ ॥ ਤ੍ਰਿਤੀਏ ਸਿਦਕ ਭਾਵਨੀ ਵਾਰੇ ॥ ਅਧਕਨ ਮਹਿੰ ਇਕ [2]ਆਧ ਨਿਹਾਰੋ ॥ ਲਖ ਗੁਰ ਮਹਿਮਾ ਪਰ ਸਰਣਾਈ ॥ ਬਿਨ ਗੁਰ ਨਾਹਿਨ ਕਿਤ ਭਟਕਾਈ ॥ ੨੧ ॥ ਜੀਵਣ ਮਰਣ ਬਿਖੈ ਗੁਰ ਸਰਣੀ ॥ ਤਜਹਿ ਨ ਜਿਮ ਪ੍ਰਵਾਹਿ ਮੇਂ [3]ਤਰਣੀ ॥ ਸਿਰ ਜਾਣੇ ਲਗ ਸਦਾ ਨਿਬਾਹੈ ॥ ਤਨ ਮਿਥ੍ਯਾ ਲਖ ਕਰ ਜਗ ਮਾਹੈ ॥ ੨੨ ॥ ਗੁਰ ਮੂਰਤ ਲੈ ਹਿਰਦੇ ਧਾਰੈ ॥ ਸ੍ਵਾਸ ਸ੍ਵਾਸ ਗੁਰ ਸਬਦ ਸਮਾਰੈ ॥ ਰਹਿਣੀ ਕਹਿਣੀ ਮਹਿੰ ਰਹਿ ਪੂਰਾ ॥ ਸੋ ਸਰੂਪ

---

੧ ਮਾਨੁਖ। ੨ ਇਕ ਅਧਾ ਦੇਖਣਾ ਕਰ। ੩ ਬੇੜੀ।

ਮੇਰੇ ਸਿਖ ਸੂਰਾ ॥ ੨੩ ॥

ਦੋਹਿਰਾ ॥ ਸੁਨ ਸਿੱਖੀ ਪਰਕਾਰ ਕੋ ਗੁਰਮਤ ਦ੍ਰਿੜ ਮਨ ਕੀਨ ॥
ਕਰ ਜੋਰਤ ਬਿਨਤੀ ਭਣੀ ਅਤੀ ਹੋਇ ਕੈ ਦੀਨ ॥ ੨੪ ॥

ਚੌਪਈ ॥ ਹੇ ਗੁਰ ਪਗ ਪਾਹੁਲ ਖੰਡ ਧਾਰਾ ॥ ਭੇਦ ਕਿਤਕ ਇਨ [1]ਜੁਗਨ ਮਝਾਰਾ ॥ ਕਰਹੁ [2]ਅਨੁਗ੍ਰਹ ਦੇਹੁ ਸੁਨਾਇ ॥ ਲਖਹਿੰ [3]ਭੇਵ ਸਰਧਾ ਅਧਕਾਇ ॥ ੨੫ ॥ ਭਾਵ ਸਹਿਤ ਕਲਗੀਧਰ ਸੁਨਯੋ ॥ ਕਰ [4]ਬਖਯਾਤ ਭੇਦ ਸਭ ਤਨਯੋ ॥ ਮੰਤ੍ਰ ਸੁ ਜੰਤ੍ਰ ਤੰਤ੍ਰ ਇਹੁ ਤੀਨ ॥ ਕਾਰਜ ਕੇ ਸਿਧ ਕਰਤਾ ਚੀਨ ॥ ੨੬ ॥ ਮੰਤ੍ਰ ਸੋਇ ਪਢ ਫੂਕ ਸੁ ਮਾਰੇ ॥ ਜੰਤ੍ਰ ਸੁ ਚਿਤ੍ਰ ਕੰਠ ਸਿਰ ਧਾਰੇ ॥ ਤੰਤ੍ਰ [5]ਔਸ਼ਧੀ ਮੇਲਨ ਹੋਇ ॥ ਕੋਇਲਾ ਸ਼ੋਰਾ ਗੰਧਕ ਜੋਇ ॥ ੨੭ ॥ ਤਿਨ ਇਕ ਥਲ ਕਰ ਹੋਇ ਬਰੂਦਾ ॥ ਗੁਲਕਾ ਜਿਹ ਤੇ ਜੈ ਹੈ [6]ਕੂਦਾ ॥ ਸਤ ਗੁਣ ਪੁਨਾ ਆਦਿ ਗੁਰ ਭਏ ॥ ਚਰਨ ਸੁਧਾ [7]ਰਹਿਰਾਸ ਚਲਏ ॥ ੨੮ ॥ [8]ਦਹਿਨੇ ਚਰਨ [9]ਅੰਗੁਸ਼ਟ ਪਖਾਰਹਿੰ ॥ ਪੁਨ [10]ਮਿਸ਼ਟਾਨ ਤਾਸ ਅੰਭ ਡਾਰਹਿੰ ॥ ਇਹੁ ਭਾ ਤੰਤ੍ਰ ਅੰਗੁਸ਼ਟ ਪਖਾਰਨ ॥ [11]ਅੰਭ ਪਤਾਸੇ ਮੇਲ ਸੁਧਾਰਨ ॥ ੨੯ ॥ ਜਪੁਜੀ ਆਨੰਦ ਤਿਹ ਪਰ ਪਾਠ॥ ਇਹੁ ਮੰਤ੍ਰ ਕੀ ਲਖ ਲਹੁ ਠਾਠ ॥ ਸਿਰ ਮੰਤ੍ਰਨ ਕੇ ਮੰਤ੍ਰ ਅਪਾਰਾ ॥ ਦਿਹੈਂ ਦਾਨ ਇਹੁ ਗੁਰੂ ਉਦਾਰਾ ॥ ੩੦ ॥ ਇਸ ਤੇ ਸਿੱਖ ਸਭੋ ਗੁਣ ਹੋਏ ॥ ਜਪੈ ਨਾਮ ਸਦ ਗਤ ਲਹਿ ਸੋਏ ॥ ਤਿਹ ਗੁਰ ਆਦਿ ਹੁਕਮ ਕੋ ਪਾਇ ॥ [12]ਖੰਡ ਧਾਰ ਅਬ ਦੀਨ ਚਲਾਇ ॥ ੩੧ ॥ ਜਲ ਮਿਸ਼ਟਾਨ ਪ੍ਰਿਥਮ ਸਮ ਜਾਨੋ ॥ਜਪੁ ਅਨੰਦ ਭੀ ਤੈਮ ਪਛਾਨੋ ॥

---

੧ ਦੌਵਾਂ ਦੇ ਵਿਚ । ੨ ਕਿਰਪਾ ਕਰਕੇ । ੩ ਭੇਦ । ੪ ਪ੍ਰਗਟ ।
੫ ਦਵਾਈ। ੬ ਉਛਲ ਗਿਆ । ੭ ਰਹੁ ਰੀਤੀ। ੮ ਸਜਾ ਚਰਨ ।
੯ ਅੰਗੂਠਾ ਧੋ ਕੇ । ੧੦ ਮਿਠਾ ਉਸ ਧੋਤੇ ਹੋਏ ਅੰਗੂਠੇ ਦੇ ਪਾਣੀ ਵਿਚ ਮਿਠਾ ਪਾਕੇ ।
੧੧ ਜਲ । ੧੨ ਖੰਡੇ ਦੀ ਧਾਰ ਵਾਲਾ ਅੰਮ੍ਰਿਤ ।

ਮੰਤ੍ਰ ਤੰਤ੍ਰ ਜੁਗ ਤੈਸੇ ਭਏ ॥ ਲਖੋ ਬਸੇਸ ਜੁ ਇਸ ਮਹਿੰ ਲਏ ॥ ੩੨ ॥ ਸਰਬ ਲੋਹ ਬਾਟੇ ਖੰਡ ਧਾਰ ॥ ਜਾਪੁ ਸਵੱਯੇ ਚੌਪਈ ਸਾਰ॥ ਤਹਾਂ ਦੋਇ ਇਤ ਪਾਂਚ ਬਿਚਾਰ ॥ ਖੰਡ ਧਾਰ ਅਸ ਹੁਇ ਹੈ ਤਯਾਰ ॥ ੩੩ ॥ ਅਪਰ ਜੁ ਪੰਜ ਕਕਾਰ ਧਰਾਇ ॥ ਇਹੁ ਜੰਤ੍ਰ ਜਨ ਲਿਖ ਤਨ ਪਾਇ ॥ ਇਸ ਕੇ ਛਕ ਗੁਣ ਸਤੁ ਰਜ ਧਾਰੇ ॥ ਲਖੇ ਬਸੇਸ ਏਸ ਪਰਕਾਰੇ ॥ ੩੪ ॥ ਅਬ ਤੇ ਸਿਖ ਗੁਰ ਘਰ ਕੇ ਜੋਇ ॥ [1]ਭਦ੍ਰ ਆਦਿ ਨਹਿੰ ਕਰ ਹੈ ਕੋਇ ॥ ਬਾਰਕ ਜਨਮਤ ਕੇਸ ਧਰਾਇ ॥ ਪੁਨ ਪਾਹੁਲ ਖੰਡੇ ਛਕਵਾਇ ॥ ੩੫ ॥ ਸਹਿਜਾਧਾਰੀ ਜੋ ਸਿਖ ਹੋਇ ॥ ਲੇ ਚਰਨਾਮ੍ਰਤ ਗੁਰ ਤੇ ਸੋਇ ॥ ਨਿਗੁਰਾ ਨਾਹਿੰ ਰਹੈ ਸਿਖ ਕੋਇ ॥ ਨਿਗੁਰੇ ਨਾਉਂ ਬੁਰਾ ਜਗ ਗੋਇ ॥ ੩੬ ॥ ਨਿਗੁਰੇ ਕਰ ਜਲ ਪਾਨ ਜੁ ਕਰਨਾ ॥ ਦੰਡ ਯੋਗ ਸੋ ਭੀ ਹੈ ਬਰਨਾ ॥ ਬੁਰਾ ਦਰਸ ਨਿਗੁਰੇ ਕਾ ਜਾਨੋ ॥ ਨਿਗੁਰੇ ਜਾਵੈਂ ਦੁਹੇ ਜਹਾਨੋ ॥ ੩੭ ॥ ਧਾਰੈ ਗੁਰ ਸਤਿ ਪੁਰਸ਼ ਜੁ ਜਾਨੈ ॥ ਸਿਖ ਮਨ ਭਰਮ ਭੇਦ ਜੋ ਹਾਨੈ॥ ਗੁਰ ਪੰਚਮ ਸੁਖਮਨੀ ਮਝਾਰਾ ॥ ਸ੍ਰੀ ਸਤਿਗੁਰ ਕਾ ਰੂਪ ਉਚਾਰਾ ॥੩੮॥

ਯਥਾ—ਸਤਿ ਪੁਰਖ ਜਿਹ ਜਾਨਿਆ ਸਤਿਗੁਰ ਤਿਸ ਕਾ ਨਾਉ ॥ ਤਿਸ ਕੇ ਸੰਗ ਸਿਖ ਉਧਰੈ ਨਾਨਕ ਹਰਿ ਗੁਨ ਗਾਉ ॥

ਚੌਪਈ ॥ ਖੰਡ ਧਾਰ ਕੈ ਪਾਹੁਲ ਚਰਨਾ ॥ ਜੁਗਲ ਛਕਾਵਾ ਗੁਰਮੁਖ ਧਰਨਾ ॥ ਗੁਰ ਕਾਚੇ ਤੇ ਮੁਕਤ ਨ ਹੋਏ॥ ਸ੍ਰੀ ਗ੍ਰੰਥ ਬਾਣੀ ਇਮ [2]ਗੋਏ ॥ ੩੯ ॥ ਮੁੰਡਹੁ ਤਿਸ ਗੁਰ ਕੀ ਜੋ ਮਾਇ ॥ ਜਿਹ ਤੇ ਸਿਖ ਕੋ ਭਰਮ ਨ ਜਾਇ ॥ ਇਹ ਤੇ ਗੁਰ ਕੌ [3]ਸੋਧ ਕਰੀਜਹਿ ॥ ਨਰ ਤਨ ਧਾਰਨ ਲਾਹਾ ਲੀਜਹਿ ॥ ੪੦॥ [4]ਪਾਹੁਲ ਬਿਨ ਸਿਖ ਸਿਖਨੀ ਜੋਇ ॥ ਭੇਖੀ ਮੂਰਖ ਜਾਨਹੁ ਸੋਇ ॥ ਸੁਨ ਗੁਰ ਤੇ ਸਿਖ ਨਿਸਚੇ

੧ ਮੁਨਣ ਆਦਿ ਨਹੀਂ ਕਰਨਾ । ੨ ਕਥਨ ਕਰਦੀ ਹੈ । ੩ ਲਭ ਲਉ । ੪ ਇਛਾ ਦਖਦੇ ਹਨ ।

ਮਾਨੀ ॥ ਕਰਨ ਲਗੇ ਜਸ ਗੁਰੂ ਬਖਾਨੀ ॥ ੪੧ ॥

ਇਤਿ ਸ੍ਰੀ ਗੁਰ ਪ੍ਰਤਾਪ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਇਕ ਮਾਈ ਔ ਪਾਹੁਲ ਗੁਣ ਪ੍ਰਸੰਗ ਬਰਨਨੰ ਨਾਮ ਤ੍ਰੈਵੰਜਮੋਂ ਮੰਦਰਹਿ ॥ ੫੩ ॥

ਦੋਹਿਰਾ ॥ ਅਚਰਜ ਬਿਦਤਯੋ ਪੰਥ ਜਗ ਕਿਸੂ ਨ ਮਾਨਹਿਂ ਕਾਨ ॥
ਦੇਗ ਤੇਗ ਕੇ ਧਨੀ ਅਤ ਬਾਂਕੇ ਬੀਰ ਜੁਵਾਨ ॥ ੧ ॥

ਚੌਪਈ ॥ ਗੁਰ ਕੀ ਆਇਸ ਕੋ ਦ੍ਰਿੜ ਰਾਖਹਿਂ ॥ ਧਰਮ ਰਾਖਬੇ ਯੁਧ [1]ਅਭਲਾਖਹਿਂ ॥ [2]ਦੇਵਲ ਮੜ੍ਹੀ ਗੋਰ ਨਹਿਂ ਮਾਨਹਿਂ ॥ ਬਿਨ ਗੁਰ ਪੂਜ ਨ ਕਿਨਕੀ ਠਾਨਹਿਂ ॥ ੨ ॥ ਗੁਰਬਾਨੀ ਨਿਤ ਰਟਤੇ ਰਹੈਂ ॥ ਜਿਹ ਸਮ ਜਗ ਦੂਸਰ ਨਹਿਂ ਲਹੈਂ ॥ ਰਹੈਂ [3]ਸਨਧ ਬੱਧ ਹਰ ਸਾਤੇ ॥ ਬਿਨਾ ਰਾਜ ਭੂਪਤ ਬਖਯਾਤੇ ॥ ੩ ॥ ਮਹਾਂ ਨਿਡਰ ਰਸ ਬੀਰ ਭਰੇ ਹੈਂ ॥ ਨਹੀਂ ਕਿਸੀ ਕੋ ਸੰਗ ਕਰੇ ਹੈਂ ॥ ਸਿੰਘ ਬਿਨਾ ਮਿਲ ਹਰਖੈਂ ਨਾਹੀਂ ॥ ਮਨ ਮੇਲਨ ਤੇ ਕਹਾਂ ਰਹਾਹੀ ॥ ੪ ॥ ਮਿਲ ਆਪਸ ਮਹਿਂ ਫਤ ਗਜਾਵਹਿਂ ॥ [4]ਸਮਸ ਕੇਸ ਅਤ ਸੋਭਾ ਪਾਵਹਿਂ ॥ ਖੇਡ ਮਦਾਨ ਤੀਸਰੇ ਪਹਿਰੇ ॥ ਚੁਨ ਚੁਨ ਬਾਂਧਹਿ ਥਿਤ ਦਸਤਹਿਰੇ ॥ ੫ ॥ ਸਜਹਿਂ ਤੁਰੰਗ ਅਰੂਢਹਿਂ ਐਸੇ ॥ ਹਿੰਦੂ ਤੁਰਕ ਨ ਕਬਿ ਹੁਇ ਕੈਸੇ ॥ ਊਚੋ ਮਤ ਸਭ ਤੇ ਸੁਚ ਰਹੈਂ ॥ ਹਿੰਦੂ ਤੁਰਕ ਦੇਖ ਦੁਖ ਪਹੈਂ ॥ ੬ ॥ ਇਕ ਦਿਨ ਸ੍ਰੀ ਕਲਗੀਧਰ ਪਾਸ ॥ ਇਹ ਬ੍ਰਿਤੰਤ ਬਹੁ ਕਰ ਪ੍ਰਕਾਸ ॥ ਬਿਗਸਤ ਬੋਲੇ ਬਚਨ ਕ੍ਰਿਪਾਲੂ॥ [5]ਦੁਹ ਆਖ਼ਨ ਤ੍ਰਿਣ ਪਰਯੋ ਬਿਸਾਲੂ ॥ ੭ ॥ ਨਹਿਂ ਨਿਕਸਹਿ ਗੋ ਅਨਕ ਉਪਾਇ॥ ਬ੍ਰਿਧੈ ਖਾਲਸਾ ਸਹਜਿ ਸੁਭਾਇ ॥ ਹਿੰਦੂ ਤੁਰਕ ਦਿਹਿਂ ਕਸ਼ਟ ਅਪਾਰਾ ॥ ਕਛੁਕ ਕਾਲ ਰਹਿਂ ਐਸ ਪੁਕਾਰਾ ॥ ੮ ॥ ਪੁਨਹਿਂ ਪੰਥ

੧ ਚਾਹੁੰਦੇ ਹਨ। ੨ ਬੁਤ ਪੂਜਾ। ੩ ਸ਼ਸਤ੍ਰ ਬਸਤ੍ਰ ਦੇ ਸਹਿਤ ਤਿਆਰ ਬਰ ਤਿਆਰ। ੪ ਦਾੜ੍ਹਾ। ੫ ਦੁਹਾਂ ਅਖਾਂ ਵਿਚ ਬਹੁਤ ਤੀਲੇ ਪੈ ਗਏ।

ਹ੍ਵੈ ਧਰਨੀ ਰਾਜਾ ॥ ਨਿਤ ਪ੍ਰਤਿ ਬ੍ਰਿਧ ਹੈ ਅਧਕ ਸਮਾਜਾ ॥ ਮੋਰ ਖ਼ਾਲਸਾ ਜੰਗ ਮਝਾਰੇ ॥ ਤੁਰਕ ਹਠੀਲੇ ਹਨੈ ਅਪਾਰੇ ॥ ੯ ॥ ਸੋ ਪੁਨ ਜਨਮ ਸਿੰਘਨ ਕੇ ਪਾਵੈਂ ॥ ਮਲੇਛ ਖਾਲਸਾ ਜਗ ਪ੍ਰਗਟਾਵੈਂ ॥ ਗੁਰਮਤ ਗੁਰੂ ਗਿਰਾ ਕੋ ਤਰਕੈ ॥ ਸ੍ਰਿਸ਼ਤ ਖਾਲਸਾ ਤਿਨ ਕੋ ਸਰਕੈ ॥ ੧੦ ॥ ਅਜ ਬਿਧ ਸੁਨ ਸਿੰਘ ਗੁਰ ਤੇ ਬਾਨੀ ॥ ਬਾਰੰਬਾਰ ਬੰਦਨਾ ਠਾਨੀ ॥ ਅਸ ਬਿਧ ਨਿਤ ਪ੍ਰਤਿ ਸਿਖ ਬਹੁ ਆਹਿੰ ॥ ਸਜੇਂ ਸਿੰਘ ਗਰਜੈਂ ਜਿਤ ਜਾਹਿੰ ॥ ੧੧ ॥ ਕਾਤਕ ਪੁੰਨਯਾ ਔਰ [1]ਬਸੋਇ ॥ ਗੁਰ ਦਰਸਨ ਐਹੈਂ ਸਭ ਕੋਇ ॥ ਕਾਰ ਭੇਟ ਗੁਰ ਆਪ ਲਿਆਵਹਿੰ॥ ਅਰਪਨ ਕਰ ਮਨ ਇੱਛਤ ਪਾਵਹਿੰ ॥ ੧੨ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ [2]ਸ੍ਵੇਤ ਪੁਸ਼ਾਕਾ ਧਾਰ ॥

ਸਿਖ ਸੰਗਤ ਸੰਯੁਕਤ ਹ੍ਵੈ ਪ੍ਰਵਿਸੇ ਦਰਸਨਿ ਦਵਾਰ ॥ ੧੩ ॥

ਚੌਪਈ ॥ ਨੰਦ ਸਿੰਘ ਇਕ ਸਿਖ ਗੁਰ ਕੇਰਾ ॥ [3]ਭੀਤ ਲੀਪਤੋ ਥੋ ਤਹਿੰ ਬੇਰਾ ॥ ਬੇ ਪਰਵਾਹਿ ਕਰੀ ਤਿਸ ਕਾਲਾ ॥ ਛੀਟਾਂ ਪਰੀ ਗੁਰੂ ਪਰ [4]ਜਾਲਾ ॥ ੧੪ ॥ ਪਿਖ ਗੁਰ [5]ਨੀਤ ਬਿਚਾਰ ਅਲਾਯੋ ॥ ਸਿਖ ਇਸ ਕੋ ਇਕ ਧੱਪਾ ਲਾਯੋ ॥ ਸੁਨਤ ਸਿੱਖ ਬਹੁ ਦਉਰੇ ਜਾਇ ॥ ਮਾਰਤ ਸਤਿਗੁਰ ਦੀਨ ਹਟਾਇ ॥ ੧੫ ॥ ਤੌ ਭੀ ਨੰਦ ਸਿੰਘ ਬੇ ਸੁਧ ਹੋਵਾ ॥ ਸ੍ਰੀ ਕਲਗੀਧਰ ਤਿਸ ਦਿਸ ਜੋਵਾ ॥ ਲਘ ਕਸੂਰ ਖਾਈ ਬਹੁ ਮਾਰਾ ॥ ਸ੍ਰੀ ਮੁਖ ਤੇ ਕੀਅ ਬਾਕ ਉਚਾਰਾ ॥ ੧੬ ॥ ਹਮ ਤੌ ਏਕ ਸਿੱਖ ਕੌ ਭਾਖਾ ॥ ਮਾਰਯੋ ਇਤਕ ਵਿਸੁਧ ਕਰ ਰਾਖਾ ॥ ਕਹਿਤ ਭਏ ਸਿਖ ਸਤਿਗੁਰ ਪੂਰੇ ॥ ਮਾਰਯੋ ਹੁਕਮ ਸੁ ਪਾਇ ਹਜੂਰੇ ॥ ੧੭ ॥ ਜਬ ਸਿੱਖਨ ਅਸ ਉੱਤਰ ਦੀਨ ॥ ਤਬ ਸ੍ਰੀ ਗੁਰ ਫੁਰਮਾਵਨ ਕੀਨ ॥ [5]ਅਸ ਬਿਧ ਹੁਕਮ ਜੁ ਮਾਨਹੁ ਮੇਰਾ ॥ ਤੌ

[1] ਵਿਸਾਖੀ। [2] ਸਫੈਦ। [3] ਕੰਧ ਲਿੰਬ ਰਿਹਾ ਸੀ। [4] ਸਮੂੰਹ। [5] ਇਸ ਤਰ੍ਹਾਂ।

ਇਹੁ ਬਿਨਾ ਬਿਆਹ ਲੇਹੁ ਹੇਰਾ ॥ ੧੮॥ ਕੋ ਸਿਖ ਇਸ ਕੋ ਕੰਨਯਾਂ ਦੇਵੈ ॥ ਭਏ ਤੂਸਨੀ ਸ਼ੁਨ ਸਭ ਏਵੈ ॥ ਕਹਿਂ ਗੁਰ ਮਾਰਨ ਆਇਸ ਮਾਨੋ ॥ ਅਬ ਇਕ ਕੰਨਯਾਂ ਦੇਨ ਨ ਠਾਨੋ ॥ ੧੯ ॥ ਸਿੱਖੀ ਦੂਰ ਅਹੈ ਬਹੁ ਭਾਈ ॥ ਮਾਨ ਸੁਖੈਨ ਕਠਨ ਤਜ ਦਾਈ ॥ ਅਜਬ ਸਿੰਘ ਤਬ ਸਿਖ ਕੰਧਾਰੀ ॥ ਤਿਹ ਕੇ ਗ੍ਰਿਹ ਥੀ ਸੁਤਾ ਕੁਮਾਰੀ ॥ ੨੦ ॥ ਤਤ ਛਿਨ ਗੁਰ ਸਨਮੁਖ ਲੇ ਆਯੋ ॥ ਹਾਥ ਬੰਦ ਕਰ ਅਰਜ ਅਲਾਯੋ ॥ ਪ੍ਰਭ ਜੀ [1]ਦੁਹਿਤਾ ਹਾਜ਼ਰ ਮੇਰੀ ॥ ਕਰੀਅਹਿ ਨੰਦ ਸਿੰਘ ਕੀ [2]ਚੇਰੀ ॥ ੨੧ ॥ ਪਿਖ ਸੁਨ ਗੁਰ ਬਹੁ ਭਏ ਪ੍ਰਸੰਨ ॥ ਕਹਯੋ ਕਿ ਧੰਨ ਸਿੱਖ ਤੂੰ ਧੰਨ ॥ ਹੁਯੋ ਨਿਹਾਲ ਅਜਬ ਸਿੰਘ ਭਾਈ ॥ ਸਿੱਖੀ ਬੀਜ ਸੁ ਰੱਖ ਦਿਖਾਈ ॥ ੨੨ ॥ ਸਿੰਘ ਗੁਰਬਖਸਹਿ ਆਇਸ ਦੀਨ ॥ ਆਨੰਦ ਬਿਆਹਿ ਸੁ ਤਤ ਛਿਨ ਕੀਨ ॥ [3]ਅਸ ਵਿਧ ਸਤਿਗੁਰ [4]ਬਿਲਸ ਬਿਲਾਸਾ॥ਜੋ ਸਿੱਖਨ ਕਾਟਤ ਜਮ ਫਾਸਾ॥੨੩॥

ਦੋਹਿਰਾ ॥ ਏਕ ਦਿਵਸ ਗੁਰ ਸਭਾ ਮਹਿਂ ਕਿਤਹੁ ਰਬਾਬੀ ਆਇ ॥
ਗੁਰੂ ਸ਼ਬਦ ਕੋ ਗਾਨ ਕਰ ਸੰਗਤ ਅਤੀ [5]ਰਿਝਾਇ ॥ ੨੪ ॥

ਚੌਪਈ ॥ ਪ੍ਰਭੁ ਪ੍ਰੇਮ ਤਿਨ ਰਿਦੇ ਨ ਧਾਰਾ॥ [6]ਆਬ [7]ਅਰਥ ਸਭ ਕੀਨ ਪਸਾਰਾ ॥ ਅੰਤਰਜਾਮੀ ਤਿਨ ਮਨ ਜਾਨੀ ॥ ਕਛ ਧਨ ਦੇਕਰ ਦੀਨ ਬਿਦਾਨੀ ॥ ੨੫ ॥ ਸਿੱਖਨ ਅਰਜ ਕਰੀ ਗੁਰ ਪੂਰੇ ॥ ਰਾਗੀ ਸ਼ਬਦ ਗਾਹਿਂ ਅਤ ਰੂਰੇ ॥ ਕਿਤਕ ਦਿਵਸ ਇਨ ਨਿਕਟ ਰਖੀਜਹਿ ॥ ਪੁਨ ਗਮਨਨ ਕੀ ਆਇਸ ਦੀਜਹਿ ॥ ੨੬ ॥ ਸੁਨ ਗੁਰ ਕਹਯੋ ਖਾਲਸਾ ਪਿਆਰੇ ॥ ਗੁਰ ਬਾਨੀ ਇਹੁ ਸਭ ਤੇ ਸਾਰੇ ॥ ਮਨ ਤੇ ਪ੍ਰੇਮ ਧਾਰ ਜੇ ਪਢੈ ॥ ਤੌ ਪੁਨ ਜਨਮ ਜੋਨ ਨਹਿਂ ਗਢੈ ॥ ੨੭ ॥ ਮੁਕਤ [8]ਭੁਕਤ ਕੇ ਦੇਬੇ ਵਾਰੀ ॥ [9]ਗੁਰੂ ਗਿਰਾ ਗੁਰ ਰੂਪ

੧ ਲੜਕੀ। ੨ ਦਾਸੀ। ੩ ਇਸ ਤਰ੍ਹਾਂ। ੪ ਕੌਤਕ ਹੀ ਕੌਤਕ। ੫ ਪ੍ਰਸੰਨ। ੬ ਮਾਇਆ। ੭ ਵਾਸਤੇ। ੮ ਪਦਾਰਥ। ੯ ਗੁਰੂ ਦੀ ਬਾਣੀ ਗੁਰੂ ਰੂਪ ਦੇਖਣਾ ਕਰੋ।

ਨਿਹਾਰੀ ॥ ਪੂੰਛ ਲੋਗ ਇਹੁ ਜਾਨਹਿੰ ਨਾਹੀ ॥ ਜਥਾ ਬਨਜ ਨਿਜ ਹਾਟ ਚਲਾਹੀ ॥ ੨੯ ॥ ਜਿਹ ਵਥ ਮਹਿੰ ਹੁਇ ਲਾਭ ਘਨੇਰਾ ॥ ਕਰੇ ਸੋਊ ਮਨ ਲਾਗ [1]ਅਛੇਰਾ ॥ਮਨ ਤੇ ਪ੍ਰੀਤ ਨ ਕਿਸ ਵਥ ਸੰਗਾ॥ ਕੇਵਲ [2]ਆਥ ਸਾਥ ਮਨ ਰੰਗਾ ॥ ੨੯ ॥ ਤਥਾ ਕੀਰਤਨ ਇਨ ਇਤ ਕੀਨਾ ॥ ਗੁਰੂ ਸ਼ਬਦ ਮਹਿੰ ਚਿਤ ਨਹਿੰ ਦੀਨਾ ॥ ਚਿਤਵਤ ਰਹੇ ਗੁਰ ਸਿਖ ਪਰਸੰਨਹਿੰ ॥ ਤੌ ਦਿਹਿੰ ਅਧਕ ਮੋਹਿ ਅਬ ਧੰਨਹਿੰ ॥ ੩੦ ॥ ਇਸ ਹਿਤ ਇਨ ਕੋ ਬਿਦਾ ਸੁ ਕੀਨਾ ॥ ਪ੍ਰੇਮ ਰਿਦੇ ਕਾ ਨਹਿੰ ਇਨ ਚੀਨਾ ॥ ਕਥਾ ਕੀਰਤਨੀਆ ਜੋ ਕੋ ਹੋਇ ॥ ਰਹਿਨੀ ਕਹਿਨੀ ਇਕ ਸਮ ਦੋਇ॥ ੩੧ ॥ ਜਿਹ ਮਹਿੰ ਲਖੋ ਸ੍ਰਿਸ਼ਟ ਸੋ ਜਾਨੋ ॥ ਤਨ ਮਨ ਧਨ ਤੇ ਸੇਵਾ ਠਾਨੋ ॥ ਜਿਹ ਕੇ ਮਨ ਪਰਤੀਤ ਨ ਹੋਏ ॥ ਸੁਨਬੇ ਤਿਹ ਤੇ ਲਾਭ ਨ ਕੋਇ ॥ ੩੨ ॥ ਸੁਨ ਗੁਰ ਬਚਨ ਸਾਚ ਸਭ ਮਾਨੇ॥ [3]ਚਰਨ ਸਰੋਜਨ ਬੰਦਨ ਠਾਨੇ ॥ਏਕ ਸਿੱਖ ਆਯੋ ਤਿਹ ਬੇਰਾ ॥ ਹਾਥ ਜੋਰ ਅਸ [4]ਅਰਜੀ ਟੇਰਾ ॥ ੩੩ ॥ ਹੇ ਪ੍ਰਭੂ [5]ਸੂਪਕਾਰ ਹੈਂ ਜੋਇ ॥ ਤ੍ਰਿਪਤ ਛਕਾਇ ਨ ਭੋਜਨ ਸੋਇ ॥ ਏਕ ਬੇਰ ਦੈ ਸਾਰ ਨ ਲਹੈ ॥ ਕੋ ਜਾਚੈ ਤੇ ਘੁਰ ਘੁਰ ਪਹੈ ॥ ੩੪ ॥ ਸੁਨ [6]ਬਿਗਮਤ ਸਤਿਗੁਰੂ ਉਚਾਰਾ ॥ ਅਹੈ ਲਾਂਗਰਿਮ ਕੋ ਯਹ ਮਾਰਾ ॥ ਮਾਲਕ ਚਾਹੁ ਕਿਤਕ ਸਮਝੈ ਹੈ ॥ ਖੂਲਹੁ ਬਰਤਹੁ ਕਮੀ ਨ ਐ ਹੈ ॥ ੩੫ ॥ ਤਊ ਵੰਡ ਕਾਣੀ ਇਹੁ ਕਰੈਂ ॥ਨਿਜ ਸਨਬੰਧਿਨ ਉਦਰਨ ਭਰੈਂ ॥ ਕਿਹ ਥੋਰੇ ਕਿਹ ਘਨੋ ਜੋ ਦੇਵੈ ॥ ਗੁਰ ਪ੍ਰਸਾਦਿ ਮਹਿੰ ਰਾਖਹਿ ਭੇਵੈ ॥ ੩੬ ॥ ਸਦਾ ਰਹੈ ਸੋਗੀ ਸੋ ਜਾਨਹੁ ॥ ਤਾਂਤੇ ਅਬ ਐਸੇ ਤੁਮ ਠਾਨਹੁ ॥ ਦੇਗ ਤਿਆਰ ਲਖੋ ਜਿਹ ਕਾਲਾ ॥ ਜਾਹੁ ਸਿੰਘ ਕੇਤਕ ਹਿਤ ਨਾਲਾ ॥ ੩੭ ॥ ਅਖਲਨ ਕੋ ਹਿਤ ਸੋਂ ਅਚਵਾਵਹੁ ॥

---

੧ ਚੰਗੀ ਤਰ੍ਹਾਂ । ੨ ਮਾਇਆ । ੩ ਚਰਨ ਕਮਲ । ੪ ਬੇਨਤੀ ਕੀਤੀ । ੫ ਲਾਂਗਰੀ । ੬ ਪ੍ਰਸੰਨ ।

ਸਿੱਖ ਸਿੱਖ ਕੀ ਸੇਵ ਕਮਾਂਵਹੁ ॥ ਸੁਨ ਪ੍ਰਸੰਨ ਖਾਲਸਾ ਹੋਵਾ ॥ ਤਿਹ ਦਿਨ ਤੇ ਪੁਨ ਗੁਰ ਜਸ ਗੋਵਾ ॥ ੩੮ ॥ ਤਥਾ ਕਰੈਂ ਸਭ [1]ਹਰਖ ਅਚਾਵਹਿੰ ॥ ਆਹਿ ਸਾਧ ਸੰਗਤ ਸੁਖ ਪਾਵਹਿੰ ॥ ਦੇਗ ਅਤੋਟ ਚਲੈ ਗੁਰ ਕੇਰੀ ॥ [2]ਦੁਰਭਿਖ ਪਰਾ ਦੇਸ ਇਕ ਬੇਰੀ ॥੩੯॥ ਲੋਗ [3]ਛੁਧਾਤਰ ਬਹੁ ਤਦ ਆਇ ॥ ਖਰਚ ਅੰਨ ਕਛ ਅੰਤ ਨ ਆਇ ॥ ਕਾਰ ਸੁ ਦਾਰਨ ਰਿਦੈ ਬਿਚਾਰਾ ॥ ਏਕ ਬੇਰ ਕਰ ਲੰਗਰ ਡਾਰਾ ॥ ੪੦ ॥ ਜਬ ਸ੍ਰੀ ਪ੍ਰਭ ਕੋ ਪਤਾ ਲਗਾਨਾ ॥ ਤਾਤਕਾਲ ਮੁਖ ਸ੍ਰਾਪ ਅਲਾਨਾ ॥ ਜਿਨ ਗੁਰ ਕੋ ਲੰਗਰ ਅਟਕਾਯੋ ॥ ਪਰੈ ਨਰਕ ਸੋ ਅਤ ਦੁਖ ਪਾਯੋ ॥ ੪੧ ॥ ਪ੍ਰਥਮ ਸਿ ਦੁਗਨੀ ਤੇਗ ਚਲਾਈ ॥ [4]ਕਾਰਦਾਰ ਆ ਬੰਦੇ ਪਾਈ ॥ ਬਹੁ [5]ਘਿਘਿਆਇ ਬਖ਼ਸ਼ ਤਬ ਦੀਨੇ ॥ ਬਹੁ ਤਾਰੇ ਅਸ ਹੁਕਮ ਸੁ ਦੀਨੇ ॥ ੪੨ ॥ ਸਤਿਗੁਰ ਘਰ ਆਤੁਟ ਭੰਡਾਰ ॥ ਸਾਧ ਸਿੱਖ ਕੌ ਦਿਹੁ ਹਿਤ ਨਾਰ ॥ ਤੌ ਬਖਸ਼ੇ ਤੁਮ ਲਿਹੁ ਮਨ ਜਾਨੀ ॥ ਜੇ ਪੁਨ ਕਛੂ ਖੋਟ ਮਨ ਠਾਨੀ ॥ ੪੩ ॥ ਔ ਲੰਗਰ ਗੁਰ ਕਾ ਜਬ ਅਟਕਾ॥ਤਬੈ ਸਰਾਪ ਲੇਹੁ ਪੁਨ [6]ਸਟਕਾ॥ ਸੁਨ ਗੁਰ ਚਰਨਨ ਪਰ ਸਿਰ ਨਾਯੋ ॥ ਪੁਨ ਅਸ ਕਰਮ ਨ ਕਿਨਹੂੰ ਕਰਾਯੋ ॥ ੪੪ ॥ ਨਿਤ ਨਿਤ ਹ੍ਵੈ ਹੈ ਦੇਗ ਸਵਾਈ ॥ ਕਿਸੂ ਕਾਲ ਮਹਿੰ ਕੋ ਜਬ ਆਈ ॥ ਭੋਜਨ ਪੈ ਹੈਂ ਅਨਕ ਪ੍ਰਕਾਰੇ ॥ ਜਪੈਂ ਵਾਹਿਗੁਰੂ ਜਨਮ ਸੁਧਾਰੈ ॥ ੪੫ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਪੰਥ ਵਿਲੱਖਣਤਾ, ਸਿੱਖਨ ਬਚਨ ਮਾਨਯੋ, ਰਬਾਬੀਨ ਔ ਲਾਂਗਰੀਨ ਪ੍ਰਸੰਗ ਬਰਨਨੰ ਨਾਮ ਚੌਰੰਜਮੋਂ ਮੰਦਰਗਹਿ ॥ ੫੪ ॥

੧ ਪ੍ਰਸੰਨ ਹੋਕੇ ਛਕਦੇ ਹਨ । ੨ ਕਾਲ । ੩ ਭੁਖ ਨਾਲ ਦੁਖੀ ਹੋਏ ।

੪ ਮੁਖਤਿਆਰ । ੫ ਤਰਲੇ ਮਿੰਨਤ ਹਾੜੇ । ੬ ਛੇਤੀ ।

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਬੈਠੇ ਬੀਚ ਦਿਵਾਨ ॥
ਹਿੰਮਤ ਹਰਿ ਔ ਦਯਾ ਹਰਿ ਅਸ ਵਿਧ ਬਿਨੈ ਬਖਾਨ ॥ ੧ ॥

ਚੌਪਈ ॥ ਹੇ ਸਤਿਗੁਰ ਸਭ ਵਿਧ ਗੁਨ ਖਾਨੀ ॥ ਘਟ ਘਟ ਕੇ ਪਟ ਪਟ ਕੇ ਜਾਨੀ ॥ ਹਮਰੇ ਮਨ ਸੰਸਾ ਇਸ ਭਾਇ ॥ ਜੋ ਸੂਰਾ ਰਣ ਮਹਿ ਮ੍ਰਿਤ ਪਾਇ ॥ ੨ ॥ ਕਹੈਂ ਸ਼ਹੀਦ ਭਯੋ ਸੁ ਜਾਇ ॥ ਭਾਵ ਸ਼ਹੀਦ ਪ੍ਰਭੂ ਬਤਲਾਇ ॥ ਸੁਨ ਪ੍ਰਭ ਬਿਗਸਤ ਬਚਨ ਬਖਾਨਾ ॥ ਸੁਨਹੁ ਖਲਾਸਾ ਬਚਨ ਸੁਜਾਨਾ ॥ ੩ ॥ ਸਿੰਘ ਸੂਰਮਾ ਰਣ ਮਹਿੰ ਜਾਵੇ ॥ ਸਨਮੁਖ ਲਰੈ ਮ੍ਰਿੱਤ ਕੌ ਪਾਵੈ ॥ ਲਹੈ ਸ਼ਹੀਦੀ ਪਦ ਨਰ ਸੋਈ ॥ ਸੂਖ਼ਸ਼ਮ ਦੇਹ ਧਰੈ ਤਬ ਓਈ ॥ ੪ ॥ [1]ਅਧਕ ਸ਼ਕਤ ਕੋ ਸੋਊ ਧਰੰਤੇ ॥ ਭੂਖੇ ਮਧ ਜਿਹ ਕਹਿ ਬਿਚਰੰਤੇ ॥ ਸ੍ਵਰਗ ਲੋਗ ਦਾਨਵ ਅਰ ਦੇਵਾ ॥ ਮਾਨਹਿੰ ਅਮਰ ਸ਼ਹੀਦ ਲਖੇਵਾ ॥ ੫ ॥ ਮ੍ਰਿਤ ਲੋਕ ਮਾਨਸ ਪਸੁ ਜੋਇ ॥ ਅਮਰ ਸ਼ਹੀਦਨ ਤਿਨ ਪਰ ਹੋਇ ॥ ਲੋਗ [2]ਪਯਾਲ ਮਾਹਿੰ ਜੋ ਬਾਸੇ ॥ ਅਮਰ ਸ਼ਹੀਦਨ ਮਹਿੰ ਰਹਿੰ ਰਾਸੇ ॥ ੬ ॥ ਜਿਤ ਕਿਤ ਬਿਚਰ ਸ਼ਹੀਦ ਸੁ [3]ਛੰਦਾ ॥ ਜਨਮ ਮਰਨ ਨਹਿ ਲਹਿੰ ਪੁਨ ਫੰਦਾ ॥ ਗੁਰ ਕੋ ਦੋਖੀ ਜਿਤ ਲਹਿੰ ਹੇਰਾ ॥ ਦਿਹੈਂ ਕਸ਼ਟ ਤਿਹ ਸੋਊ [4]ਭਲੇਰਾ ॥ ੭ ॥ ਅਪਰ ਕਿਸੂ ਸੰਗ ਬੈਰ ਨ ਧਾਰਹਿੰ ॥ ਜਪਹਿੰ ਨਾਮ ਸਭ ਕਾਲ ਮਝਾਰਹਿੰ ॥ ਸਿਮਰਹਿੰ ਮਨ ਸੁਧ ਤੇ ਸਿਖ ਜੋਇ ॥ ਕਰੈਂ ਸ਼ਹੀਦੀ ਦੇਗ ਜੁ ਕੋਇ ॥ ੮ ॥ ਹਾਜ਼ਰ ਹੋਇਕੈ ਕਰੈਂ ਸਹਾਇ ॥ ਪਾਵਨ ਥਲ ਮਹਿੰ ਰਹੈਂ ਸਦਾਇ ॥ ਜਬ ਗੁਰ ਪੁਰ ਮਹਿੰ ਜੈਬੋ ਲੋਰਹਿੰ ॥ ਜਾਹਿੰ ਤਬੈ ਕੋ ਸਕਹਿ ਨ ਹੋਰਹਿ ॥ ੯ ॥ ਅਸ ਬਿਧ ਕਥਾ ਸ਼ਹੀਦਨ ਕੇਰੀ ॥ ਸੁਨ ਸਿੰਘ ਗੁਰ ਤੇ ਖੁਸ਼ੀ ਘਨੇਰੀ ॥ ਪਾਵਨ ਚਰਨਨ ਪਰ ਸਿਰ ਧਰਯੋ ॥ ਕਹਿੰ ਪ੍ਰਭ ਸੰਸ ਨਿਵਰਤਨ ਕਰਯੋ ॥ ੧੦ ॥

[1] ਬਹੁਤ। [2] ਪਤਾਲ ਵਿਚ। [3] ਜਸ। [4] ਚੰਗਾ।

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਥਿਰੇ ਦਿਵਾਨ ਮਝਾਰ ॥
ਬੀਸ ਬਰਸ ਇਕ ਸਿੱਖ ਤਦ ਕਰ ਮਹਿ [1]ਬੀਜਨ ਧਾਰ ॥੧੧॥

ਚੌਪਈ ॥ ਸ੍ਰੀ ਸਤਿਗੁਰ ਕੋ ਪਹੁਨ ਝੁਲਾਇ ॥ ਪਿਖ ਸਤਿਗੁਰ ਬੂਝਯੋ ਇਹ ਭਾਇ ॥ ਅਹੋ ਸਿੱਖ ਕਯਾ ਨਾਮ ਤੁਮਾਰਾ ॥ ਕਹਾਂ [2]ਧਾਮ ਕਯਾ ਕਰੈਂ ਗੁਜਾਰਾ ॥ ੧੨ ॥ ਸੁਨ ਕਰ ਜੋਰਤ ਤਬ ਬਤਲਾਯੋ ॥ ਪਹਿਲਾ ਨਾਮ ਮੋਹਿ ਜਗ ਗਾਯੋ ॥ ਜਾਤ ਸੁਨਾਰ ਜੇਵਰਨ ਕਾਰਾ ॥ ਕਰੋਂ ਪ੍ਰਥਮ ਸਿਰਹੰਦ ਗੁਜਾਰਾ ॥ ੧੩ ॥ ਕਿਤਕ ਦਿਵਸ ਕੋ ਇਤ ਚਲ ਆਯੋ ॥ ਬਸੋਂ ਕਿਰਤ ਕਰ ਧਰਮ ਨਿਬਾਯੋ ॥ ਸੁਨ ਗੁਰ [3]ਕੋਸ਼ਪ ਨਿਕਟ ਬੁਲਾਇ ॥ ਦੀ ਆਇਸ ਤਿਸ ਕੋ ਇਸ ਭਾਇ ॥ ੧੪ ॥ ਇਕ ਸ਼ਤ ਦੇਹੁ ਇਸੇ [4]ਦੀਨਾਰਾ ॥ ਕੈਂਠੇ ਰਚਹਿ ਭਲੀ ਪਰਕਾਰਾ ॥ ਸੁਨ ਕੋਸਪ ਤਬ ਗਨ ਕੇ ਦੀਨ ॥ ਲੀਨ ਸੁਨਾਰੇ ਕੈਂਠੇ ਕੀਨ ॥ ੧੫ ॥ ਲਿਆਇ ਗੁਰੂ ਢਿਗ ਪਿਖ ਹਰਖਾਇ ॥ ਨਹਿਨ ਮਿਲਾਈ ਖੋਟ ਜਿਹ ਮਾਇ ॥ ਕੋਸ਼ਪ ਕੋ ਤਬ ਆਇਸ ਦੀਨਾ ॥ ਇਹੁ ਸੁਨਾਰ ਆਛੋ ਪਰਬੀਨਾ ॥ ੧੬ ॥ [5]ਕਨਕ ਅਹੈ ਜੋ [6]ਕੋਸ਼ ਮਝਾਰੇ ॥ ਕੈਂਠੇ [7]ਕਟਕ ਘਰਾਓ ਸਾਰੇ ॥ ਬਿਨ ਤੋਲੇ ਲੀਜਹਿ ਔ ਦੀਜਹਿ ॥ ਬਨੈ ਜੋਊ ਤੌ ਹਮੈ ਦਿਖੀਜਹਿ ॥ ੧੭ ॥ ਸੁਨ ਕਰ ਕੋਸ਼ਪ ਤਿਸ ਪ੍ਰਕਾਰਾ ॥ ਦੇਨ ਲੇਨ ਕਾ ਕਰ ਬਿਵਹਾਰਾ ॥ ਦੋਇ ਤ੍ਰੈ ਬੇਰ ਐਸ ਜਬ ਕਰਯੋ ॥ ਨਿਜ ਸ੍ਵਭਾਵ ਸੁਨਾਰ ਤਬ ਧਰਯੋ ॥ ੧੮ ॥ ਅੰਤਰਯਾਮੀ ਤਿਹ ਮਨ ਜਾਨੀ ॥ ਕੋਸ਼ਪ ਕੋ ਅਸ ਕੀਨ ਬਖਾਨੀ ॥ ਅਬ ਕੀ ਬੇਰ [8]ਜੋਖ ਕੈ ਦੀਜਹਿ ॥ ਭੇਤ ਨ ਦੇਹੁ ਜਬੈ ਸੋ ਲੀਜਹਿ ॥ ੧੯ ॥ ਜੋਖਹੁ ਘਾਟ ਦਿਹੈ ਕੈ ਪੂਰਾ ॥ ਸੁਨ ਕੈ ਕੋਸ਼ਪ ਹੁਕਮ ਹਜੂਰਾ ॥ ਦੀਨ ਪਚਾਸ ਤੋਲ ਕਟ ਜੋਰਾ ॥ ਲਿਆਯੋ ਜਬੈ

---

੧ ਪਖਾ । ੨ ਘਰ । ੩ ਖਜ਼ਾਨਚੀ । ੪ ਇਕ ਸੌ ਮੋਹਰਾਂ ।
੫ ਸੋਨਾ । ੬ ਖਜ਼ਾਨੇ ਵਿਚ । ੭ ਕੜੇ । ੮ ਵਜਨ ਕਰਕੇ ਵਾ ਤੋਲ ਕੇ ।

[1]ਚਲੀਸ [2]ਬਹੋਰਾ ॥ ੨੦ ॥ ਲਿਆਇ ਸੁਨਾਰ ਯੁਕਤ ਗੁਰ ਪਾਸਾ॥
ਭੇਦ ਬਤਾਯੋ ਸੁਨ ਸੁਖ ਰਾਸਾ ॥ ਬੂਝਯੋ ਪਹਿਲੇ ਤੈਂ ਕਯਾ ਕੀਨਾ ॥
ਭਾ [3]ਲਜਤ ਕਛ ਉਤ੍ਰ ਨ ਦੀਨਾ ॥ ੨੧ ॥
ਦੋਹਿਰਾ ॥ ਏਕ ਬੇਰ ਗੁਰ ਕੇ ਨਿਕਟ ਚਲੀ ਬਾਤ ਇਸ ਭਾਇ ॥
ਨਾਮ ਜਗਤ ਮਹਿ ਪੁਰਸ਼ ਕੋ ਕਿਹ ਬਿਧ ਸਥਿਰ ਰਹਾਇ ॥ ੨੨ ॥

ਚੌਪਈ ॥ ਕੋ ਕਹਿ [4]ਕੂਪ [5]ਤਟਾਕ ਲਗਾਯੇ ॥ ਕੋ ਕਹਿ [6]ਬਾਪੀ ਨੀਕ ਬਨਾਯੇ ॥ ਕੋ ਕਹਿ [7]ਉਪਬਨ ਬ੍ਰਿਛ ਲਗਾਵਨ ॥ ਕੋ ਕਹਿ ਧਰਮ ਸਰਾਇ ਪਵਾਵਨ ॥ ੨੩ ॥ ਕੋ ਕਹਿ ਪੁਤ੍ਰ ਹੋਇ ਗ੍ਰਿਹ ਮਾਇ ॥ ਰਹੈ ਨਾਮ ਤੌ ਜਗ ਕੇ ਮਾਹਿ ॥ ਸੁਨ ਸ੍ਰੀ ਸਤਿਗੁਰ ਬਚਨ ਉਚਾਰਾ ॥ ਸੁਨਹੁ ਖਾਲਸਾ ਬਚਨ ਹਮਾਰਾ ॥ ੨੪ ॥ ਭਯੋ ਕਬੀਰ ਭਗਤ [8]ਜਿਹ ਬਾਰ ॥ [9]ਭੂਪਤ ਥੋ ਤਬ ਕੋ ਤਿਹ ਬਾਰ ॥ ਸਭਾ ਬਿਖੈ ਬਹੁ ਬੈਸ ਬਡੇਰੇ ॥ ਕਰ ਬਿਚਾਰ ਬੋਲੇ ਤਿਸ ਬੇਰੇ ॥ ੨੫ ॥ ਹੇ ਸ੍ਰੀ ਸਤਿਗੁਰ ਜੀ ਸੁਖ ਦਾਨੇ ॥ ਤਾਹਿ ਕਾਲ ਜੋ ਭੂਪ ਮਹਾਨੇ ॥ ਤਿਨ ਕੋ ਨਾਮ ਨਹੀਂ ਹਮ ਜਾਨੇ ॥ ਕੋ ਤਿਸ ਕਾਲ ਭਏ ਭੂਪਾਨੇ ॥ ੨੬ ॥ ਕਹਯੋ ਗੁਰੂ ਸੁਨਹੋ ਸਿੱਖ ਪਿਆਰੇ ॥ ਭਏ ਇਤਕ ਨ੍ਰਿਪ ਜਗਤ ਮਝਾਰੇ ॥ ਤਿਨਕੋ ਨਾਮ ਨ ਨਿਸਚੇ ਹੋਵਾ ॥ ਭਯੋ ਕਬੀਰ ਜੁਲਾਹਾ ਜੋਵਾ ॥ ੨੭ ॥ ਬਾਰਕ ਬਿਰਧ ਨਾਮ ਤਿਹ ਜਾਨੇ ॥ ਇਸ ਤੇ ਬੂਝਹੁ ਹੋਹੁ ਸਿਆਨੇ ॥ ਬਾਪੀ ਆਦ ਅਹੈਂ ਸੁਭ ਕਾਰਾ ॥ ਕਰਬੇ ਯੋਗ ਸੁ ਲੇਹੁ ਬਿਚਾਰਾ ॥ ੨੮ ॥ ਪਰ ਥਿਰ ਨਾਮ ਜਗਤ ਤਿਨ ਕੇਰਾ ॥ ਜਪਯੋ ਨਾਮ ਜਿਨ [10]ਰੈਨ ਸਬੇਰਾ ॥ਇਸਥਿਰ ਨਾਮ ਨਾਮ ਤੇ ਹੋਇ॥ ਜਪਹੁ ਨਾਮ ਲਿਹੁ ਪਦ ਉਚ ਜੋਇ ॥ ੨੯ ॥ ਸੁਨ ਸਿਖ ਗੁਰ ਤੇ ਸਹੀ ਪਛਾਨ ॥ ਚਰਨ ਕਮਲ ਪਰ ਬੰਦਨ ਠਾਨ ॥ ਹੇ ਮਨ ਤੂੰ ਭੀ

---

੧ ਚਾਲੀ ਤੋਲੇ। ੨ ਮੁੜ ਕੇ। ੩ ਸ਼ਰਮ ਸਾਰ। ੪ ਖੂਹਾਂ। ੫ ਤਲਾਹ। ੬ ਬਾਲੀ। ੭ ਬਾਗ। ੮ ਜਿਸ ਵੇਲੇ। ੯ ਰਾਜਾ। ੧੦ ਰਾਤ ਦਿਨੇ।

ਭਜ ਲੇਹ ਨਾਮਾ ॥ ਜਿਹ ਤੇ ਸਭ ਬਿਧ ਪੂਰਹਿੰ ਕਾਮਾ ॥ ੩੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ਼ਹੀਦਨ, ਸੁਨਾਰ ਔ ਨਾਮ ਜਪਨ ਪ੍ਰਸੰਗ ਬਰਨਨੰ ਨਾਮ ਪਚਵੰਜਮੋਂ ਮੰਦਰਹਿ ॥ ੫੫ ॥

ਦੋਹਿਰਾ ॥ ਇਕ ਦਿਨ ਉਠੇ ਪ੍ਰਭਾਤ ਗੁਰ ਥਿਰੇ ਸਭਾ ਮਹਿਂ ਆਇ ॥

ਕੇਤਕ ਸਿਖ ਸੇਵਕ ਨਿਕਟ ਬੈਠੇ ਸੁਰ ਸੁਰ ਰਾਇ ॥ ੧ ॥

ਚੌਪਈ ॥ ਇਕ ਸਿਖ ਜੰਮਣ ਖੇੜੇ ਵਾਲਾ ॥ ਦੌਰਤ ਆਯੋ ਹੌਲ [1]ਬਿਸਾਲਾ ॥ ਹੇਰ ਹਾਲ ਤਿਸ ਕੋ ਇਸ [2]ਢਾਰਾ ॥ ਸ੍ਰੀ ਗੁਰੂ ਗੋਬਿੰਦ ਸਿੰਘ ਉਚਾਰਾ ॥ ੨ ॥ ਕਹੁ ਸਿੱਖਾ ਸੁਖ ਹੈ ਤਵ ਤਾਈ ॥ ਕਿਮ ਇਮ ਆਯੋ ਬਹੁ ਸਹਿ ਸਾਈ ॥ ਸੁਨਤ ਸਿੱਖ ਕਰ ਨਮੋ ਉਚਾਰਾ ॥ ਪਾਤਸ਼ਾਹ ਮੈਂ ਸਿਖ ਵਣਜਾਰਾ ॥ ੩ ॥ ਭਾਨੂ ਨਾਮ ਦਾਸ ਕੋ ਜਾਨੋ ॥ ਰਾਣੀ ਭਗਨੀ ਏਕ ਪਛਾਨੋ ॥ ਅਚਰਜ ਹੇਰਯੋ ਛੋਰ [3]ਬਿਲੰਬਾ ॥ ਤੁਮ ਢਿਗ ਪਹੁੰਚਯੋ ਲਖ [4]ਅਵਲੰਬਾ ॥ ੪ ॥ [5]ਯਵਨ ਪੀਰ ਰਹਿ ਇਕ ਤਿਹ ਥਾਨਾ ॥ ਰਾਣੀ ਪੈ ਨਿਜ ਮੰਤ੍ਰ ਚਲਾਨਾ ॥ ਐਸੋ ਮੰਤ੍ਰ ਪਢਜੋ ਤਿਹ ਕੋਈ ॥ ਤਿਸ ਕੀ ਬਾਤ ਬਖਾਵਤ ਸੋਈ ॥ ੫ ॥ ਅਬ ਮੈਂ ਨਹੀਂ ਸਿੱਖਣੀ ਰਹੌਂ ॥ ਯਵਨ ਮੱਤ ਆਛੋ ਅਤਿ ਲਹੌਂ ॥ ਦੇ ਲਾਲਚ ਬਹੁ ਸਿਖਯਾ ਦੀਨੀ ॥ ਨਹਿੰ ਮਾਨੈ ਬਕ ਹੈ ਮਤ ਹੀਨੀ ॥ ੬ ॥ ਸਤਿਗੁਰ ਕਹਯੋ ਸੁ ਭਯੋ ਅਯੋਗ ॥ [6]ਸਿਰਣੀ ਸਿਖਣੀ ਅਚਵੀ ਹੋਗ ॥ ਬਿਨ ਗੁਰ ਮੰਤ੍ਰ ਜਪੁਜੀ ਤੇ ਆਦ ॥ ਨਹਿੰ ਪਠਤੀ ਹੋਗੀ ਨਹਿੰ ਯਾਦਿ ॥ ੭ ॥ ਜੋ ਸਿਖਣੀ ਮੰਤ੍ਰ ਗੁਰਬਾਣੀ ॥ ਪਠੈ ਪ੍ਰੇਮ ਧਰ ਨਿਸਚੈ ਠਾਣੀ ॥ ਭੂਤ ਪ੍ਰੇਤ ਸਾਯਾ ਨਹਿੰ ਪਰੈ ॥ ਪਠਨ ਹਾਰ ਤੇ ਸਭ ਹੀ ਡਰੈ ॥ ੮ ॥ ਰਹਿਤ ਪਿਆਰੀ ਮੋਕਹੁ ਲਾਗੇ ॥ ਤਜੋਂ

੧ ਬਹੁਤ। ੨ ਇਸ ਤਰ੍ਹਾਂ। ੩ ਦੇਰ ਛਡ ਕਰਕੇ। ੪ ਆਸਰਾ। ੫ ਮੁਸਲਮਾਨ। ੬ ਹਠਣੀ।

ਕੁਰਹਿਤੀ ਜੋਊ ਕੁਭਾਗੇ ॥ ਸੁਨਤ ਸਿਖ ਬੋਲਯੋ ਕਰ ਜੋਰੀ ॥ ਬਖਸ਼ਹੁ ਪ੍ਰਭੂ ਸ਼ਰਣ ਹਮ ਤੋਰੀ ॥ ੯ ॥ ਨਾਨਕ ਦਾਦਕ ਸਿੱਖ ਪੁਰਾਤਨ ॥ ਨਹਿਨ ਹੋਈ ਕਬਹੂ [1]ਇਸ ਭਾਤਨ ॥ ਅਬ ਬਖਸ਼ਹੁ ਨਿਜ [2]ਬਿਰਦ ਸੰਭਾਰੇ ॥ ਨਤ ਹੋਵੈ ਜਗ ਮਹਿੰ ਮੁਖ ਕਾਰੇ ॥ ੧੦ ॥ ਅਸ ਬਿਧ ਬਹੁ ਜਬ ਸਿਖ [3]ਘਿਘਯਾਨਾ ॥ ਦਯਾ ਠਾਨ ਗੁਰ ਬਚਨ ਬਖਾਨਾ ॥ ਜਾਹੁ ਅਬੈ ਨਹਿੰ [4]ਬਿਲਮ ਲਗਾਹੋ ॥ ਪਾਵਨ ਜਲ ਗ੍ਰਿਹ ਮੈਂ ਮੰਗਵਾਹੋ ॥ ੧੧ ॥ ਤਿਹ ਪਰ [5]ਚਾਰੀ ਜਪੁ ਕਰ ਪਾਠਾ ॥ ਪੁਰ ਸ਼ਨਾਨ ਤਿਹ ਦੇਵਹੁ ਠਾਠਾ ॥ ਔ ਕਹਿ ਸੱਤਿਨਾਮ ਮੁਖ ਪਾਵਹੁ ॥ ਵਾਹਿਗੁਰੂ ਕਾ ਜਾਪ ਕਰਾਵਹੁ ॥ ੧੨ ॥ ਤੁਰਕ ਮੰਤ੍ਰ ਉਤਰੈਗੋ ਜਾਇ ॥ ਹੁਵੈ ਸੁੱਧ ਪੁਨ ਸਿਦਕ ਰਖਾਇ ॥ ਸੁਨ ਕਰ ਸਿੱਖ ਧਾਇ ਤਬ ਗਯੋ ॥ ਜਸ ਗੁਰ ਕਹਯੋ ਤਥਾ ਕਰ ਲਯੋ ॥ ੧੩ ॥ ਰਾਣੀ ਕੋ ਸੁਧ ਆਈ ਜਬੈ ॥ ਪਸਚਾ ਤਾਪ ਕਰਤ ਭੀ ਤਬੈ ॥ ਬਿਨ ਬਿਲੰਬ ਭ੍ਰਾਤਾ ਸੰਗ ਲੀਨ ॥ ਆਈ ਗੁਰੂ ਪਗ ਬੰਦਨ ਕੀਨ ॥ ੧੪ ॥ ਅਨਕ ਪ੍ਰਕਾਰ ਉਸਤਤੀ ਕਰੀ ॥ ਬਾਰ ਬਾਰ ਪਗ ਪਰ ਸਿਰ ਧਰੀ॥ ਬਖਸ਼ਾਯੋ ਗੁਰ ਤੇ ਘਿਘਯਾਇ ॥ [6]ਖੰਡ ਧਾਰ ਲੇ ਭਵ ਸਫਲਾਇ ॥ ੧੫ ॥ ਤਬ ਗੁਰ ਭਨਯੋ ਸਿੱਖ ਮਮ ਜੋਇ ॥ ਅਚਹਿ ਨ ਸਿਰਣੀ ਤੁਰਕਨ ਕੋਇ ॥ ਸਤ ਬਚ ਭਾਖ [7]ਅਖਲ ਨੇ ਮਾਨੀ ॥ ਗੁਰ ਪਗ ਕਮਲਨ ਬੰਦਨ ਠਾਨੀ ॥ ੧੬ ॥

ਦੋਹਿਰਾ ॥ ਸ੍ਰੀ ਸਤਿਗੁਰ ਬਲਕਾਰ ਕੋ ਬਲੀ ਖਾਲਸਾ ਜੋਇ ॥ [8]ਲਘ ਦਿਵਸਨ ਮਹਿੰ ਬਢਯੋ ਬਹੁ ਗਰਜਤ ਜਿਤ ਕਿਤ ਸੋਇ॥੧੭॥

ਚੌਪਈ ॥ ਬ੍ਰਿੰਦ ਖਾਲਸਾ ਗੁਰ ਢਿਗ ਰਹੈ ॥ [9]ਆਯੁਧ

੧ ਇਸ ਤਰ੍ਹਾਂ । ੨ ਧਰਮ । ੩ ਹਾੜੇ ਤਰਲੇ । ੪ ਦੇਰ ਨਾ ਲਗਾਓ ।
੫ ਸੁੰਦਰ । ੬ ਖੰਡੇ ਦਾ ਅੰਮ੍ਰਿਤ ਛਕਿਆ । ੭ ਸਮੂੰਹ । ੮ ਥੋੜੇ ।
੯ ਸ਼ਸਤ੍ਰ ।

ਅਭਿਆਸਤ [1]ਮੁਦ ਲਹੈ ॥ ਕਬ ਕਬ ਬਿਰਤ [2]ਅਖੇਰ ਸਿਧਾਵਹਿ ॥
ਚਢੈਂ [3]ਅਸ੍ਵ ਜਿਤ ਕਿਤ ਬਿਚਰਾਵਹਿੰ ॥ ੧੮ ॥ [4]ਤ੍ਰਿਣ [5]ਸਮਧਾ
[6]ਬਰਤਨ ਹਿਤ ਜੋਇ ॥ ਲਿਆਹਿੰ [7]ਦੂਣ ਤੇ ਕਟ ਕੈ ਸੋਇ ॥ ਜਿਹ
ਕੋ ਪੇਖ ਪਹਾਰੀ ਲੋਗਾ ॥ ਨਹਿੰ ਜਰ ਸਕਹਿੰ ਉਪਾਵਹਿੰ ਸੋਗਾ ॥੧੯
॥ [8]ਸਸ ਭੀਮੇ ਤਬ ਐਸ ਬਿਚਾਰਾ ॥ ਦਿਨ ਪ੍ਰਤਿ ਬ੍ਰਿਧਹਿ ਖਾਲਸਾ
ਭਾਰਾ ॥ ਐਸ ਨ ਹੋਇ ਛੀਨ ਲਹਿ ਰਾਜਾ ॥ ਪੁਨ ਪਛੁਤਾਇ ਬਨਹਿ
ਕਯਾ ਕਾਜਾ ॥ ੨੦ ॥ ਐਸ ਬਿਚਾਰ ਬਕੀਲ ਬੁਲਾਯੋ ॥ ਤਿਹ ਪ੍ਰਤਿ
ਅਸ ਬਿਧ ਭਾਖ ਸੁਨਾਯੋ ॥ ਜਾਹੁ ਅਬੈ ਗੁਰ ਪੈ ਬਿਨ ਬੇਰਾ ॥ ਭਨੋ
ਅਹੈ ਜੋ ਖਾਲਸਾ ਤੇਰਾ ॥ ੨੧ ॥ [9]ਬਰਜ ਦੇਹੁ ਤਿਨ ਇਤਹਿ ਨ
ਆਵਹਿ ॥ [10]ਸਮਧਾ ਤ੍ਰਿਨ ਨਹਿੰ ਕਾਟ ਲਜਾਵਹਿ ॥ [11]ਨਤ ਹੋਵੈ
ਹਮ ਸੋਂ [12]ਬਿਗਰਾਈ ॥ ਜਾਨ ਲੇਹੁ ਚਿਤ ਆਪਨ ਮਾਈ ॥ ੨੨ ॥
ਸੁਨਤ ਬਕੀਲ ਤਿਆਰ ਤਬ ਥਾਯੋ ॥ ਆਨੰਦ ਪੁਰ ਗੁਰ ਕੇ ਢਿਗ
ਆਯੋ ॥ ਮਿਲਯੋ ਬੰਦ ਧਰ ਪੁਨ [13]ਅਸ ਪ੍ਰਾਹੀ ॥ ਕੇਹੀ ਪੂਜਾ
ਪੁਕਾਰੂ ਆਹੀ ॥ ੨੩ ॥ ਭੀਮ ਸਸੀ ਕਹਿਤੋ ਇਸ ਭਾਇ ॥ ਬਰਜ
ਖਾਲਸਾ ਦਿਹੁ ਸੁਖ ਥਾਇ ॥ ਮਮ ਪਹਾਰ ਕੇ ਕਾਸ਼ਟ ਘਾਸਾ ॥
ਨਹਿਨ ਲਜਾਹਿ ਲੇਹੁ [14]ਨਿਰਜਾਸਾ ॥ ੨੪ ॥ [15]ਮਾਤੁਲ ਹੁਤੋ ਗੁਰੂ
ਢਿਗ ਖਰਯੋ ॥ ਸੁਨ ਬਕੀਲ ਤੇ ਐਸ ਉਚਰਯੋ ॥ ਅੰਨ ਆਦਿ ਨਹਿੰ
ਤੁਮ ਤੇ ਲਿਆਵਹਿ ॥ ਜਿਹ ਕਰ ਨ੍ਰਿਪ ਪਰਜਾ ਦੁਖ ਪਾਵਹਿ॥੨੫॥
ਅਹੇ ਮੁੱਧ ਕੋਹ ਤੋਰ ਹਮਾਰੇ ॥ ਲੇਹਿ ਤਾਹਿ ਤੇ ਹੇਤ ਗੁਜਾਰੇ ॥ ਇਸ
ਬਿਨ ਸਿੰਘ ਨ ਸਕੈਂ ਰਹਾਇ ॥ ਕਰੈ ਜੋਊ ਨ੍ਰਿਪ ਕੇ ਮਨ ਆਇ ।

---

੧ ਖੁਸ਼ੀ । ੨ ਸ਼ਿਕਾਰ । ੩ ਘੋੜੇ ਪਰ । ੪ ਘਾਹ ।
੫ ਲਕੜਾਂ । ੬ ਵਰਤਣ ਲਈ । ੭ ਗਲੀ । ੮ ਭੀਮ ਚੰਦ । ੯ ਰੋਕਣਾ ਕਰੋ । ੧੦ ਲਕੜਾਂ ਤੇ ਘਾਸ । ੧੧ ਨਹੀਂ ਤਾਂ । ੧੨ ਵਿਗੜ ਜਾਇਗੀ ।
੧੩ ਇਸ ਤਰ੍ਹਾਂ ਕਿਹਾ । ੧੪ ਨਿਰਨੇ ਕਰਕੇ । ੧੫ ਮਾਮਾ ਕ੍ਰਿਪਾਲ ਚੰਦ ਗੁਰੂ ਜੀ ਪਾਸ ।

੨੬ ॥ ਸੁਨ ਬਕੀਲ ਨਿਰ ਉੱਤਰ ਭਯੋ ॥ ਬੰਦਨ ਗੁਰ ਕੈ ਤਬੈ ਸਿਧਯੋ ॥ ਸਸੀ ਭੀਮ ਕੇ ਸੰਗ ਬਖਾਨਾ ॥ ਕਹਿੰ ਹਮ ਲਹੈਂ ਹੇਤ ਗੁਜਰਾਨਾ ॥ ੨੭ ॥ ਸਹੀ ਬਾਤ ਸਤਿਗੁਰੂ ਉਚਾਰੀ ॥ ਤੁਮ ਭੀ ਦੇਹੁ ਖਿਆਲ [1]ਅਸ ਟਾਰੀ ॥ ਅਹੈ ਕੋਹ ਢਿਗ ਹਮਰੇ ਅਧਕਾ ॥ ਕਮੀ ਨਾਹਿੰ ਤ੍ਰਿਨ ਕਾਸ਼ਟ ਅਧਕਾ ॥ ੨੮ ॥ ਸੁਨ ਕਰ ਭੀਮ ਸਸੀ ਨਹਿ ਮਾਨੀ ॥ ਹੰਕਾਰਤ ਬੋਲਯੋ ਤਬ ਬਾਨੀ ॥ ਹਮ ਅਬ ਅਸ ਬਿਧ ਬਿਵਤ ਬਨਾਵਹਿੰ ॥ ਬਾਈ ਧਾਰ ਨ੍ਰਿਪ ਨਿਕਟ ਬੁਲਾਵਹਿੰ ॥ ੨੯ ॥ ਕਹੈਂ [2]ਮੰਤ੍ਰ ਇਨ [3]ਰਾਰ ਮਿਟਾਵਹਿੰ ॥ ਤ੍ਰਿਨ ਸਮਧਾ ਕੋ ਲੇਨ ਨ ਆਵਹਿੰ ॥ ਅਸ ਕਹਿ ਜਿਤ ਕਿਤ ਨਰਨ ਪਠਾਏ ॥ ਬਾਈ ਧਾਰ ਕੇ ਭੂਪਤ ਆਏ ॥ ੩੦ ॥ ਸਭਾ ਲਗਾਇ ਥਿਰੇ ਸਭ ਸਾਰੇ ॥ ਸਸ ਭੀਮੇ ਤਬ ਐਸ ਉਚਾਰੇ ॥ ਗੁਰ ਗੁਬਿੰਦ ਸਿੰਘ ਹਮ ਢਿਗ ਅਹੈ ॥ ਹਮਰੋ ਰਾਜ ਖੋਇਬੋ ਚਹੈ ॥ ੩੧ ॥ ਪੰਥ ਖਾਲਸਾ ਐਸ ਪ੍ਰਕਾਸਾ ॥ ਨਿਤ ਪ੍ਰਤ [4]ਬ੍ਰਿਧੈ ਤੇਜ ਜਿਹ ਰਾਸਾ ॥ ਮਿਲਹੁ ਹਮਨ ਸੋਂ ਜੇ ਅਬ ਸਾਰੇ ॥ ਗੁਰ ਕੋ ਦੇਹੈਂ ਦੇਸ ਨਿਕਾਰੇ ॥੩੨॥ ਕੈ ਕਰ ਰਯਤ ਆਨ ਮਨਾਵੈਂ॥ ਨਤਰ ਜੰਗ ਕਰਕੈ ਤਿਹ ਘਾਵੈਂ ॥ [5]ਲਘ ਤਰ ਜਰਉਪਾਵਬੇ [6]ਸੈਲਾ॥ ਹੁਵੈਂ ਬ੍ਰਿਧ ਪੁਰ ਬਸਨ ਬਸੈਲਾ ॥ ੩੩ ॥ ਆਗੈ ਜਿਮ ਰਜਾਇ ਹੈ ਭਾਊ ॥ ਕਰੋ ਤਬਾ ਹਮ ਕਹਜੋ ਜਨਾਊ ॥ ਸੁਨ ਜ਼ਫਰਾਨੀ ਸਸ ਤਬ ਬੋਲਾ ॥ ਗੁਰ ਗੁਬਿੰਦ ਸਿੰਘ ਬਲ ਨਹਿੰ ਤੋਲਾ ॥ ੩੪ ॥ ਪਾਉਂਟ ਗੜ੍ਹ ਜਬ ਕਰੀ ਚਢਾਈ ॥ ਲੱਜਤ ਭਏ ਹਾਰ ਸਭ ਖਾਈ ॥ ਤੁਮ ਲੋਗਨ ਤੇ ਹੈ ਨ ਉਪਾਇ ॥ ਜੇ ਅਬ ਗੁਰੂ ਜੀਤਬੇ ਚਾਇ ॥ ੩੫ ॥ ਤੌ ਸਭ ਮਿਲ ਬਕੀਲ ਪਠ ਦੇਵੋ ॥ ਔਰੰਗ ਸ਼ਾਹ ਤੈ ਮੱਦਤ ਲੇਵੋ ॥ ਪੁਨ ਸਭ ਮਿਲਕੇ

---

੧ ਇਸ ਤਰ੍ਹਾਂ ਦੂਰ ਕਰ ਦਿਓ। ੨ ਸਲਾਹ। ੩ ਝਗੜਾ। ੪ ਵਧਦਾ ਹੈ। ੫ ਛੋਟੇ ਦਰਖਤ ਮੁੜ੍ਹੋਂ ਪੁਟਦੇ ਹਨ। ੬ ਪਥਰ।

ਕਰੇ ਚਢਾਈ ॥ ਲੇਹੁ [1]ਬਿਜੈ ਤਬ ਗੁਰ ਤੇ ਪਾਈ ॥ ੩੬ ॥ ਸੁਨ ਕਰ ਸਾਧ ਸਾਧ ਸਭ ਕਹਯੋ ॥ ਚੰਦ ਕੇਸਰੀ ਸਭਨ ਸਰਯੋ ॥ ਸ਼ਾਹ [2]ਕੁਮਕ ਵਿਨ ਹ੍ਵੈ ਨਹਿੰ ਕਾਜਾ ॥ ਏਕ ਰਾਇ ਕੇ ਤਬ ਸਭ ਰਾਜਾ ॥ ੩੭ ॥ ਮਤ ਖਾਮੀ ਜੋ ਭੂਪ ਪਹਾਰੀ ॥ ਭਲੀ ਬੁਰੀ ਕਛੁ ਨਾਹਿੰ ਬਿਚਾਰੀ ॥ ਜਿਨਹੁ ਪਿਤਾਮੇ ਹਰਿ ਗੋਬਿੰਦੇ ॥ [3]ਮੁਚਵਾਏ ਨ੍ਰਿਪ ਸ਼ਾਹੁ ਜੋ ਬੰਦੇ ॥ ੩੮ ॥ ਪਿਤਾ ਜਿਨਹੁ ਕੇ ਦਿਹਲੀ ਜਾਇ ॥ ਧਰਮ ਇਨਹੁ ਰਖ ਸੀਸ ਲਗਾਇ ॥ ਤਿਨ [4]ਕ੍ਰਿਤਘਨੋ ਅਵੈ ਅਸ ਠਾਨੀ ॥ ਚਢਵਾਨੀ ਚਾਹੀ ਤੁਰਕਾਨੀ ॥ ੩੯ ॥ ਜਿਹ ਕਾ ਫਲ ਭੋਗਹਿੰ ਯਹ ਆਪਾ ॥ ਲਹੈਂ ਖਾਲਸੇ ਤੇ ਸੰਤਾਪਾ ॥ ਮਿਲ ਸਭ ਇਕ ਬਕੀਲ ਕਰ ਤਿਆਰਾ ॥ ਦੀਨ ਭੇਟ ਹਿਤ ਧਨ ਤਿਹ ਭਾਰਾ ॥ ੪੦ ॥ ਅਰਜ਼ੀ ਲਿਖੀ ਦੀਨ ਹ੍ਵੈ ਸਾਰੇ ॥ ਸ਼ਾਹ ਜੀ ਤੁਝ ਬਿਨ ਕੌਨ ਹਮਾਰੇ ॥ ਕਰੋ ਰੱਖ ਹਮਰੀ ਇਤ ਆਇ ॥ ਨਤਰ ਖਾਲਸਾ ਲੇ ਹਮ ਖਾਇ ॥ ੪੧ ॥ ਗੁਰ ਕੇਵਲ ਹਮ ਸੰਗ ਨ ਬੈਰਾ ॥ ਤੁਮ ਪਰ ਭੀ ਨਹਿੰ ਗੁਜਰਹਿ ਖੈਰਾ ॥ ਪਿਤਾ ਬੈਰ ਲੈਬੇ ਕੇ ਕਾਜਾ ॥ ਪੰਥ ਖਾਲਸਾ ਸੂਰਾ ਸਾਜਾ ॥੪੨॥ ਰੈਨ ਦਿਵਸ ਜੋ ਚਹੈ ਲਰਾਈ ॥ ਕਹੈਂ ਕਿ ਪ੍ਰਿਥਮਹਿੰ ਨ੍ਰਿਪਹਨ ਘਾਈ ॥ ਪੁਨ ਦਿਹਲੀ ਕਾ ਤਖਤ ਸੰਭਾਰੈਂ ॥ ਪੁਰ ਅਨੰਦ ਅਸ ਮਾਰ ਬਕਾਰੈਂ ॥ ੪੩ ॥ ਅਬ ਤੌ ਸਿੰਘ ਸੈਕਰੇ ਅਹੈਂ ॥ ਇਮ ਉਤਪਾਤ ਕਰਤ ਸੋ ਰਹੈਂ ॥ ਜਬੈ ਹਜ਼ਾਰੋਂ ਗਿਨਤੀ ਹੋਇ ॥ ਅਰੈ ਲਰੈ ਤਿਨ ਸੋਂ ਤਬ ਕੋਇ ॥੪੪॥ਅਸ ਪ੍ਰਕਾਰ ਅਰਜ਼ੀ ਲਿਖਵਾਈ॥ ਕਰ ਬਕੀਲ ਕੇ ਦੈ ਪਠਵਾਈ ॥ [5]ਗਾ ਬਕੀਲ ਦਿਹਲੀ ਪ੍ਰਵਸਾਯੋ॥ ਮਿਲ ਸੂਬੈ ਪੈ ਬਿਨੌਂ ਅਲਾਯੋ ॥ ੪੫ ॥ ਅਰ ਜੋ ਧਨ ਰਾਜਨ ਨੇ ਦਯੋ ॥ ਸੋ ਸੂਬੈ ਕੇ ਕਰ ਮਹਿੰ ਦਯੋ ॥ ਲੇ ਧਨ ਹ੍ਵੈ ਪੱਖੀ ਤਿਨ ਕੇਰਾ॥

੧ ਫਤੇ। ੨ ਮਦਤ ਵਾ ਫੌਜ। ੩ ਛਡਾਏ। ੪ ਅਕ੍ਰਿਤਘਨ।
੫ ਗਿਆ।

ਕਹਯੋ ਕਿ ਸ਼ਾਹੁ ਅਹੈ ਇਸ ਬੇਰਾ ॥ ੪੬ ॥ ਦੱਖਨ ਮਹਿੰ ਨੌਰੰਗਾ ਬਾਦਾ ॥ ਅਰਜ਼ੀ ਪਠੋਂ ਤੋਹਿ ਮਰਜਾਦਾ ॥ ਲ਼ਿਖੋਂ ਐਸ ਬਿਨ ਬੇਰ ਰਜਾਇ ॥ ਦੇਹ ਦੇਹੁ ਤਬ ਫੌਜ ਚਢਾਇ ॥ ੪੭ ॥ ਸੁਨ ਬਕੀਲ ਬਹੁ ਹਰਖ ਬਢਾਯੋ ॥ ਨ੍ਰਿਪ ਪਹਾਰੀਅਨ ਸੁਧ ਪਹੁੰਚਾਯੋ ॥ ਹਰਖੇ ਨ੍ਰਿਪ ਸਭ ਕਰੀ ਤਿਆਰੀ ॥ ਗੁਰ ਸੁਨ ਕਛੁ ਪ੍ਰਵਾਹਿ ਨਹਿੰ ਧਾਰੀ ॥ ੪੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਪਹਾਰੀ ਰਾਜਨ ਗੁਰੂ ਜੀ ਸੋਂ ਜੰਗ ਤਿਆਰੀ ਪ੍ਰਸੰਗ ਬਰਨਨੰ ਨਾਮ ਛੇਵੰਜਮੋਂ ਮੰਦਰਹਿ ॥ ੫੬ ॥

ਦੋਹਿਰਾ ॥ ਏਕ ਬੇਰ ਸ੍ਰੀ ਗੁਰ ਨਿਕਟ ਲਾਗਯੋ ਅਧਕ ਦੀਵਾਨ ॥
ਸਿੱਖਨ ਕੌ ਉਪਦੇਸ ਹੈਂ ਦੇਤ [1]ਗਯਾਨ ਬਿਗਯਾਨ ॥ ੧ ॥

ਚੌਪਈ ॥ ਸੰਗਤ ਨਈ ਗੁਰੂ ਢਿਗ ਆਈ ॥ ਅਨਕ ਪ੍ਰਕਾਰ [2]ਅਕੋਰ ਚਢਾਈ ॥ ਹੁਤੋ ਸਲਾਰ ਦੀਨ ਇਕ ਕਾਜ਼ੀ ॥ ਸਾਈਂ ਲੋਕ ਭਯੋ ਨਹਿੰ [3]ਪਾਜੀ ॥ ੨ ॥ ਹਿਤ ਦਰਸਨ ਕੇ ਗੁਰ ਢਿਗ ਆਯੋ ॥ ਬੈਠਯੋ ਬਹੁ ਅਨੰਦ ਕੋ ਪਾਯੋ ॥ ਸੰਗਤ ਅਰ ਗੁਰ ਕੋ ਬਿਵਹਾਰ ॥ ਚਿਰੰਕਾਰ ਲਗ ਰਹਯੋ ਨਿਹਾਰ ॥ ੩ ॥ ਜਬਹਿ ਭੀਰ ਬਹੁ ਹਟ ਕਰ ਗਈ ॥ ਪ੍ਰਸ਼ਨ ਕੀਨ ਅਸ ਬਿਧ ਕੋ ਸਈ ॥ ਹੇ ਪ੍ਰਭ ਜੋਊ ਖੁਦਾਇ ਬਨਾਯੋ ॥ ਬੇਦ ਕਤੇਬਨ ਨੇ ਅਸ ਗਾਯੋ ॥ ੪ ॥ ਮਿਲੈ ਨਰਨ ਭੋਗੈਂ ਸਮਦਾਇ ॥ ਬਾਧ ਘਾਟ ਨਹਿੰ ਹੋਇ ਕਦਾਇ ॥ ਤੌ ਢਿਗ ਰਾਵਰ ਸਿਖ ਜੋ ਆਇੰ ॥ ਅਨਕ ਪ੍ਰਕਾਰ [4]ਅਕੋਰ ਚਢਾਇੰ ॥ ੫ ॥ ਇਨ ਕੋ ਫਲ ਕਯਾ ਪ੍ਰਾਪਤ ਹੋਇ ॥ ਬਾਧ ਘਾਟ ਕਰ ਸਕੈ ਨ ਕੋਇ ॥ ਪ੍ਰਭੁ ਪ੍ਰਸ਼ਨ ਕਾਜੀ ਕੇ ਸੁਨ ਕੈ ॥ ਉੱਤਰ ਦੀਨਸ ਅਸ ਬਿਧ ਗੁਨ ਕੈ ॥ ੬ ॥ ਸੁਨ ਕਾਜੀ ਬਡ ਬੁੱਧ ਵਿਚਾਰੀ ॥ ਅਹੈ ਜਥਾ ਵਤ ਤਥਾ

੧ ਪਰੋਖਸ਼ ਅਪਰੋਖਸ਼ ਗਿਆਨ। ੨ ਭੇਟਾ। ੩ ਪਾਂਡੀ। ੪ ਭੇਟਾ।

ਉਚਾਰੀ ॥ ਤਉ ਜਨਨ ਕੋ ਫਲ ਜਿਮ ਹੋਏ ॥ ਹੇਤੁ ਸੁਨਹੁ ਬਤਾਵਹਿ ਸੋਏ ॥ ੭ ॥ ਇਮ ਕਹਿ ਮੁਹਿਰ ਛਾਪ ਦਿਖਰਾਈ ॥ ਕਹਯੋ ਕਿ ਇਹ ਤੇ ਕਜਾ [1]ਸਿਧ ਥਾਈ ॥ ਪੁਨ ਕਾਗਦ ਪਰ ਦੀਨ ਲਗਾਇ ॥ ਭਏ [2]ਬਰਨ ਸੂਧੇ ਦਰਸਾਇ ॥ ੮ ॥ ਕਹਯੋ ਗੁਰੂ ਕਾਜੀ [3]ਇਸ ਭਾਤਾ ॥ ਜਨਮਹਿ ਜਬ ਨਰ ਲਿਖਹਿ [4]ਬਿਧਾਤਾ ॥ ਕਰਮ ਜਥਾ ਫਲ ਹ੍ਵੈ ਬਿਚ ਮਾਥਾ ॥ ਮੁਹਿਰ ਸਮਾਨ ਜਾਨਹੋ ਸਾਥਾ ॥ ੯ ॥ ਜਬ ਨਰ ਗੁਰੂ ਪੀਰ ਢਿਗ ਆਵਹਿ॥ਧਰ ਭਾਵਨ ਪਗ ਸੀਸਨਿਵਾਵਹਿ॥ ਹੁਵੇ [5]ਕੁਲੇਖ [6]ਸੁਲੇਖ ਸੁ ਥੈ ਹੈ ॥ ਜਥਾ ਮੁਹਿਰ ਸੂਧੀ ਸੁਭ ਹ੍ਵੈ ਹੈ ॥ ੧੦ ॥ ਇਸ ਤੇ ਆਵਨ ਗੁਰ ਸ਼ਰਨਾਈ ॥ ਕਾਜੀ ਜੀ ਹ੍ਵੈ ਫਲ ਅਧਕਾਈ ॥ ਕਾਜੀ ਸੁਨ ਮਨ ਭਯੋ ਅਨੰਦ ॥ ਬਾਰ ਬਾਰ ਗੁਰ ਪਗਹਨ ਬੰਦ ॥ ੧੧ ॥ ਬਹੁ ਤਰੀਫ ਫੁਨ ਮੁਖਹੁੰ ਉਚਾਰੀ ॥ ਭਯੋ ਮੁਰੀਦ ਗੁਰੂ ਤਿਹ ਬਾਰੀ ॥ [7]ਅਸ੍ਵਨ ਕੀ ਸੇਵਾ ਮਹੁ ਲਾਗਾ ॥ ਕੀਨੋ ਸਫਲ ਜਨਮ ਬਡ ਭਾਗਾ ॥ ੧੨ ॥

ਦੋਹਿਰਾ ॥ ਬਨਜਾਰਾ ਸਿਖ ਇਕ ਅਯੋ ਗੁਰ ਕੋ ਬੰਦਨ ਧਾਰ ॥
[8]ਪੋਟ ਰਜਤਪਣ ਭੇਟ ਧਰ ਹੁਤੇ ਸੁ ਦੋਇ ਹਜਾਰ ॥ ੧੩ ॥

ਚੌਪਈ ॥ ਹਾਥ ਜੋਰ ਸਨਮੁਖ ਹੁਇ ਬੈਸਾ ॥ ਬੋਲੇ ਪ੍ਰਭ ਇਹੁ ਧਨ ਹੈ ਕੈਸਾ ॥ ਕਿਸ ਕੋ ਸਿੱਖ ਕਹਾਂ ਤੂੰ ਰਹੈ ॥ ਸੁਨ ਗੁਰ ਸੰਗ ਬੇਨਤੀ ਕਹੈ ॥ ੧੪ ॥ ਪੁਰ ਮੁਲਤਾਨੇ ਕਰਹੁ ਬਸੇਰਾ ॥ ਹੁਤੋ ਮੁਰੀਦ [9]ਨਗਾਹੇ ਕੇਰਾ ॥ ਇਤ ਬਿਵਹਾਰ ਕਰਨ ਕੋ ਆਯੋ ॥ ਬਿਕਯੋ ਨ ਮਾਲ [10]ਟੋਟ ਦਰਸਾਯੋ ॥ ੧੫ ॥ ਪੀਰ ਨਿਗਾਹੇ

---

੧ ਸਿਧੀ। ੨ ਅਖਰ ਸਿਧੇ ਹੋਏ ਦਿਸੇ। ੩ ਇਸ ਤਰ੍ਹਾਂ। ੪ ਫਲ ਬਰ ਦਾਤਾ ਾਂ ੫ ਖੋਟੇ ਲੇਖ ਤੋਂ। ੬ ਸ੍ਰਿਸ਼ਟ ਲੇਖ ਹੋ ਜਾਂਦੇ ਹਨ। ੭ ਘੋੜਿਆਂ ਦੀ ਸੇਵਾਂ ਵਿਚ। ੮ ਰੁਪਿਆਂ ਦੀ ਪੋਟਲੀ ਵਾ ਪੰਡ। ੯ ਪੀਰ ਦੀ ਕਬਰ ਸਖੀ ਸਰਵਰ। ੧੦ ਘਾਟਾ।

ਸੁਖਣਾਂ ਮਾਨੀ ॥ ਨਹਿੰ ਸਹਾਇਤਾ ਕੀਨਸ ਆਨੀ ॥ਅਪਰ ਮਨਾਇਵ ਪੀਰ ਫਕੀਰਾ ॥ ਨਹਿੰ ਸਹਾਇਤਾ ਦੀਨਸ ਧੀਰਾ ॥ ੧੬ ॥ ਪੁਨ ਰਾਵਰ ਕਾ ਜਸ ਸੁਨ ਕਾਨ ॥ ਸੁਖਨਾਂ ਸੁਖੀ ਪ੍ਰਭੁ ਤੁਹਿ ਆਨ ॥ ਬਿਕਿਯੋ ਮਾਲ ਲਾਭ ਬਹੁ ਪਾਯੋ ॥ ਜਿਹ ਕੋ ਯਹ ਦਸਵੰਧ ਲਿਆਯੋ ॥ ੧੭ ॥ ਸ੍ਰੀ ਸਤਿਗੁਰ ਤਬ ਭਨਯੋ [1]ਬਚੰਨਣ ॥ ਜਿਹ ਕੋ ਖੇਤ ਤਿਸੀ ਕੋ [2]ਅੰਨਣ ॥ ਸੁਨ ਭਾਈ ਕੋ [3]ਪੰਥੀ ਜਾਇ ॥ [4]ਚਰਤ ਖੇਤ ਪੇ ਦਈ ਹਟਾਇ ॥ ੧੮ ॥ ਦਾਵੇ ਦਾਰ ਖੇਤ ਕੋ ਹੋਇ ਨ ॥ ਇਹ ਕਥਾ ਬਾਤ ਲਖਤ ਹੈ ਕੋਇ ਨ ॥ ਜਿਸ ਮੁਰੀਦ ਦਿਹੁ ਭੇਟ ਸੁ ਤਾਹੂ ॥ ਗੁਰ ਕੇ ਰਾਹੁ ਨ ਮਾਰਤ ਕਾਹੂ ॥ ੧੯ ॥ ਕਹਿ ਬਨਜਾਰਾ ਸੁਨਹੁ ਗੁਸਾਈ ॥ ਮੈਂ ਮੁਰੀਦ [5]ਪਾਛਲਤਾ ਗਾਈ ॥ ਸੁਖ ਸਤਿਗੁਰ ਘਰ ਤੇ ਜਬ ਪਾਯੋ ॥ ਤਬ ਕੋ ਰਾਵਰ ਸਿਖ ਮੈਂ ਥਾਯੋ ॥ ੨੦ ॥ ਬਖਸ਼ੋ ਕਰਯੋ ਗੁਨਾਹ ਜੁ ਪਾਛੇ ॥ ਅਬ ਦੀਜਹਿ ਸਿੱਖੀ ਮੁਝ ਆਛੇ ॥ ਸੁਨ ਗੁਰ ਕਹਯੋ ਸਿਦਕ ਹੈ ਕਠਨਾ ॥ ਬੇ ਸਿਦਕੀ ਤੇ ਹ੍ਵੈ ਸੁਖ ਘਟਨਾ ॥ ੨੧ ॥ ਸੁਨ ਬਨਜਾਰੇ ਸਿਖ ਉਚਾਰਾ ॥ ਸਿਦਕ ਸਿਖੀ ਦਿਹੁ [6]ਜੁਗਲ [7]ਦਾਰਾ ॥ਅਸ ਬਿਧ ਸੁਨ ਗੁਰ ਕਰਨਾ ਧਾਰੀ॥ ਦੀਨੀ ਪਾਹੁਲ ਖੰਡੇ ਭਾਰੀ ॥ ੨੨ ॥ ਕਿਤਕ ਦਿਵਸ ਬਸ ਗੁਰ ਕੇ ਪਾਸ ॥ ਸਿੱਖੀ ਰੀਤ ਸੀਖ ਲਈ ਰਾਸ ॥ ਗਮਨਯੋਂ ਪੁਨ ਨਿਜ ਸਦਨ ਸਿਧਾਯੋ ॥ ਸਿੱਖੀ ਸਿਦਕ ਸਦੀਵ ਨਿਭਾਯੋ ॥ ੨੩ ॥

ਦੋਹਿਰਾ ॥ ਇਕ ਦਿਨ ਜਨ ਥੋਰਨ ਬਿਖੇ ਬੈਠੇ ਗੁਰੂ ਗੰਭੀਰ ॥ ਪਯਾਸ ਲਗੀ ਇਤ ਉਤ ਪਿਖਯੋ ਤਬ ਗਡਵਈ ਨ [8]ਤੀਰ ॥ ੨੪ ॥

---

੧ ਬਚਨ । ੨ ਦਾਣੇ । ੩ ਰਸਤੇ ਵਿਚ । ੪ ਗਊਆਂ ਖੇਤ ਵਿਚ ਚਰਦੀਆਂ । ੫ ਪਿਛੇ । ੬ ਦੋਵੇਂ । ੭ ਵਡ਼ੀ ਵਾ ਸ੍ਰਿਸ਼ਟ । ੮ ਪਾਸ ।

ਚੌਪਈ ॥ ਨਾਮ ਸੁ ਜ਼ਾਲਮ ਸਿੰਘ ਪੁਕਾਰਯੋ ॥ ਜਲ ਲਿਆਵੇ ਨਹਿੰ ਥੋ ਤਿਹ ਬਾਰਯੋ ॥ ਇਕ ਸਿਖ ਸੁਤ ਸੁੰਦਰ ਤਿਸ ਬਾਰੀ ॥ ਕਹਿ ਆਗਯਾ ਹੈ ਲਿਆਵੌਂ ਬਾਰੀ ॥ ੨੫ ॥ ਸਾਰਤ ਕਰੀ ਗਯੋ ਤਤ ਕਾਲੇ ॥ ਲੇ ਜਲ ਕੋ ਕਰ ਪ੍ਰੇਮ ਬਿਸਾਲੇ ॥ ਪਹੁੰਚਯੋ [1]ਰੁਚਰ ਕਟੋਰਾ ਹਾਥ ॥ ਤਿਸ ਕੀ ਦਿਸ [2]ਅਵਲੋਕਯੋ [3]ਨਾਥ ॥ ੨੬ ॥ ਅਪਨੇ ਹਾਥ ਉਠਾਇ ਕਟੋਰਾ ॥ ਦੇਖਯੋ ਸਿਖ ਸੁਤ ਹਾਥਨ [4]ਓਰਾ ॥ ਸਭ ਬਿਧ ਜਾਨੀ ਬੋਲੇ ਨਾਥ ॥ ਕੋਮਲ ਬਹੁ ਮਲੂਕ ਤਵ ਹਾਥ ॥ ੨੭ ॥ ਕਹੁ ਸਿੱਖਾ ਕਯਾ ਕਾਰਜ ਕਰੈਂ ॥ ਅਤ [5]ਸੂਖਮ ਤਵ ਹਾਥ ਦਿਖਰੈਂ ॥ ਹਾਥ ਜੋਰ ਬੋਲਯੋ ਸੁਨ ਗੁਰ ਤੇ ॥ ਮੈਂ ਨਹਿੰ ਕਰੀ ਸੇਵ ਕਿਸ ਧੁਰ ਤੇ ॥ ੨੮ ॥ ਰਾਵਰ ਹਿਤ ਜਲ ਆਜ ਲਿਆਯੋ ॥ ਸੁਨ ਸਤਿਗੁਰ ਤਤਕਾਲ ਡੁਲ੍ਹਾਯੋ॥ਕਹਯੋ ਕੁਸਿੱਖ ਕਾ ਕਰ ਜਲ ਛੁਹਿਯੋ॥ ਪਾਨ ਕਰਨ ਕੇ ਉਚਤ ਨ ਜੋਹਿਯੋ ॥ ੨੯ ॥ ਸੁਨ ਕਰ ਪਾਯੋ [6]ਤ੍ਰਾਸ ਬਿਸਾਲਾ ॥ ਗਹੇ ਚਰਨ ਸਿਖ ਨੇ ਤਤ ਕਾਲਾ ॥ ਸ਼ਰਮਿੰਦਤ ਬੋਲਯੋ ਤਿਸ ਬੇਰਾ ॥ ਸਿੱਖ ਕਦੀਮੀ ਮੈਂ ਪ੍ਰਭ ਤੇਰਾ ॥੩੦॥ ਪਾਹੁਲ ਚਰਨਨ ਕੀ ਲਈ ਮੋਹੀ ॥ ਬਖਸ਼ਹੁ ਪ੍ਰਭੁ ਦੋਸ ਜੋ ਹੋਹੀ ॥ ਕਹਯੋ ਗੁਰੂ ਗੁਰਮਤ ਇਹੁ ਸਾਰ ॥ ਸਤਿਸੰਗਤ ਕੀ ਸੇਵ ਉਦਾਰ ॥ ੩੧ ॥ ਹਾਥ ਪਵਿੱਤ੍ਰ ਟਹਿਲ ਤੇ ਜਾਨਹੁ ॥ [7]ਪਦ ਪਵਿੱਤ੍ਰ ਗੁਰ ਦਰਸ ਪਯਾਨਹੁ॥ ਸਕਲ [8]ਰਿਖੀਕ੍ਰ ਸਮੇਤ ਸਰੀਰਾ ॥ ਸੁਭ ਕਰਮਨ ਕੀ ਸੇਵ ਸੁਧੀਰਾ ॥ ੩੨ ॥ ਜਿਮ ਮੁਰਦੇ ਕੇ ਅੰਗ ਅਪਾਵਨ ॥ ਸੁਕਚਤ ਸਭ ਨਹਿੰ ਕਰਹਿੰ ਛੁਵਾਵਨ ॥ ਬਿਨਾਂ ਸੇਵ ਸਤਿ ਸੰਗਤ ਕੇਰੀ ॥ਦੇਹ ਅਪਾਵਨ ਤਿਮ ਨਰ ਹੇਰੀ ॥ ੩੩ ॥ ਯਾਂਤੇ ਹਾਥ ਅਪਾਵਨ ਤੇਰਾ ॥ ਕਰਯੋ ਨ ਪਾਨ ਹਮਹੁ ਜਲ ਗੇਰਾ ॥ ਸਿਖ ਸਮਝਯੋ ਸੁਨ ਗੁਰ ਉਪਦੇਸੂ ॥

੧ ਸੁੰਦਰ। ੨ ਦੇਖਿਆ। ੩ ਸਵਾਮੀ ਗੁਰੂ ਜੀ। ੪ ਤਰਫ।
੫ ਕੋਮਲ, ਨਰਮ। ੬ ਡਰ। ੭ ਚਰਨ। ੮ ਇੰਦ੍ਰੀਆਂ।

ਬਖਸ਼ਾਯਹੁ ਬਨ ਦੀਨ ਵਿਸੇਸੂ ॥ ੩੪ ॥ ਸਤਿਸੰਗਤ ਗੁਰ ਲੰਗਰ ਕੇਰੀ ॥ ਕਰਬੇ ਲਾਗਯੋ ਸੇਵ ਘਨੇਰੀ ॥ ਜਿਹ ਕੋ ਪਿਖ ਭੇ ਗੁਰੂ ਕ੍ਰਿਪਾਲਾ ॥ ਕ੍ਰਿਪਾ ਦ੍ਰਿਸ਼ਟ ਕਰ ਕੀਨ ਨਿਹਾਲਾ ॥ ੩੫ ॥ ਅਸ ਬਿਧ ਨਿਤ ਪ੍ਰਤਿ ਸੁਭ ਉਪਦੇਸੂ ॥ ਦੇਹੈਂ ਸਿੱਖਨ ਕਟਤ ਕਲੇਸੂ ॥ ਹੇ ਮਨ ਤੂੰ ਭੀ ਸੇਵ ਕਮਾਇ ॥ ਹੁਇੰ ਪ੍ਰਸੰਨ ਗੁਰ ਸਦ [1]ਗਤ ਥਾਇ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸਤਿਗੁਰੂ ਔ ਸੇਵਾ ਮਹਿਮਾ ਪ੍ਰਸੰਗ ਬਰਨਨੰ ਨਾਮ ਸਤਵੰਜਮੋਂ ਮੰਦਰਹਿ ॥ ੫੭ ॥

ਦੋਹਿਰਾ ॥ ਗੁਰ ਦ੍ਰੋਹੀ ਨ੍ਰਿਪ ਕੋਹੀਅਨ ਪਠਯੋ ਜੋਊ [2]ਬਾਕੀਰ ॥
ਦਿਹਲੀ ਤੇ ਸੂਬੇ ਪਠੀ ਅਰਜੀ [3]ਨੌਰੰਗ ਤੀਰ ॥ ੧ ॥

ਚੌਪਈ ॥ ਧਨ ਲਾਲਚ ਸੂਬੇ ਨਿਜ ਰਾਇ ॥ ਅਸ ਬਿਧ ਲਿਖੀ ਪੇਖ ਕਰ ਰਾਇ ॥ ਲਿਖ ਦੀਨਸ ਸੂਬੇ ਕੌ ਤਬੈ ॥ ਰਹੇ ਖੈਰ ਜਿਸ ਬਿਧ ਸੋਂ ਅਬੈਂ ॥ ੨ ॥ ਤਥਾ ਕਰੋ ਗੁਰ ਬਢਨ ਨ ਦੇਵਹੁ ॥ ਬੰਦੁਬਸਤ ਸਭ ਬਿਧ ਕਰ ਲੇਵਹੁ ॥ ਅਸ ਜਬ ਹੁਕਮ ਸ਼ਾਹੁ ਕੋ ਆਯੋ ॥ ਹਰਖਯੋ ਨਾਜ਼ਮ [4]ਸਚਵ ਸੁਨਾਯੋ ॥ ੩ ॥ ਸਭਾ ਲਗਾਇ [5]ਜੁਗਲ ਉਮਰਾਇ ॥ ਦੀਨ ਬੇਗ ਇਕ ਪੈਂਦੇ ਖਾਇ ॥ ਮਰਤਬ [6]ਪੰਜ ਸਹੰਸ੍ਰਹਿੰ ਵਾਰੇ ॥ ਸ਼ਾਹ ਦਿਸ ਤੇ ਤਿਨ ਪ੍ਰਤਹਿ ਉਚਾਰੇ ॥ ੪॥ ਲੇਕਰ ਦਸ ਹਜ਼ਾਰ ਦਲ ਸੰਗਾ ॥ ਚਢੋ ਅਬੈ ਮਨ ਧਾਰ ਉਮੰਗਾ ॥ ਭੂਪਨ ਕੀ ਜਾ ਕਰੋ ਸਹਾਇ ॥ ਹਮਰੇ ਭੀ ਗੁਰ ਦੋਖੀ ਆਹਿ ॥ ੫ ॥ ਕਰੋ [7]ਜ਼ੇਰ ਤਤ ਛਿਨ ਅਬ ਜਾਇ ॥ ਪੁਨਹਿ ਸ਼ਕੇਤ ਨ ਹਮ ਢਿਗ ਆਇ ॥ ਅਸ ਕਹਿ [8]ਖਿਲਤਾਂ ਦੀਨ ਬਡੇਰੀ ॥ ਭਏ ਤਿਆਰ ਦੋਨਹੁ

---

੧ ਕਲਿਆਨ । ੨ ਵਕੀਲ । ੩ ਔਰੰਗਜ਼ੇਬ ਪਾਸ । ੪ ਵਜ਼ੀਰ ।
੫ ਦੋ ਵਜ਼ੀਰਾਂ ਨੇ । ੬ ਪੰਜ ਹਜ਼ਾਰ । ੭ ਅਧੀਨ । ੮ ਸਿਰੋਪਾਉ ਚੋਲਾ ਦਿਤਾ ।

ਬਿਨ ਬੇਰੀ ॥੬॥ ਪੈਂਡੇ ਖਾਨ [1]ਖਤੰਗ ਪ੍ਰਹਾਰੀ ॥ ਜਿਹ ਸਮ ਨਹਿੰ ਬੋ ਜਗਤ ਮਝਾਰੀ ॥ ਤਥਾ ਬੇਗ ਦੀਨਾ ਬਲਕਾਰਾ ॥ [2]ਪਟੇ ਬਾਜ ਬੋ ਧਰ ਕਰਵਾਰਾ ॥ ੭ ॥ ਪੰਜ ਪੰਜ ਲੇ ਸੰਗ ਹਜ਼ਾਰਾ ॥ [3]ਮੇਗਜ਼ੀਨ ਬਰਤਾਯੋ ਭਾਰਾ ॥ ਗਰਬਤ ਚਢੇ ਬਜਾਇ ਨਗਾਰਾ ॥ [4]ਕੂਮ ਕੂਮ ਉਲਘਤ ਭੇ ਮਗ ਸਾਰਾ ॥ ੮ ॥ [5]ਰੋਪੁਰ ਪੁਰ ਕੇ ਜਬ ਨਿਯਰਾਇ ॥ ਹੁਤੇ ਬਕੀਲ ਭਯੋ ਅਗਵਾਇ ॥ ਨ੍ਰਿਪ ਪਹਾਰੀਅਨ ਕੋ ਸੁਧ ਦੀਨ ॥ ਹੁਤੇ ਤਿਆਰ ਭੇ ਅਧਕ ਪ੍ਰਸੀਨ ॥ ੯ ॥ ਲੇ ਲੇ ਨਿਜ ਸੈਨਾਂ ਸਭ ਆਇ ॥ ਕੀਰਤਪੁਰ ਢਿਗ ਮਿਲੇ ਸਬਾਇ ॥ ਹਰਖ [6]ਪਰਸਪਰ ਬਾਕ ਬਖਾਨੈਂ ॥ ਗੁਰ ਕੋ ਮਾਰੈਂ ਕੈ ਗਹਿ ਆਨੈਂ ॥ ੧੦ ॥

ਦੋਹਿਰਾ ॥ ਉਲਘੇ ਕੀਰਤ ਪੁਰੀ ਤੇ ਦੁੰਦਭ ਬ੍ਰਿੰਦ ਬਜਾਇ ॥
ਪਹੁੰਚੀ ਖਬਰ ਅਨੰਦ ਪੁਰ [7]ਚਮੂ ਤੁਰਕ ਕੀ ਆਇ ॥ ੧੧ ॥

ਪਾਧੜੀ ਛੰਦ ॥ ਸਭ [8]ਸੈਲ ਕਰਕੈ ਪੁਕਾਰ ॥ ਬਹੁ ਦਯੋ ਦਰਬ ਦਿੱਲੀ ਮਝਾਰ ॥ ਆਨੇ ਚਢਾਇ ਹੈ ਦਸ ਹਜ਼ਾਰ ॥ ਹੈ ਸੰਗ ਕੋਹੀਏ ਬੇਸੁਮਾਰ ॥ ੧੨ ॥ ਸੁਨ ਗੁਰੂ ਹੁਕਮ ਦੀਨੋ ਸੁ ਚਾਰ ॥ ਸਭ ਚਢੈ ਖਾਲਸਾ ਸ਼ਸਤ੍ਰ ਧਾਰ ॥ ਇਹੁ ਪ੍ਰਿਥਮ ਜੁੱਧ ਤੁਰਕਾਨ ਸੰਗ ॥ ਦਰ ਖਰ [9]ਖਤੰਗ ਪੂਰਹੁ [10]ਨਿਖੰਗ ॥ ੧੩ ॥

ਦੋਹਿਰਾ ॥ ਪੰਜ ਪਿਆਰੇ ਹਰਿ ਅਜੀਤ ਥਾਪੇ ਜੱਥੇਦਾਰ ॥
ਸ਼ਸਤ੍ਰ ਸੁ ਬਸਤ੍ਰ ਸਜਾਇ ਪ੍ਰਭ ਭੇ ਨੀਲੇ ਅਸਵਾਰ ॥ ੧੪ ॥

ਪਾਧੜੀ ਛੰਦ ॥ ਸਭ ਭਇ ਤਿਆਰ ਜੋਧਾ ਅਪਾਰ ॥ ਲੇ ਮੇਗਜੀਨ ਤਤ ਛਿਨ ਸਵਾਰ ॥ [11]ਦੁੰਦਭ ਬਜਾਇ [12]ਰਿਪ ਅਗੂ ਧਾਇ ॥ ਉਤ ਆਏ ਹੋਰ [13]ਸੂਰਨ [14]ਉਛਾਇ ॥ ੧੫ ॥

---

੧ ਤੀਰ । ੨ ਸ਼ਸਤ੍ਰ ਦੀ ਖੇਡ ਕਰਨ ਵਾਲਾ । ੩ ਸਮਾਨੇ ਜੰਗ । ੪ ਹੌਲੀ ਹੌਲੀ । ੫ ਰੋਪੜ । ੬ ਆਪਸ ਵਿਚ । ੭ ਫੌਜ । ੮ ਪਹਾੜੀ ਰਾਜੇ । ੯ ਤੀਰ । ੧੦ ਭਥੇ । ੧੧ ਨਗਾਰਾ । ੧੨ ਵੈਰੀ । ੧੩ ਸੂਰਮੇ । ੧੪ ਉਤਸ਼ਾਹ !

[1]ਕਸ ਕਸ [2]ਤੁਫੰਗ ਗੁਲਤਾਨ ਮਾਰ ॥ [3]ਰੁਕਜੰਤ ਅਗ੍ਰ ਰਿਪ ਤ੍ਰਾਸ ਧਾਰ ॥ ਜਬ ਛੁਟੀ ਸਲਖ ਤੁਰਕਾਨ ਜਾਨ ॥ ਸ਼ਸਤ੍ਰਨ ਸੰਭਾਰ ਬਨ ਸਾਵਧਾਨ ॥ ੧੬ ॥ ਇਕ ਬਾਰ ਪਰੇ ਦੁੰਦਭ ਬਜਾਇ ॥ ਮੋਰਨ ਮਨਿੰਦ ਘੋਰੰ ਫੰਧਾਇ ॥ ਕਰ ਹਲਾ ਹੂਲ ਕੜਕੀ ਕਮਾਨ ॥ ਬਹੁ [4]ਐਂਚ ਐਂਚ [5]ਮੁਚਕੰਤ ਬਾਨ ॥ ੧੭ ॥ ਬਰਛੇ ਭ੍ਰਮਾਇ ਕਰ ਬਾਰ ਬਾਰ ॥ ਧਸ ਅਗ੍ਰ ਜਥਾ ਬਲਮੀਕ ਮਾਰ ॥ ਭੇ ਹਥਾ ਵੱਥ ਕਰ ਵਾਰ ਵਾਰ ॥ ਕਟ ਸ਼ਸਤ੍ਰ ਅੰਗ ਦਿਹਿੰ ਭੂਮ ਡਾਰ ॥ ੧੮ ॥

ਦੋਹਿਰਾ ॥ ਸਿੰਘਨ ਤੁਰਕ ਪਹਾਰੀਏ ਮਾਰੇ ਐਸ ਪ੍ਰਕਾਰ ॥
ਜਥਾ ਸਿੰਘ ਬਗ ਅਹੁ ਲਖ ਝਪਟਤ ਦੈ ਹੈ ਮਾਰ ॥ ੧੯ ॥

ਰਸਾਵਲ ਛੰਦ ॥ ਬਲੀ ਸਿੰਘ ਭਾਰੀ ॥ ਬਕੈਂ ਮਾਰ ਮਾਰੀ ॥ ਜਿਸੀ ਕੋ ਤਕਾਵੈਂ ॥ ਤਿਸੀ ਕੋ ਗਿਰਾਵੈਂ ॥ ੨੦ ॥ ਘਨੇ ਗ਼ੇਰ ਘੇਰੇ ॥ ਕਿਤੇ ਪੇਟ ਫੋਰੇ ॥ ਕਿਤੇ ਅੰਗ ਤੋਰੇ ॥ ਕਿਤੇ [6]ਛੂਛ ਦੋਰੇ ॥ ੨੧ ॥ ਭਏ ਸ਼ੱਤ੍ਰ ਬੌਰੇ ॥ ਮਹਾਂ ਡੌਰ ਭੌਰੇ ॥ ਤਬੈ ਪੈਂਡ ਖਾਨਾ ॥ ਹੰਕਾਰੀ ਮਹਾਨਾ ॥ ੨੨ ॥ ਪ੍ਰਹਾਰੈ ਸੁ ਬਾਨਾ ॥ ਨ ਕੋਊ ਸਮਾਨਾ ॥ ਅਗਾਰੈ ਸੁ ਆਯੋ ॥ ਸੁ ਊਚੇ ਸੁਨਾਯੋ ॥ ੨੩ ॥

ਦੋਹਿਰਾ ॥ ਹਮ ਸੁਨਯੋ ਗੁਰ ਬਲੀ ਬਹੁ ਸਰ ਬਿਦਯਾ ਕੇ ਮਾਹਿੰ ॥
ਤੌ ਆਵਹਿ ਹਮ [7]ਸਾਮੁਹੇ ਪੇਖਹੁ ਜਸ ਬਿਦ ਆਹਿੰ ॥ ੨੪ ॥

ਰਸਾਵਲ ਛੰਦ ॥ ਅਹੈ ਚਾਹ ਮੋਰੀ ॥ ਲਰੋਂ ਨਾਹਿੰ ਔਰੀ ॥ ਬਜੇ ਬਾਕ ਗਾਇ ॥ ਇਤੈ ਬੀਚ ਆਏ ॥ ੨੫ ॥ ਸੁ ਨੀਲਾ ਕੁਦਾਯੋ ॥ ਮੁਖੋਂ ਯੋਂ ਅਲਾਯੋ ॥ ਸੁ ਪੂਤੰ ਪਠਾਨਾ ॥ ਹੁਵੈ ਸਾਵਧਾਨਾ ॥ ੨੬ ॥ ਕਰੋ ਵਾਰ ਆਈ ॥ ਬਿਸੂਰੈ ਪਿਛਾਈ ॥ ਸੁਨੀ ਪੈਂਡ ਖਾਨਾ ॥ ਦਿਲੇਰੀ ਮਹਾਨਾ ॥ ੨੭ ॥

---

੧ ਭਰ ਭਰ ਕੇ । ੨ ਬੰਦੂਕਾਂ । ੩ ਰੋਕ ਕੇ । ੪ ਖਿਚ ਖਿਚ ਕੇ । ੫ ਛਡਦੇ ਹਨ । ੬ ਖਾਲੀ । ੭ ਸਾਹਮਣੇ ।

ਦੋਹਿਰਾ ॥ ਬਾਨ ਕਾਨ ਲਗ ਤਾਨਯੋਂ ਪੈਂਡੇ ਗੁਰ ਦਿਸ ਹੇਰ ॥
ਛੋਰਯੋ ਸੂੰਕਯੋ ਸਰਪ ਸਮ ਗਯੋ ਪਾਗ ਲਰ ਛੇਰ ॥ ੨੮ ॥
ਤਬ ਗੁਰ ਕਹਯੋ ਪਠਾਨ ਵਾਹ [1]ਹੈਫ ਬਿੱਦਯਾ ਤੋਹਿ ॥
ਇਸ ਪਰ ਗਰਬਤ ਆਇਯੋ ਵਾਰ ਲੀਜੀਅਹਿ ਮੋਹਿ॥੨੯॥
ਅਸ ਕਹਿ [2]ਸਰ [3]ਸੰਧਯੋ ਗੁਰੂ ਪਰੀ ਪਠਾਨ ਸੰਜੋਇ ॥
ਭਾਕ ਮਾਰਯੋ ਬਦਨ ਮਹਿੰ ਗਿਰਯੋ ਨ ਕਲਮਾ ਗੋਇ ॥੩੦॥
ਸਿਰੀ ਸਾਹਿਬ ਸੋਂ ਸਿਰ ਕਟਯੋ ਉਰਧ ਉਠਾਇ ਮਹਾਜ ॥
ਰਣਜੀਤੰ ਬਜ ਊਚ ਧੁਨ ਭਗੇ ਸ਼ੱਤ੍ਰ ਤਜ ਲਾਜ ॥ ੩੧ ॥

ਚੌਪਈ ॥ ਦੀਨ ਬੇਗ ਕੋ ਸਿੰਘ ਅਜੀਤੰ ॥ ਬਡ ਜ਼ਖ਼ਮੀ ਖੰਡੇ ਸੰਗ ਕੀਤੰ ॥ ਪੰਜ ਪਿਆਰਨ ਹਤੇ ਪਹਾਰੀ ॥ ਅਰਯੋ ਨ ਕੋ ਸਿੰਘਨ ਆਗਾਰੀ ॥ ੩੨ ॥ [4]ਕਾਇਰ ਹ੍ਵੈ ਭਾਗਤ ਸਭ ਜਾਵਹਿੰ ॥ ਪਰ ਪਾਛੇ ਸਿੰਘ ਕਟਤੇ ਜਾਵਹਿੰ ॥ ਹੈ ਹਥ਼ਯਾਰ ਘਨੇ ਲੇ ਲੂਟੇ ॥ਕੀਰਤ ਪੁਰ ਲੌ ਪਹੁੰਚੇ ਕੂਟੇ ॥ ੩੩ ॥ ਤਬ ਗੁਰ ਨਿਜ ਨਰ ਪਠ ਹਟਵਾਇ ॥ ਆਇ ਨਮ੍ਰ ਹ੍ਵੈ ਫਤੇ ਗਜਾਇ ॥ ਜੋ ਸ਼ਹੀਦ ਸਿੰਘ [5]ਸਤਦ੍ਰਵ ਪਾਇ ॥ ਘਾਇਲਨ ਉਠਵਾਲੇ ਪੁਰ ਆਇ ॥ ੩੪ ॥ ਪ੍ਰਵਸੇ ਦੁਰਗ ਮਾਹਿੰ ਜਿਹ ਬਾਰਾ ॥ [6]ਪੇੜ ਸਾਲ ਕੋ ਖਰਯੋ ਨਿਹਾਰਾ ॥ ਸ੍ਰੀ ਮੁਖ ਤੇ ਤਬ ਬਚ ਫੁਰਮਾਯੋ ॥ ਪੇਡ ਏਹੁ ਅਤ ਪਾਵਨ ਥਾਯੋ ॥ ੩੫॥ ਨਿਤ ਪ੍ਰਤਿ ਸੁਨਹਿੰ ਗੁਰੂ ਕੀ [7]ਗਿਰਾ ॥ ਪਤ੍ਰ ਲੀਜੀਅਹਿ ਸੁਭ ਇਸ [8]ਬਿਰਾ ॥ [9]ਘਾਵ ਸਿੰਘਨ ਪਰ ਬਾਂਦਨ ਕੀਜਹਿ ॥ ਇਹੀ ਜਰਾਉ ਹਮਾਰੇ ਲੀਜਹਿ॥ ੩੬ ॥ ਸਤਿ ਬਚ ਮਾਨ ਸਾਲ ਕੇਹੈ ਪਾਤ ॥ਬਾਂਧੇ ਘਾਵਨ ਪੈ ਤਿਹ ਰਾਤ ॥ ਦੇਗ ਕੜਾਹ ਪ੍ਰਸਾਦਿ ਕਰ ਤਿਆਰੇ ॥ ਸਭ ਸਿੰਘਨ

੧ ਅਫਸੋਸ। ੨ ਬਾਣ। ੩ ਜੋੜਿਆ। ੪ ਦੁਜ਼ਦਿਲ।
੫ ਸਤਲੁਜ ਵਿਚ। ੬ ਸਾਲ ਦਾ ਦਰਖਤ। ੭ ਬਾਣੀ। ੮ ਵਲੋ।
੯ ਜ਼ਖਮੀ।

ਕੋ ਦੀਨ ਅਹਾਰੇ ॥ ੩੭ ॥ ਦਿਵਸ ਚਦੇ ਤੇ ਘਾਵ ਮਿਟਾਇ ॥ ਗੁਰ ਮਹਿਮਾ ਕੋ ਲਖ ਮੁਦ ਪਾਇ ॥ ਭਯੋ ਖਾਲਸਾ ਮੋਦ ਅਪਾਰਾ ॥ ਅਰ ਹੋਯੋ ਹੌਂਸਲ ਮਨ ਭਾਰਾ ॥ ੩੮ ॥ ਕਹੈਂ ਕਿ ਤੁਰਕ ਪਹਾਰੀ ਜੇਈ ॥ ਅਹੈਂ ਖਾਲਸੇ ਭੋਜਨ ਏਈ ॥ ਨਹਿੰ ਠਹਿਰੇ ਗੁਰ ਬਲ ਤੇ ਮਾਰੇ ॥ ਭਾਗੇ ਕਰਕੈ ਊਂਦ ਨਗਾਰੇ ॥ ੩੯ ॥

ਦੋਹਿਰਾ ॥ ਅਸ ਬਿਧ ਪੁਰ ਆਨੰਦ ਮਹਿੰ ਅਨਦ ਖਾਲਸਾ ਪਾਇ ॥ ਤੁਰਕ ਪਹਾਰੀ ਮ੍ਰਿਤ ਪਰੇ ਗਿਰਝ [1]ਸ੍ਵਾਨ ਤਿਨ ਖਾਇ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਤੁਰਕ ਪਹਾਰੀ ਜੀਤਨ ਪ੍ਰਸੰਗ ਬਰਨਨੰ ਨਾਮ ਅਠਵੰਜਮੋਂ ਮੰਦਰਹਿ॥੫੮॥

ਦੋਹਿਰਾ ॥ ਫ਼ਤਹ ਗੁਰੂ ਬਰ ਪਾਇ ਕੈ ਸੈਲੀ ਤੁਰਕੀ ਹਾਰ ॥ ਦੀਨ ਬੇਗ ਦੇਹਲੀ ਗਯੋ ਦੇਤ [2]ਕੁਹੀਨ ਧਿਰਕਾਰ ॥ ੧ ॥

ਚੌਪਈ ॥ ਨਾਜ਼ਮ ਕੋ ਅਹਿਵਾਲ ਸੁਨਾਯੋ ॥ ਗੁਰ ਬਿਨ ਦੋਖ ਬਲੀ ਲਖ ਪਾਯੋ ॥ [3]ਅਖਲ ਹਵਾਲ ਸੁਨਤ [4]ਮੁਸ਼ਟਾਨਾ ॥ ਇਤ ਕੋਹੀ ਭੇ ਦੁਖੀ ਮਹਾਨਾ ॥ ੨ ॥ ਨਿਤ ਪ੍ਰਤਿ ਬ੍ਰਿਧੇ ਖਾਲਸਾ ਐਸੇ ॥ ਦੂਜ [5]ਕਲ਼ਾਲਾ ਸਸ ਹ੍ਵੈ ਜੈਸੇ॥ ਲੇ ਸਿੰਘ ਸ਼ਹਿਜ਼ਾਦਨ ਕੌ ਸੰਗਾ ॥ ਜਾਹਿੰ [6]ਦੂੰਣ ਮਹਿ ਸਹਿਤ ਉਮੰਗਾ ॥ ੩ ॥ ਕਰੈਂ [7]ਅਖੇਰ ਬਿਰਤ ਜਿਤ ਚਾਹਿ ॥ ਪਿਖ ਕੋਹੀਏ ਜਲ ਛਾਰ ਸੁ ਥਾਹਿ ॥ ਅੜੇ ਸੁ ਝੜੇ ਖ਼ਾਲਸੇ ਆਗੈ ॥ ਪ੍ਰਾਨ ਬਚਾਵਤ ਪੇਖਤ ਭਾਗੈ ॥ ੪ ॥ ਪੁਰ ਅਨੰਦ ਦੀਰਘ ਰਹਿ ਭੀਰਾ ॥ ਪੀ [8]ਪਯੂਖ ਹ੍ਵੈਂ ਕਚ ਤੇ ਹੀਰਾ ॥ ਜੋ ਤੁਰਕਨ ਕੇ ਹੁਤੇ ਵਿਗਾਰੀ ॥ ਭਏ ਸਾਹ ਸੋ ਲੇ ਖੰਡ ਧਾਰੀ ॥੫ ॥ ਸੂਦ੍ਰ ਸੁ ਨੀਚ ਕੁਲਨ ਕੇ ਜੋਊ ॥ ਭੇ ਪੰਡਤਿਨ ਤੇ ਉਚ ਪਦ ਸੋਊ ॥

[1] ਕੁਤੇ। [2] ਪਹਾੜੀ। [3] ਸਮੂੰਹ। [4] ਚੁਪ।
[5] ਚੰਦ ਦੂਜ ਦਾ ਚੰਦ੍ਰਮਾਂ। [6] ਗਲੀ ਵਿਚ। [7] ਸ਼ਿਕਾਰ। [8] ਅੰਮ੍ਰਤ।

[1]ਸਿਆਰਨ ਤੇ ਸਿੰਘ ਭੇ ਗਰਜੰਤੇ ॥ ਯਹ ਉਪਕਾਰ ਗੁਰੂ ਭਗਵੰਤੇ ॥ ੬ ॥ ਨਿਤ ਪ੍ਰਤ ਨਈ ਸੰਗਤਾਂ ਆਵਹਿੰ ॥ ਭੇਟਾ ਸ਼ਸਤ੍ਰ ਅਨੇਕ ਲਿਆਵਹਿੰ ॥ ਐ ਸਤਿਗੁਰ ਨਿਜ ਪੁਰ ਕੇ ਮਾਹਿ ॥ ਕਾਰਿਖਾਨੇ ਅਨਕ ਚਲਾਹਿ ॥ ੭ ਸ਼ਸਤ੍ਰ ਬਨਹਿੰ ਅਨੇਕ ਪ੍ਰਕਾਰੇ ॥ ਜਮਾਂ ਭਏ ਲਾਗੇ ਅੰਬਾਰੇ ॥ ਜੋ ਗੁਰ ਨਿਜ ਹਿਤ ਸਰ ਬਨਵਾਵਹਿੰ ॥ ਏਕ ਮੁਹਿਰ ਸਰ ਕੰਚਨ ਲਾਵਹਿੰ ॥ ੮ ॥ ਧਰਮ ਵਿਰੋਧੀ ਮਾਰਨ ਕਾਰਨ ॥ ਸਰ ਬਨਵਾਏ ਐਸ ਹਜਾਰਨ ॥ [2]ਖ਼ਾਮ ਪਹਾਰਿਨ ਸੁਨਹੁ ਕਹਾਨੀ ॥ ਪਿਖ ਪ੍ਰਤਾਪ ਸਤਿਗੁਰੂ ਮਹਾਨੀ ॥ ੯ ॥ ਚਿੰਤ ਮਾਹਿੰ ਰਹਿੰ ਨਿਤ ਗਲਤਾਨੀ ॥ ਜਿਤ ਕਿਤ ਭਾਖਹਿੰ ਐਸੇ ਬਾਨੀ ॥ ਜਿਹ ਗੁਰ ਪੈਂਦ ਖਾਨ ਸਮ ਮਾਰੇ ॥ [3]ਦਸ ਸਹੰਸ੍ਰ ਸੂਰੇ ਕਟ ਡਾਰੇ ॥ ੧੦ ॥ ਕਹਾਂ ਹਮ ਤੁਮ ਤਿਨ ਅਗ੍ਰ ਬਿਚਾਰੇ ॥ ਇਕ ਦਿਨ ਹੁਇਗੋ ਲੇਤੁ ਨਿਹਾਰੇ ॥ ਛੀਨ ਲੇਹਿੰਗੇ ਰਾਜ ਹਮਾਰੇ ॥ ਅਸ ਵਿਧ ਸਤਿਗੁਰ ਤੇ ਭੈ ਧਾਰੇ ॥ ੧੧ ॥ [4]ਜਰ ਫਸਾਦ ਸਸ ਭੀਮਾ ਹੇਰੂ ॥ [5]ਅਖਲਨ ਤੇ ਜਿਹ [6]ਤ੍ਰਾਸ ਘਨੇਰੂ ॥ ਪੁਰ ਬਿਲਾਸ ਮਹਿੰ ਗਾ ਤਿਹ ਕਾਲਾ ॥ ਲੀਨ ਬੁਲਾਇ ਜਿਤਕ ਭੂਪਾਲਾ ॥ ੧੨ ॥ ਸਭਾ ਲਗਾਇ ਸਲਾਹ ਠਰਾਈ ॥ ਪਠੈਂ ਬਕੀਲ ਦਿਹਲੀ ਪੁਨ ਭਾਈ ॥ ਪਠ ਧਨ ਨਾਜ਼ਮ ਦੇਹਿੰ ਰਿਝਾਇ ॥ ਜਿਹ ਤੇ ਸੈਨ ਪਠੈ ਸਮਦਾਇ ॥ ੧੩ ॥ ਸੁਨ ਹੰਡੂਰੀਏ ਐਸ ਉਚਾਰੀ ॥ ਅਧਕ ਸ਼ੋਕ ਕੀ ਬਾਤ ਨਿਹਾਰੀ ॥ ਹਮ ਰਜਪੂਤ ਮੁਲਕ ਕੇ ਰਾਇ ॥ ਗੁਰ ਢਿਗ ਸੂਦ੍ਰ ਭਏ ਇਕਠਾਇ ॥ ੧੪ ॥ ਪੁਨ ਗੁਰ ਏਕ ਬਾਈ ਹਮ ਧਾਰੇ ॥ ਅਹੈ ਸ਼ਰਮ ਬਹੁ ਜਾਹਿੰ ਪੁਕਾਰੇ ॥ ਸ਼ਾਹ ਭੀ ਹਮੈਂ ਨਿਕਾਰੇ ਜਾਨੈ ॥ ਛੀਨਹਿ ਗੋ ਠਕਰਾਈ ਹਮਾਨੈ ॥ ੧੫ ॥ ਇਹ ਤੇ ਕਛੁ ਮਨ ਅਣਖ ਧਰੀਜਹਿ ॥ ਮਿਲ ਕਰ ਆਪ ਚਢਾਈ

---

੧ ਗਿਦੜ ਤੋਂ ਸ਼ੇਰ ਕਰਕੇ ਗਜਦੇ ਹਨ। ੨ ਘਾਟਾ ਵਾ ਕਮੀ । ੩ ਦਸ ਹਜ਼ਾਰ।
੪ ਜੜ੍ਹ। ੫ ਸਮੂੰਹ। ੬ ਡਰ।

ਕੀਜਹਿ ॥ ਤੀਨ ਲਾਖ ਹੈ [1]ਅਨੀ ਹਮਾਰੀ ॥ ਕਹਾਂ ਗੁਰੂ ਪੈ ਦਸਕੂ
ਹਜਾਰੀ ॥ ੧੬ ॥ ਹਿੰਮਤ ਕਰ ਹੈ ਕੈ ਇਕ ਥਾਇ ॥ ਜੀਤਹੁ ਗੁਰੂ
[2]ਬਖੇਰਾ ਜਾਇ ॥ ਨਤ ਅਜ ਆਵੈਂ ਹੇਤ ਸ਼ਿਕਾਰੀ ॥ ਕਲ ਕੋ [3]ਗਹਿ
ਲੈ ਜੈ ਹੈਂ [4]ਲਾਰੀ ॥ ੧੭ ॥ ਸੁਨ ਹੰਡੂਰੀਏ ਤੇ ਇਸ ਭਾਇ ॥ ਤਮਕ
ਉਠੇ ਜੇਤਕ [5]ਗਿਰ ਰਾਇ ॥ ਏਹੀ ਮਤੇ ਠਰਾਵਨ ਕੀਨਾ ॥ ਚੜ੍ਹੇ
ਗੁਰੂ ਪੈ ਬਿਲਮ ਬਿਹੀਨਾ ॥ ੧੮ ॥ ਤਾਤ ਕਾਲ ਸਭਹਨ ਕਰ
ਤਿਆਰੀ ॥ ਨਿਜ ਨਿਜ ਸੈਨ ਮੰਗਾਈ ਸਾਰੀ ॥ ਜਮਤੁੱਲਾ ਇਕ
ਗੂਜਰ ਭਾਰੀ ॥ ਥੋ ਸਰਦਾਰ ਸ਼ਸਤ੍ਰ ਬਡ ਧਾਰੀ ॥ ੧੯ ॥ ਗੁੱਜਰ
ਰੰਘਰ ਜਾਤ ਬਡੇਰੀ ॥ ਕਰੀ ਇਕੱਤ੍ਰ [6]ਛੇਰ ਬਿਨ ਬੇਰੀ ॥ ਭਏ
ਹਜਾਰਹੁੰ ਗਿਨਤੀ ਮਾਹਿ ॥ ਜੰਮਤੁੱਲਾ ਤਿਨ ਆਗੂ ਥਾਇ ॥ ੨੦ ॥

ਦੋਹਿਰਾ ॥ ਮਿਲ ਸਭ [7]ਬੰਬ ਬਜਾਇ ਕੈ ਦੂਣ ਕਲੂਰਹਿ ਆਇ ॥
ਸਭ ਭੂਪਨ ਮਿਲ [8]ਮਤਾ ਕਰ ਗੁਰ ਢਿਗ ਦੂਤ ਪਠਾਇ ॥੨੧॥
ਲੇਕਰ ਪੱਤ੍ਰੀ [9]ਨ੍ਰਿਪਨ ਕੀ ਆਯੋ ਗੁਰ ਢਿਗ ਸੋਇ ॥
ਗੁਰ ਦਿਵਾਨ [10]ਮਧ ਖਾਲਸੇ ਪੜ੍ਹਵਾਈ ਲਿਹੁ ਜੋਇ ॥ ੨੨ ॥
ਗੁਰ ਗੁਬਿੰਦ ਸਿੰਘ ਜੀ ਸੁਨਹੁ ਸਭ ਭੂਪਤ ਚੜ੍ਹ ਆਇ ॥
ਕੈ ਹਾਲਾ ਦਿਹੁ ਆਨ ਮਨ ਕੈ ਦਿਹੁ ਪੁਰੇ ਤਜਾਇ ॥ ੨੩ ॥
ਨਤਰ ਆਇ ਹਮ ਗਹਿ ਲਹੈਂ ਲਰੋ ਤੁ ਦੈ ਹੈਂ ਮਾਰ ॥
[11]ਜੁਗ ਬਤੀਅਨ ਮਹਿੰ ਇਕ ਹੁਵੈ ਆਗੈ ਤਵ ਅਖ਼ਤਿਆਰ॥੨੪॥
ਸੁਨ ਕਲਗੀਧਰ ਗਰਜ ਕੈ ਦੀਨੋਂ ਉਤ੍ਰ ਬਨਾਇ ॥
ਸੁਨਹੁ ਕੋਹੀ ਭੂਪਤ ਸਕਲ ਜਾਨ ਲੇਹੁ ਮਨ ਮਾਇ ॥ ੨੫ ॥
ਮਾਨੀ ਆਨ ਅਕਾਲ ਕੀ ਬੰਦੇ ਮਾਨਤ ਨਾਹਿ ॥

---

੧ ਫੌਜ। ੨ ਬਖੇੜਾ। ੩ ਪਕੜ ਲਵਾਂ ਗੇ। ੪ ਮਗਰ।
੫ ਪਹਾੜੀ ਰਾਜੇ। ੬ ਬਗਾਵੀ ਲੋਕਾਂ ਨੂੰ। ੭ ਨਗਾਰੇ ਵਜਾਏ। ੮ ਸਲਾਹ।
੯ ਚਿਠੀ ਰਾਜਿਆਂ ਦੀ। ੧੦ ਵਿਚ। ੧੧ ਦੋ ਗਲਾਂ।

ਪੁਨ ਹਾਲਾ ਦੈਬੋ ਨ ਚਹਿੰ ਲੇਨ ਹਾਰ ਹਮ ਆਹਿ ॥ ੨੬ ॥
[1]ਗੀਦੀ ਹੋ ਤੁਮ ਭੂਪ ਸਭ ਤੁਰਕਨ ਮਾਨੀ ਆਨ ॥
ਆਪ ਤੁ ਹਾਲਾ ਦੇਹੁ ਤਿਹ ਹਮ ਤੇ ਲੇਬੋ ਠਾਨ ॥ ੨੭ ॥
ਸ਼ਰਮ ਨ ਆਵਤ ਤੁਮਨ ਕੌ ਨਿਜ ਕੌ ਸੂਰ ਕਹਾਇ ॥
ਕੰਨਯਾਂ ਦਿਹੁ ਤੁਰਕਾਨ ਕੋ ਹਮ ਕੋ ਬਲ ਦਿਖਰਾਇ ॥ ੨੮ ॥
ਬੈਠ ਰਹੋ ਗ੍ਰਿਹ ਸੁਖ ਲਹੋ ਚਢ ਆਵਹੁ ਪਛਤਾਹੁ ॥
ਅਧਕ ਖਾਹੁ ਗੇ ਮਾਰ ਕੋ ਹਮਰੋ ਕਹਾਂ ਛਿਨਾਹੁ ॥ ੨੯ ॥
ਹਮ ਸੁਤੰਤ੍ਰ ਸਭ ਬਿਧ ਅਹੈਂ ਜਹਾਂ ਚਾਹਿ ਤਹਿੰ ਬਾਸ ॥
ਸ਼ੱਤ੍ਰ ਆਇ ਚਢ ਕੈ ਜੁਊ ਕਰੈਂ ਪ੍ਰਥਮ ਤਿਹ ਨਾਸ ॥ ੩੦ ॥
ਬਿਨ [3]ਬਿਲੰਬ ਚਢ ਆਹੁ ਅਬ ਅਹੈਂ ਸਕਲ ਬਿਧ ਤਿਆਰ ॥
ਅਹੈ ਆਨ ਤੁਮ ਸੰਗ ਕੀ ਜੋ ਦੈਹੋਗੇ ਟਾਰ ॥ ੩੧ ॥
ਦੂਤ ਸੁ ਲੇ ਅਸ ਉੱਤ੍ਰ ਕੋ ਗਯੋ ਨ੍ਰਿਪਨ ਕੇ ਪਾਸ ॥
ਸੁਨਤ ਸਭੈ ਜਰ ਬਰ ਗਏ [4]ਕੋਪ ਭਰੇ ਤਬ ਰਾਸ ॥ ੩੨ ॥
ਬੰਬ ਬਜਾਵਤ ਅਖਲ ਚਢ ਗੁਲਕ ਬਰੂਦ ਬ੍ਰਤਾਇ ॥
ਕਛੁਕ ਨਾਮ ਤਿਨ ਕੇ ਕਹੌਂ ਸੁਨ ਸ਼੍ਰੋਤਾ ਮਨ ਲਾਇ ॥ ੩੩ ॥

ਕਬਿੱਤ ॥ ਨ੍ਰਿਪ ਕਹਿਲੂਰ ਔ ਹੰਡੂਰ ਵਾਰੋ ਜਾਨ ਮਨ ਕੂਲੂ ਕੈਠ ਕਾਠ ਗੜ੍ਹੀ ਭੂਪ ਪਹਿਚਾਨੀਏ ॥ ਭੂਪ ਜੋ ਗੁਲੇਰੀ ਔ ਢੰਢੇਰੀ ਨੂਰ ਪੁਰੇ ਵਾਰੋ ਮੰਡੀ ਔ ਭੁਟੰਤ ਬਿਸਹਰੀ ਪ੍ਰਮਾਨੀਏ ॥ ਸਿਰੀ ਜੋ ਨਗਰ ਵਾਰੋ ਡਢਵਾਰੋ ਭੂਪ ਭਾਰੋ ਪੂਰੀ ਜੋ ਬਿਲਾਸ ਔ ਡਰੌਲੀ ਮਨ ਮਾਨੀਏ ॥ ਭੂਪ ਜੋ ਕਟੋਚ ਵਾਰਾ ਜੰਮੂ ਵਾਰੋ ਸੂਰ ਭਾਰਾ ਚੰਬੇ ਚੰਬਿਆਲ ਜੰਮਤੁੱਲਾ ਪਰਧਾਨੀਏ ॥ ੩੪ ॥

ਦੋਹਿਰਾ ॥ ਇਤ ਆਦਕ ਭੂਪਤ ਅਖਲ ਚਢ ਅਨੰਦ ਪੁਰ ਆਇ ॥

---

੧ ਬੁਜ਼ਦਿਲ । ੨ ਖੋਹਣਾ । ੩ ਦੇਰ ਤੋਂ ਬਿਨਾ । ੪ ਗੁਸੇ ਵਿਚ ।

[1]ਕਛਕ ਫਰਕ ਧਰ ਗਰਬ ਧਰ [2]ਨਿਸ ਲਖ ਸਿਵਰ ਲਵਾਇ॥੩੫॥
ਇਤ ਸ੍ਰੀ ਸਤਿਗੁਰ ਅਨਦ ਪੁਰ ਸਭ ਬਿਧ ਤਿਆਰ ਸੁ ਥਾਇ ॥
ਜਿਤ ਕਿਤ ਗਰਜਤ ਖਾਲਸਾ ਕੋਹੀਅਨ ਹਤਬੇ ਚਾਇ ॥ ੩੬ ॥
ਜਬ ਪਹਾੜ ਮਹਿੰ ਨ੍ਰਿਪ ਅਖਲ ਕੀਨੋਂ ਮਤੋ ਚਢਾਈ ॥
ਸੁਧ ਪਸਰੀ ਸਭ ਦੇਸ ਮਹਿੰ ਗੁਰ ਸਿੱਖੀ ਜਹਿੰ ਆਈ ॥ ੩੭ ॥
ਮਾਝਾ ਮਾਲਵ ਦੁਆਬ ਪੁਨ ਜੰਗਲ ਦੇਸ ਮਝਾਰ ॥
ਸੂਰ ਬੀਰ ਗੁਰ ਸਿੱਖ ਜੋ ਆਏ ਬਿਨਹਿ ਅਵਾਰ ॥ ੩੮ ॥
ਤ੍ਰਤੀਜ ਗੁਰੂ ਕੀ ਬੰਸ ਤੇ ਸਿੰਘ ਬਿਨੋਦ ਮਤ ਧੀਰ ॥
ਤਿਮ ਤ੍ਰਿਤੀਏ ਸਤਿਗੁਰੂ ਕੇ ਕਾਨ੍ਹ ਸਿੰਘ ਬਡਬੀਰ ॥ ੩੯ ॥
ਭਏ ਤਿਆਰ ਨਿਜ ਸੰਗ ਲੇ ਸਿੰਘ ਸੂਰਮੇ ਸਾਰ ॥
ਪੁਰ ਅਨੰਦ ਸਤਗੁਰੂ ਢਿਗ ਪਹੁੰਚੇ ਬਿਨਾ ਅਵਤਾਰ ॥ ੪੦ ॥
ਬਖਸਸ਼ ਸਿੰਘ ਗੁਰਬਖਸ਼ ਸਿੰਘ ਭੈਰੋ ਵਾਲੇ ਜੋਇ ॥
ਲੇ ਸੂਰੇ ਗਨ ਸਿੰਘ ਸੰਗ ਆਏ [3]ਬਿਲੰਬ ਬਿਗੋਇ ॥ ੪੧ ॥
ਭਾਈ ਸਾਲੋ ਪੌਤ੍ਰ ਜੋ ਦੁਨੀ ਚੰਦ ਮਾਸੰਦ ॥
ਸਿੰਘ ਮਝੈਲ ਲਿਆਯੋ ਸੰਨ ਪਿਖ ਗੁਰ ਭਏ ਅਨੰਦ ॥ ੪੨ ॥
ਦਯਾਲ ਸਿੰਘ ਸੁਰ ਸਿੰਘ ਕੋ ਸੇਵਾ ਸਿੰਘ ਮਟਵਾਲ ॥
ਲੇ ਲੇ ਜਥੇ ਆਇ ਸਭ ਗੁਰ ਸਿੱਖੀ ਕੌ ਪਾਲ ॥ ੪੩ ॥
[4]ਦਸ ਸਹੰਸ੍ਰ ਲਗ ਪਗ ਭਏ ਬਢਯੋ ਹੌਸਲਾ ਭੂਰ ॥
[5]ਚਹਿੰ ਬੰਨੀ ਆਇਸ ਗੁਰੂ ਦਹੈਂ ਜੱਤ੍ਰ ਬਨ [6]ਮੂਰ ॥ ੪੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਨ੍ਰਿਪ ਪਹਾੜੀ ਅਨੰਦ ਪੁਰ ਚਢ ਆਵਨ ਪ੍ਰਸੰਗ ਬਰਨਨੰ ਨਾਮ ਉਨਾਹਠਮੋਂ ਮੰਦਰਹਿ ॥ ੫੯ ॥

---

੧ ਕੁਛ ਥੋੜੀ ਵਿਥ ਪਰ। ੨ ਰਾਤ ਦਾ ਸਮਾਂ ਜਾਣਕੇ ਡੇਰਾ ਕੀਤਾ। ੩ ਦੇਰੀ ਨੂੰ ਤਿਆਗ ਕੇ ਆਏ। ੪ ਦਸ ਹਜ਼ਾਰ। ੫ ਚਾਰੋ ਤਰਫ। ੬ ਸਾਹਮਣੇ।

ਦੋਹਿਰਾ ॥ [1]ਸੰਮਤ ਜੁਗ ਸ਼ਤ ਤੀਸ ਦ੍ਵੈ ਮੱਘਰ ਪੰਚਮ ਥਾਇ ॥
ਪੁਰ ਅਨੰਦ ਗੁਰ ਕੇ ਨਿਕਟ [2]ਦਲ ਸਿੰਘਨ ਗਰਜਾਇ ॥ ੧ ॥
ਚੌਪਈ ॥ ਬਿਚ ਦਿਵਾਨ ਸਤਿਗੁਰੂ ਬਖਾਨਾ ॥ ਸੁਨਹੁ ਖਾਲਸਾ ਬਨ ਸਵਧਾਨਾ ॥ ਹੁਇ ਹੈ ਅਬ [3]ਘਮੰਡ ਬਲਵੰਡਾ ॥ [4]ਸੰਘਰ ਕਰਹੁ ਘਮੰਡ [5]ਪ੍ਰਚੰਡਾ ॥ ੨ ॥ ਇਨ ਕੇ ਸਮ ਕੋ ਨਾਹਿਨ ਆਛੀ ॥ ਲੋਕ ਪ੍ਰਲੋਕ ਸੁਖਦ ਬਡ ਬਾਛੀ ॥ ਨ੍ਰਿਭੈ ਜੰਗ ਮਹਿ ਖੜਗ ਪ੍ਰਹਾਰਹੁ ॥ ਸਮੁਖ ਖਿਰਹੁ ਸ਼ੱਤ੍ਰਨ ਗਨ ਮਾਰਹੁ ॥ ੩ ॥ ਮਹਾਂ ਸੁਜਸ ਕੋ ਪ੍ਰਾਪਤ ਹੋਵਹੁ ॥ ਲੇਨ ਪਰਮ ਪਦ ਕੋ ਮਗ ਜੋਵਹੁ ॥ ਸੰਮਤ ਘਨੇ ਤਪਹਿ ਤਪ ਭਾਰੇ ॥ ਬਰਖਾ [6]ਸੀਤ ਰੁ [7]ਉਸਨ ਸਹਾਰੇ ॥ ੪ ॥ ਸੰਕਟ ਅਨਿਕ ਭਾਂਤ ਕੇ ਝਾਲੇ ॥ ਸਭ ਜਗ ਸੁਖ ਤੇ ਬਨਹਿ ਨਿਰਾਲੇ ॥ ਤਿਨ ਕੌ ਭੀ ਦੁਰਲਭ ਪਦ ਜੋਇ ॥ ਹ੍ਵੈ [8]ਨਿਸ਼ਕਾਮ ਲਰੈ ਸਿਖ ਜੋਇ ॥ ੫ ॥ ਰਣ ਮਹਿ ਮ੍ਰਿਤ ਹ੍ਵੈ ਸੋ ਪਦ ਪਾਵਹਿ ॥ ਜਨਮ ਮਰਨ ਮਹਿ ਬਹੁਰ ਨ ਆਵਹਿ॥ਜੋਅਬ ਲਰਹਿ ਮਰਹਿ [9]ਸਹਿਕਾਮੀ॥ ਸੋ ਤੂਰਨ ਹ੍ਵੈ ਹੁਰ ਪੁਰ ਗਾਮੀ ॥ ੬ ॥ ਤਿਹ ਕੇ ਸੁਖ ਭੋਗੇ ਜਹਿ ਚਹੈ॥ ਮਿਰਤ ਲੋਕ ਪੁਨ ਰਾਜ ਸੁ ਲਹੈ ॥ ਗੁਰੂ ਸਿੱਖੀ ਕੌ ਬਹੁਰ ਕਮਾਇ ॥ ਮਿਲੈ ਆਨ ਮੁਝ ਆਨੰਦ ਪਾਇ ॥ ੭ ॥ ਸੁਨ ਗੁਰ ਤੇ ਸਿੰਘਨ ਸੁਖ ਪਾਯੋ ॥ ਸੱਤਿ ਸ੍ਰੀ ਆਕਾਲ ਗਜਾਯੋ ॥ ਹਾਥ ਜੋਰ ਪੁਨ ਬੰਦਨ ਠਾਨੀ ॥ ਕੀਨ ਬਿਨੈ ਹੇ ਗੁਰ ਗੁਨ ਖਾਨੀ ॥ ੮ ॥ ਕ੍ਰਿਪਾ ਧਾਰ ਸਿੰਘਨ ਦਲ ਤਾਈਂ ॥ ਬਾਟ ਦੇਹੁ ਸਭ [10]ਦੁਰਗਨ ਮਾਈਂ ॥ ਤੌ ਬਲ ਪਾਇ ਹਨੈ [11]ਸ਼ੱਤ੍ਰਾਨਾ ॥ ਸੁਨ ਸ੍ਰੀ ਸਤਿਗੁਰ ਹਰਖ ਮਹਾਨਾ ॥

---

੧ ਸੰਮਤ ਨਾਨਕ ਸ਼ਾਹੀ ੨੩੨ । ੨ ਫੌਜ । ੩ ਹੰਕਾਰ । ੪ ਜੰਗ । ੫ ਤੇਜ਼ । ੬ ਸਰਦੀ । ੭ ਗਰਮੀ । ੮ ਕਾਮਨਾ ਤੋਂ ਬਿਨਾਂ ਸੰਸਾਰ ਦੀ ਕੋਈ ਕਾਮਨਾ ਨਹੀਂ ਹੈ ਉਸ ਨੂੰ ਨਿਸ਼ਕਾਮ ਆਖਦੇ ਹਨ । ੯ ਸਹਿਤ ਕਾਮਨਾ ਦੇ ਸੰਸਾਰ ਦੇ ਪਦਾਰਥਾਂ ਦੀ ਇਛਾ ਵਾਲੀ ਸਹਿਕਾਮੀ ਆਖਦੇ ਹਨ । ੧੦ ਕਿਲਿਆਂ ਵਿਚ । ੧੧ ਸ਼ਤਰੂਆਂ ਤੋਂ ।

੯॥ ਸਿੰਘ ਅਜੀਤ ਸ਼ਸਤ੍ਰ ਤਨ ਧਾਰੇ ॥ [1]ਬੈ ਲਘ ਉਤਸ਼ਵ ਬਡੋ ਨਿਹਾਰੇ ॥ ਬਿਗਸਤ ਸ੍ਰੀ ਪ੍ਰਭ ਹੁਕਮ ਉਚਾਰਾ ॥ ਮਾਲਵ ਦੇਸ ਖ਼ਾਲਸਾ ਸਾਰਾ ॥੧੦॥ ਸ੍ਰੀ ਅਜੀਤ ਸਿੰਘ ਕੇ ਸੰਗ ਹ੍ਵੈ ਕੇ ॥ ਬਾਬਾ ਕਾਹਨ ਸਿੰਘ ਲੈ ਕੇ ॥ ਦੁਰਗ ਫਤੇ ਗੜ੍ਹ ਕਰੋ [2]ਮਵਾਸਾ ॥ ਸਭ ਵਿਧ ਸ਼ੱਤ੍ਰਨ ਕਰੋ ਬਿਨਾਸਾ ॥ ੧੧ ॥ ਔ ਮਾਝੇ ਕੇ ਸਿੰਘ ਮਹਾਨੇ ॥ ਦਯਾ ਸਿੰਘ ਪਿਯਾਰਾ ਸੰਗ ਠਾਨੇ ॥ ਬਾਬਾ ਸਿੰਘ ਬਿਨੋਦਹਿ ਲੀਜਹਿ ॥ [3]ਦੁਰਗਮ ਵਾਸ ਲੋਹ ਗਢ ਕੀਜਹਿ ॥ ੧੨ ॥ ਅਪਰ ਜੋ ਸਿੰਘਨ ਕੋ ਦਲ ਰਾਸਾ ॥ ਰਹੈ ਅਨੰਦ ਗੜ੍ਹ ਹਮਰੇ ਪਾਸਾ ॥ ਅਸ ਕਹਿ [4]ਮੇਗਜ਼ੀਨ ਬਰਤਾਇ ॥ ਲੇ ਸਿੰਘ ਸੂਰਨ ਮੁਰਚੇ ਲਾਇ ॥ ੧੩ ॥ ਏਤਕ ਮਾਹਿੰ ਟੀਡ ਦਲ ਜੈਸੇ ॥ ਆਏ ਪਹਾਰੀ ਓਰੜ ਤੈਸੇ ॥ ਦੁੰਦਭ ਬਜੈ ਰੌਰ ਬਹੁ ਪਾਵਹਿੰ ॥ ਪਿਖ਼ਤ ਖ਼ਾਲਸਾ ਰੋਸ ਬਢਾਵਹਿੰ ॥ ੧੪ ॥ ਸਿੰਘ ਅਜੀਤ ਉਦੇ ਸਿੰਘ ਸੰਗਾ ॥ ਲੇ ਜੱਥਾ ਨਿਜ ਧਾਰ ਉਮੰਗਾ ॥ ਸਿੰਘ ਦਯਾ ਬਚਿੱਤ੍ਰ ਹਰਿ ਲੇ ਕੇ ॥ ਨਿਜ ਜੱਥੇ ਕੋ ਭਲੈ ਸਜੇ ਕੈ ॥ ੧੫ ॥ ਗਰਜਤ ਨਿਕਸੇ ਦੁਰਗਨ ਛੋਰੇ ॥ ਆਵਤ ਸ਼ਤ੍ਰ ਦਿਸ [5]ਡੰਭ ਤੋਰੇ ॥ ਉਠਯੋ ਤੜਾਕ ਏਕ ਹੀ ਬਾਰਾ ॥ [6]ਧਾਨ ਭੂਨੈ ਹੈ ਜਥਾ ਭਠਾਰਾ ॥ ੧੬ ॥

ਦੋਹਿਰਾ ॥ ਗਿਰੇ ਪਹਾਰੀ ਅਨਕ ਹੀ ਮਨ ਮਹਿੰ ਰੋਸ ਬਢਾਇ ॥
ਮਾਰੋ ਮਾਰ ਪੁਕਾਰ ਕੈ ਦੀਨੀ [7]ਸ਼ਲਖ ਚਲਾਇ ॥ ੧੭ ॥
ਦੋਊ ਕੰਧਾਰਾਂ ਮੁਹ ਜੁਟੇ ਦੁਹਰੀ ਚੋਬ ਲਗਾਇ ॥
ਗਰਜ ਦਮਾਮੇ ਉਠੇ ਬਹੁ ਸੂਰਨ ਮਨ ਉਤਸ਼ਾਇ ॥ ੧੮ ॥
ਰਸਾਵਲ ਛੰਦ ॥ ਛੁਟੇ ਤੀਰ ਗੋਰੀ ॥ ਭਿਰੈ ਦੌਨ ਓਰੀ ॥

---

੧ ਉਮਰ ਛੋਟੀ। ੨ ਆਕੀਆਂ ਨੂੰ। ੩ ਕਿਲ੍ਹਾ। ੪ ਹਰ ਤਰ੍ਹਾਂ ਦਾ ਸਮਾਨੇ ਜੰਗ। ੫ ਪਖੰਡ। ੬ ਦਾਣੇ ਭੁੰਨਦੇ ਹਨ। ੭ ਬੰਦੂਕਾਂ।

ਮਨੋ [1]ਪੌਨ ਪ੍ਰੇਰੇ ॥ ਭਏ [2]ਮੇਘ ਨੇਰੇ ॥ ੧੯ ॥ [3]ਕਰਾ ਢੋਲ ਕਾਢੇ ॥ ਭਲੀ ਭਾਂਤ ਬਾਢੇ ॥ ਸੁ ਨੇਜੇ ਚਲਾਏ ॥ ਵਿਨ੍ਹੇਂ ਸੂਰ ਢਾਏ ॥ ੨੦ ॥ ਲਗੇ ਘਾਇ ਘੂਮੇ ॥ ਪਰੇ ਝੂਮ ਭੂਮੇ ॥ ਕਿਸੀ ਟਾਂਗ ਟੂਟੀ॥ਰਿਦੈ ਧੀਰ ਛੂਟੀ ॥ ੨੧ ॥ ਕਿਸੂ ਘਾਵ ਛਾਤੀ ॥ ਪਰਯੋ ਭੂਮ ਘਾਤੀ ॥ ਕਰੈਂ ਸਿੰਘ [4]ਹੇਲਾ ॥ ਪਹਾਰੀਨ [5]ਝੇਲਾ ॥ ੨੨ ॥

ਨਰਾਜ ਛੰਦ ॥ ਗੁਰੂ ਗੁਬਿੰਦ ਸਿੰਘ ਜੀ ਉਤੰਗ ਜੋ [6]ਸਥੰਡਲੰ ॥ ਥਿਰੇ ਤਹਾਂ [7]ਬਿਲੋਕ ਤੇ ਜੁਟੇ ਬਿਲੰਦ ਹ੍ਵੈ ਦਲੰ ॥ ਤੁਫੰਗ ਤੇ [8]ਖਤੰਗ ਤੇ ਕ੍ਰਿਪਾਨ ਫੇਰ ਮਾਰਹੀ ॥ ਮਚਯੋ ਘਮੰਡ ਦੀਰਘੰ ਬ੍ਰਿਛਾਨ ਕੋ ਪਰਹਾਰਹੀ ॥ ੨੩ ॥

ਸ੍ਵੈਯਾ ॥ ਲੋਥ ਪੈ ਲੋਥ ਪਰੀ ਹਯ ਪੋਥਤ ਸ੍ਰੋਣਤ ਕੇ ਗਨ ਚਾਲ ਪਨਾਰੇ ॥ [9]ਘਾਵ ਭਕਾ ਭਕ ਬੋਲਤ ਹੈਂ ਭਟ ਕੇਤਕ ਹਾਇ ਸੁ ਹਾਇ ਪੁਕਾਰੇ ॥ ਘਾਇਲ ਘੂਮਤ ਝੂਮਤ ਹੈਂ ਬਹੁ ਮਾਰ ਪਰੀ ਇਕ ਹ੍ਵੈ ਮਤ ਮਾਰੇ ॥ ਹਾਨ [10]ਕਿਕਾਨ ਅਨੇਕ ਭਏ ਭਯੋ ਭੀਮ ਸੁ ਜੰਗ ਨ ਜਾਇ ਲਿਖਾਰੇ ॥ ੨੪ ॥

ਦੋਹਿਰਾ ॥ ਜਮਤੁੱਲਾ ਭਾਊ ਤਬੈ ਲੇ ਸੰਗ ਛੇਰ ਅਪਾਰ ॥
ਹਨੇ ਸੂਰ ਸਿੰਘ ਕਿਤਕ ਤਿਨ ਬੋਲਤ ਮਾਰੋ ਮਾਰ ॥ ੨੫ ॥
ਸ੍ਰੀ ਅਜੀਤ ਸਿੰਘ ਜੀ ਤਬੈ ਬਾਨ ਕਮਾਨ ਸੰਭਾਰ ॥
ਸਰ ਤੀਖਨ ਕੋ ਹਨਤ ਭੇ ਗਿਰ ਹੈਂ ਇਕ ਸੈ ਚਾਰ ॥ ੨੬ ॥
ਉਦੇ ਸਿੰਘ ਜਮਤੁੱਲ ਕੋ ਜਮ ਸੈਂ ਟਕਰਯੋ ਜਾਇ ॥
ਮਾਰ ਤੀਰ ਦੜ ਗੇਰ ਕੈ ਦੀਨੋ ਭੂਮ ਰੁਲਾਇ ॥ ੨੭ ॥

ਚੌਪਈ ॥ ਜਬ ਗਿਰਯੋ ਜਮਤੁੱਲਾ ਭਾਉ ॥ ਸ਼ੋਕ ਕੋਹੀਅਨ ਅਧਕ ਬਢਾਊ ॥ ਚੰਦ ਘਮੰਡ ਕਟੋਚਹਿ ਵਾਰਾ ॥ ਸੈਨ ਪਹਾਰੀਨ

---

੧ ਹਵਾ । ੨ ਬਦਲ । ੩ ਤਲਵਾਰ । ੪ ਹਲਾ । ੫ ਉਚੇ । ੬ ਥੜੀ । ੭ ਵੇਖਦੇ ਹਨ । ੮ ਤੀਰ । ੯ ਜ਼ਖਮ । ੧੦ ਘੋੜੇ ।

ਕੋ ਲਲਕਾਰਾ ॥ ੨੮ ॥ ਏਕ ਬੇਰ ਸਭ ਆਇ ਪਰੇ ਹੈਂ ॥
ਸਿੰਘ ਉਠਾਨ ਲੋਥ ਨਹਿੰ ਦੈ ਹੈਂ ॥ ਭਯੋ ਜੁੱਧ ਕਛ ਅੰਤ ਨ ਆਯੋ ॥
ਮਰੇ ਅਨਕ ਨਹਿੰ ਲੋਥ ਉਠਾਯੋ ॥ ੨੯ ॥ [1]ਅਥਯੋ ਸੂਰ ਸੂਰੇ [2]ਸ਼੍ਰਮ
ਪਾਇ ॥ ਨਿਜ ਨਿਜ ਮਿਸਲ ਮੁਰੇ ਥਿਤ ਥਾਇ ॥ ਸਿੰਘਨ ਲੇ ਸਿੰਘ
ਜੋਊ ਸ਼ਹੀਦੇ ॥ ਸਤਲੁਜ ਨਦ ਮਹਿੰ ਭੇਟ ਰਸੀਦੇ ॥ ੩੦ ॥ ਘਾਇਲ
ਪੁਰ ਮਹਿੰ ਆਇ ਟਿਕਾਇ ॥ ਸਤਿਗੁਰ [3]ਸਾਲ ਪੱਤ੍ਰ ਬਨ੍ਹਵਾਇ ॥
ਦੇਗ ਤਿਹਾਵਲ ਕੀ ਕਰ ਤਿਆਰੇ ॥ ਅਖਲ ਖ਼ਾਲਸੈ ਕੀਨ ਅਹਾਰੇ॥
੩੧ ॥ ਜੰਗ ਪ੍ਰਸੰਗ ਗੁਰੂ ਢਿਗ ਰਹੈਂ ॥ ਸੁਨ ਸਤਿਗੁਰ ਬਹੁ ਆਨੰਦ
ਧਰੈਂ ॥ ਉਤ [4]ਗਿਰੀਸ ਨਿਸ ਭੇ ਇਕ ਥਾਇ ॥ ਮ੍ਰਿਤ ਜਮਤੁੱਲੇ ਸ਼ੋਕ
ਉਪਾਇ ॥ ੩੨ ॥ ਅਸ ਬਿਧ ਕਈ ਬੇਰ ਲਰ ਹਾਰੇ ॥ ਬਧਯੋ ਸ਼ੋਕ
ਮਿਲ ਐਸ ਉਚਾਰੇ ॥ ਥੋਰੇ ਸਿੰਘ ਹਮ ਅਧਕ ਨ ਜਾਨੇ ॥ ਪੁਨ ਹਮ
ਕੌ ਕੀਨਸ ਬਹੁ ਹਾਨੇ ॥ ੩੩॥ [5]ਮੰਡਿਸ ਪਤਿ ਤਬ ਐਸ ਉਚਾਰਾ॥
ਨਾਹਕ ਖਾਹੇ ਕਾਹਿ ਕੌ ਮਾਰਾ ॥ ਸਰਬਰ ਕਿਹ ਬਿਧ ਸੁਕਹੁ ਨ
ਆਇ ॥ ਅਜ਼ਮਤ ਜੁੜ ਗੁਰ ਗ੍ਰਿਹ ਲਖਪਾਇ ॥ ੩੪ ॥ ਆਗੈ
ਕਈ ਬੇਰ ਅਜਮਾਯੋ ॥ ਗੁਰ ਸਨ ਮੇਲ ਮਾਹਿੰ ਸੁਖ ਥਾਯੋ ॥ ਕਹੀ
ਭੂਪ ਮੰਡਿਸ ਪਤਿ ਆਛੀ ॥ [6]ਮੰਦ ਮਤਨ ਕੇ ਨਹਿੰ [7]ਉਰ ਬਾਛੀ ॥
੩੫ ॥ [8]ਮੀਠਾ ਗਰਧਪ ਕੋ ਜਸ ਮੰਦਾ ॥ ਜਸ ਵਾਲੀ ਜ਼ਫਰਾਨੀ
ਚੰਦਾ ॥ ਗਰਬਤ ਏਲਯੋ ਤੂ ਸਮ ਕਾਇਰ ॥ ਕਰਾਮਾਤ ਗੁਰ ਕਰਤੇ
ਜ਼ਾਇਰ ॥ ੩੬ ॥ ਮੈਂ ਕਲ ਚਢੋਂ ਬਾਂਧ ਗੁਰ ਲਿਆਵੋਂ॥ [9]ਕੁੰਚਰ ਤੇ
[10]ਗੜ੍ਹ ਲੋਹ ਤੁੜਾਵੋਂ ॥ ਜੇ ਨਹਿੰ ਐਸੇ ਕਰ ਦਿਖਰਾਯੋ ॥ [11]ਪਿਤਾ

---

੧ ਸੂਰਜ ਅਸਤ। ੨ ਥਕੇਵੇਂ ਤੋਂ ਪਾਕੇ। ੩ ਇਕ ਤਰ੍ਹਾਂ ਸਾਲ ਦਾ ਦਰਖਤ ਉਸ ਦੇ ਪੱਤ੍ਰ ਬੰਨੇ। ੪ ਪਹਾੜੀ ਰਾਜੇ। ੫ ਮੰਡੀ ਦਾ ਰਾਜਾ। ੬ ਭੈੜੀ ਮਤ ਵਾਲੇ। ੭ ਹਿਰਦੇ ਵਿਚ ਚੰਗੀ ਨਾ ਲਗੀ। ੮ ਮਿਸ਼ਰੀ ਗਧੇ ਲਈ ਹਾਨੀ ਕਾਰਕ ਹੈ। ੯ ਹਾਥੀ ਪਾਸੋਂ। ੧੦ ਲੋਹਗੜ੍ਹ ਕਿਲ੍ਹਾ। ੧੧ ਪਿਤਾ ਦੇ ਬੀਰਜ।

ਬਿੰਦ ਤੇ ਤਬ ਨਹਿੰ ਬਾਯੋ॥੩੭॥ਹੋਵਹੁ ਭੂਪਤ ਮੱਦਤ ਮੇਰੀ ॥ ਫਤਹ ਲਹੋ ਮੋ ਤੇ ਬਿਨ ਬੇਰੀ ॥ ਸੁਨ ਸਭ ਭੂਪਤ ਹਰਖ ਬਢਾਇ ॥ [1]ਸਾਧ ਸਾਧ ਕਹਿੰ ਤੋਕਹੁ ਆਹਿ ॥ ੩੮ ॥ ਹੁਵ ਆਗੇ ਹਮ ਤੁਮਰੇ ਸੰਗਾ ॥ ਮਿਟ ਜਾਵੈ ਜਿਹ ਤੇ ਨਿਤ ਜੰਗਾ ॥ ਅਸ ਕਹਿ ਨਿਜ ਨਿਜ [2]ਸਿਵਰ ਸਿਧਾਰੇ ॥ ਸਸ ਜ਼ਫਰਾਨੀ ਕਰ ਹੈ ਤਿਆਰੇ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਜਮਤੁੱਲਾ ਬਦਹ ਪ੍ਰਸੰਗ ਬਰਨਨੰ ਨਾਮ ਸਾਠਮੋਂ ਮੰਦਰਹਿ ॥ ੬੦ ॥

ਦੋਹਿਰਾ ॥ ਸ੍ਰੀ ਸਤਿਗੁਰ ਕੇ ਢਿਗ ਤਬੈ [3]ਸੂਹੇ ਭੇਦ ਬਤਾਇ ॥
ਸਸ ਜ਼ਫਰਾਨੀ ਖਾ ਸਪਥ ਕਲ ਕੋ ਚਢ ਹੈ ਆਇ ॥ ੧ ॥

ਚੌਪਈ ॥ ਕਹੇ ਕਿ ਕੁੰਚਰ ਮਸਤ ਸਜਾਵਹੁੰ ॥ ਲੋਹਗੜ੍ਹ ਦਰ ਪੈ ਟੱਕਰ ਲਾਵਹੁੰ ॥ ਕਰਕੇ [4]ਖੰਡ ਖੰਡ [5]ਪ੍ਰਵਿਸਾਵਹੁੰ ॥ ਗੁਰੂ ਖਾਲਸਾ ਫਤਹਿ ਕਰਾਵਹੁੰ ॥ ੨ ॥ ਸੁਨ ਸ੍ਰੀ ਸਤਿਗੁਰ ਬੀਚ ਦਿਵਾਨਾ ॥ ਬਿਗਸਤ ਸ੍ਰੀ ਮੁਖ ਬਾਕ ਬਖਾਨਾ ॥ ਦੁਨੀ ਚੰਦ ਮਮ ਬਡੋ ਮਸੰਦਾ ॥ ਤਿਨ ਕੁੰਚਰ ਤੇ ਯਹਿ ਬਲਵੰਦਾ ॥ ੩ ॥ ਤਿਸੇ ਭਿਰਾਇ ਗੈ ਤਿਨ ਮਰਵਾਵਹਿੰ ॥ ਫਤਹ ਖਾਲਸੇ ਕੇ ਕਰ ਆਵਹਿ॥ ਸੁਨ ਸਿਦਕੀ ਸਿਖ ਹਰਖ ਮਹਾਨੇ ॥ ਸ੍ਰੀ ਗੁਰ ਤਬ ਮਹਿਲਨ ਪ੍ਰਵਿਸਾਨੇ ॥ ੪॥ ਦੁਨੀ ਚੰਦ ਸੁਨ ਬਹੁ ਘਬਰਾਯੋ ॥ ਸਿਦਕ ਹੀਨ ਮਨ ਐਸੇ ਆਯੋ ॥ ਚਹਿ ਗੁਰ ਮੋ ਕੌ ਅਬ ਮਰਵਾਯੋ ॥ ਕਯਾ ਪ੍ਰਾਪਤ ਮੁਝ ਇਹ ਤੇ ਬਾਯੋ ॥ ੫ ॥ ਅਸ ਬਿਸਿਦਕ ਹ੍ਵੈ ਨਿਸ ਕੇ ਮਾਇ॥ ਕਿਤਕ ਮਝੈਲਨ ਸੰਗ ਲਵਾਇ ॥ ਨਿਕਸ ਚਲਯੋ ਜਬ [6]ਭੀਤ ਟਪਾਈ ॥ ਥੋ [7]ਸਥੂਲ ਗਿਰ ਟਾਂਗ ਤੁਰਾਈ ॥ ੬ ॥ ਬੇਮੁਖ ਦੁਖ ਲੇ [8]ਮੂਰਛਾ ਪਾਯੋ ॥ ਮਾਝੈਲਨ ਖਟ ਪਾਇ ਚੁਕਾਯੋ ॥ ਮਾਰਗ ਬਕ

---

੧ ਚੰਗਾ ਚੰਗਾ। ੨ ਡੇਰਿਆਂ ਵਿਚ ਚਲੇ ਗਏ। ੩ ਜਸੂਸ। ੪ ਟੁਕੜੇ ਟਕੜੇ। ੫ ਪ੍ਰਵੇਸ਼ ਕਰਾਂਗਾ। ੬ ਕੰਧ। ੭ ਭਾਰਾ ਸਰੀਰ। ੮ ਬੇਹੋਸ਼।

ਕੈ ਜਬ [1]ਛਿਤ ਧਰਯੋ ॥ ਟਾਂਗ ਟੰਗੀ ਗੀ [2]ਬਿਖਧਰ ਲਰਯੋ ॥ ੭ ॥ ਬੇਮੁਖ ਹ੍ਵੈ ਕੇ ਮ੍ਰਿਤ ਕੋ ਪਾਯੋ ॥ ਇਤਹਿ ਕਾਲ [3]ਅਰਣੋਦਯ ਥਾਯੋ ॥ ਭਏ ਪਹਾਰੀ ਸਭ ਇਕ ਥਾਇ ॥ ਚੰਦ ਕੇਸਰੀ [4]ਗਜ ਮੰਗਵਾਇ ॥ ੮ ॥ [5]ਅਧਕ ਬਾਰਨੀ ਤਿਸੈ ਪਿਆਈ ॥ ਊਪਰ ਝੂਲ ਫੁਲਾਦੀ ਪਾਈ ॥ ਮਸਤਕ ਪਰ ਫੌਲਾਦੀ ਲੋਹਿ ॥ ਦੀਨ ਸੁੰਡ [6]ਖਗ ਲਾਂਬੀ ਢੋਹਿ ॥ ੯ ॥ [7]ਹਾਥੀ ਬਾਨ ਸੰਜੋਹ ਪੈਨ੍ਹਾਇ ॥ ਗੁਲਕ ਬਾਨ ਜਿਹ ਨਹਿੰ ਪ੍ਰਵਸਾਇ ॥ ਦੇ ਮਦ ਤਿਹ ਕੋ [8]ਮੰਜ ਬਠਾਯੋ ॥ ਚੰਦ ਕੇਸਰੀ ਸ਼ਸਤ੍ਰ ਸਜਾਯੋ ॥ ੧੦ ॥ ਹੈ [9]ਆਰੋਹਿ ਧੌਂਸ ਬਜਵਾਇ ॥ ਸਜ ਸਜ ਅਨੀ ਭੂਪ ਸਭ ਆਇ ॥ ਭਏ ਤਿਆਰ ਸਭ ਹੇਤ ਚਢਾਈ ॥ ਮਨ ਨਿਸਚੇ ਲਖ ਹੈਂ ਜੈ ਥਾਈ ॥ ੧੧ ॥ ਇਤ ਜਬ ਲਾਗਯੋ ਸੁਬਹਿ ਦੀਵਾਨ ॥ ਦੁਨੀ ਚੰਦ ਗਾ ਮ੍ਰਿਤ ਸੁਧ ਆਨ ॥ ਔ ਕੋਹੀਅਨ [10]ਗਜ ਮਸਤ ਚਢਾਯੋ ॥ ਲਖਹੁ [11]ਰਸੀਦ ਦੇਰ ਨਹਿੰ ਥਾਯੋ ॥ ੧੨ ॥ ਸ੍ਰੀ ਗੁਰ ਸੁਨ ਕਰ ਸਮੁਖ ਨਿਹਾਰਾ॥ਖਰਯੋ ਬਚਿੱਤ੍ਰ ਸਿੰਘ [12]ਭਟ ਭਾਰਾ ॥ ਕਹਯੋ ਤਾਹਿ ਸੰਗ ਹੂਜਹਿ ਤਿਆਰਾ ॥ ਕੋਹੀਅਨ [13]ਕੁੰਚਰ ਲੇਹੁ ਸਿੰਘਾਰਾ ॥ ੧੩ ॥ ਸੁਨ ਬਚਿੱਤ੍ਰ ਸਿੰਘ ਹਰਖ ਬਢਾਇ ॥ ਕਹਯੋ ਸਤਿਗੁਰੂ ਤੁਹਿ ਬਲ ਪਾਇ ॥ [14]ਐਰਾਪਤ ਜੁ [15]ਸ਼ਕ੍ਰ ਗਜ ਮਾਰੋਂ ॥ ਕੋਹੀਅਨ ਗੈ ਕਹਾ ਅਹੈ ਬਿਚਾਰੇ ॥ ੧੪ ॥ ਸੁਨ ਭਰੋਸ ਬਚ ਗੁਰ ਹਰਖਾਇ ॥ ਖਾਸੇ ਬਰਛੇ ਇਕ ਮੰਗਵਾਇ ॥ ਕਿਸੂ ਵਲਾਇਤ ਤੇ ਸੋ ਆਯੋ ॥ ਅਧਕ ਮੋਲ ਜਿਸ ਊਪਰ ਲਾਯੋ ॥ ੧੫ ॥ ਦੇ ਨਿਜ ਕਰ ਤੇ ਪ੍ਰਭੂ ਉਚਾਰਾ ॥ ਮਾਰਹੁ [16]ਕੁੰਚਰ ਭਾਲ ਮਝਾਰਾ ॥ ਲੇ

---

੧ ਧਰਤੀ। ੨ ਸੱਪ। ੩ ਦਿਨ ਚੜ੍ਹ ਗਿਆ। ੪ ਹਾਥੀ।
੫ ਬਹੁਤ ਸਾਰੀ ਸ਼ਰਾਬ। ੬ ਦੋ ਤਲਵਾਰਾਂ। ੭ ਮਹਾਵਤ। ੮ ਵਿਚ।
੯ ਸਵਾਰ ਹੋਕੇ। ੧੦ ਹਾਥੀ। ੧੧ ਪੌਂਹਚ। ੧੨ ਸੂਰਮਾਂ। ੧੩ ਹਾਥੀ।
੧੪ ਹਾਥੀ। ੧੫ ਇੰਦਰ ਦਾ ਹਾਥੀ। ੧੬ ਹਾਥੀ ਦੇ ਮਥੇ ਵਿਚ।

ਹਰਖਤ ਗੁਰ ਪਗ ਸਿਰ ਨਾਯੋ ॥ ਦੇ ਥਾਪੀ ਗੁਰ [1]ਓਜ ਬਢਾਯੋ ॥ ੧੬ ॥ ਲੈ ਆਇਸ ਭਾ ਹੈ ਅਸਵਾਰਾ ॥ਕਰ ਬਰਛੋ ਭਰਮਾਯੋ ਭਾਰਾ॥ ਆਲਮ ਸਿੰਘ ਕਹਯੋ ਕਰ ਜੋਰੀ ॥ ਹੇ ਸ੍ਰੀ ਸਤਿਗੁਰ ਅਰਜੀ ਮੋਰੀ ॥ ੧੭ ॥ ਚੰਦ ਕੇਸਰੀ ਗਰਬ ਮਹਾਨਾ ॥ ਜੇ ਬਰ ਦੇਹੁ ਮੋਹਿ ਸੁਖ ਖਾਨਾ ॥ ਜਥਾ ਬਚਿੱਤ੍ਰ ਸਿੰਘ ਗਜ ਮਾਰੇ ॥ ਤਸ ਮੈਂ ਚਾਹੂੰ ਤਿਸੇ ਪਰਹਾਰੇ ॥ ੧੮ ॥ ਸੁਨ ਗੁਰ ਸਿਖ ਤੇ ਬਚਨ ਅਮੋਲੇ ॥ ਸ੍ਰੀ ਮੁਖ ਤੇ ਤਬ ਐਸੇ ਬੋਲੇ ॥ ਸਾਧ ਸਾਧ ਮਨ ਐਸੇ ਆਯੋ ॥ [2]ਖੰਡ ਧਾਰ ਕੋ ਜੌਹਰ ਦਿਖਾਯੋ ॥ ੧੯ ॥ ਨਿਜ ਕਰ ਤੇ ਬਰਛਾ ਖਗ ਦੀਨਾ ॥ ਪੁਨ ਪ੍ਰਸੰਨ ਹ੍ਵੈ ਅਸ ਬਚ ਕੀਨਾ ॥ ਖਗ ਤੇ ਸ਼ਤ੍ਰ ਸੀਸ ਕਟਾਵੇ ॥ ਬਰਛੇ ਮਾਹਿੰ [3]ਪੋਹਿ ਕਰ ਲਿਆਵੇ ॥ ੨੦॥ ਲੈ ਜੁਗ ਸਸਤ੍ਰ ਪਗਨ ਸਿਰ ਨਾਯੋ ॥ ਆਇਸ ਪਾਇ ਸ੍ਵਾਰ ਤਬ ਥਾਯੋ ॥ ਅਪਰ ਸਿੰਘ ਸਰਦਾਰ ਜਿ ਸਾਰੇ ॥ ਨਿਜ ਨਿਜ ਜੱਥੇ ਕੀਨਸ ਤਿਆਰੇ ॥ ੨੧ ॥ ਲੋਹ ਗੜ੍ਹ ਮੱਧ ਥਿਰੇ ਸਭ ਜਾਇ ॥ ਕੋ ਊਪਰ ਚਢ ਮੁਰਚਨ ਮਾਇ ॥ ਸ਼ਤ੍ਰ ਉਡੀਕਤ ਆਇ ਪ੍ਰਹਾਰੈਂ॥ਗੁਰਇਕ ਉਚਥਲ ਥਿਰੇ ਨਿਹਾਰੈਂ॥੨੨॥

ਸੋਰਠਾ ॥ ਏਕ [4]ਲੱਛ ਪਰਮਾਨ ਸ਼ਤ੍ਰ ਚਢ ਕੈ ਆਤ ਭਾ ॥
ਦੁੰਦਭ ਬਜਤ ਮਹਾਨ ਕੁੰਚਰ ਆਗੈ ਢੋਇਓ ॥ ੨੩ ॥

ਦੋਹਿਰਾ ॥ ਲੋਹਗੜ੍ਹ ਸਨਮੁਖ ਹੋਇ ਜਬ ਹੇਰ ਖਾਲਸਾ ਬੀਰ ॥
[5]ਡੰਭ ਬੰਦੂਕੈ ਤਜ ਦਈਂ ਔਰ ਤਜੇ ਗਨ ਤੀਰ ॥ ੨੪ ॥
ਲਗਤ ਗਿਰੇ ਕਈ ਸੂਰਮੇਂ ਕੇਸਰਿ ਚੰਦ ਅਲਾਇ ॥
[6]ਹਾਥੀ ਬਾਨ ਗਜ ਤੇਜ ਕੈ ਤੂਰਨ [7]ਭਿਤ ਤੁਰਵਾਇ ॥੨੫॥
ਸੁਨ [8]ਅੰਕਸ ਜਬ ਮਾਰਯੋ ਮਦ ਤੇ ਕਰੁੱਧਤ ਹੋਇ ॥

---

੧ ਬਲ । ੨ ਅੰਮ੍ਰਤ ਦੀ ਦਾਤ ਲੈਣ ਵਾਲੇ ਇਸ ਤਰ੍ਹਾਂ ਨਾਲ ਆਪਣਾ ਬਲ ਵਿਖਾ ਰਹੇ ਹਨ । ੩ ਬਰਛੇ ਵਿਚ ਪ੍ਰੋਹ ਕਰਕੇ । ੪ ਨਿਸ਼ਾਨੇ ਤੇ । ੫ ਪਲੀਤਾ । ੬ ਮਹਾਵਤ । ੭ ਦੀਵਾਰ । ੮ ਕੁੰਡਾ ।

ਮਾਰ ਚਿੰਗਾਰਾ ਦੌਰਿਓ ਗੜ੍ਹ ਦਰਸਨ ਮੁਖ ਹੋਇ ॥ ੨੬ ॥
[1]ਹੇਲਾ ਕਰਕੈ [2]ਕੋਹੀ ਸਭ ਕੁੰਚਰ ਪਾਛੇ ਆਹਿੰ ॥
ਸਿੰਘ ਸੂਰਮੇਂ ਮਾਰ ਸਰ ਦੜ ਦੜ ਭੂਮ ਗਿਰਾਹਿੰ ॥ ੨੭ ॥
ਸ੍ਰੀ ਬਚਿੱਤ੍ਰ ਸਿੰਘ ਗਜ ਪਿਖਯੋ [2]ਭਿਤ ਦਰਾਰ ਤੇ ਆਹਿ ॥
ਕਹਯੋ ਖੋਲ੍ਹ ਦਰ ਦੇਹੁ ਅਬ ਸਮਾਂ ਮੋਰ ਅਬ ਆਹਿ ॥੨੮॥
ਸੁਨਤ ਹੁਕਮ ਦਰਬਾਨ ਨੇ ਖੋਲ੍ਹਯੋ ਦਰ ਤਤਕਾਲ ॥
ਬੀਰ ਬਹਾਦਰ ਨਿਕਸਯੋ ਸ੍ਰੀ ਗੁਰ ਬਲਿ ਸੰਭਾਲ ॥ ੨੯ ॥

ਲਲਤ ਪਦ ਛੰਦ ॥ ਚਰਬਤ [3]ਓਠਨ ਲਾਲ [4]ਬਿਲੋਚਨ ਫਰਕਤ ਮੂਛ ਉਠਾਈ ॥ [5]ਤ੍ਰਿਕੁਟੀ ਚਢੀ [6]ਕੁਟਲ ਮੁਖ ਲਾਲੀ [7]ਸਮਸ ਮਹਾਂ ਛਬ ਛਾਈ ॥ ੩੦ ॥ ਮਨਹੁ ਕ੍ਰੋਧ ਤੇ ਸ਼ੇਰ [8]ਸਟਾ ਉਠ ਭੀਖਨ ਦਰਸ ਹੋਵਾ ॥ [9]ਤੋਮਰ ਧਰਕੈ ਹਾਥ ਉਭਾਰਯੋ ਹਾਥੀ ਮਸਤਕ ਜੋਵਾ ॥ ੩੧ ॥ ਪਗ ਕੋ ਬਲ ਰਕਾਬ ਪਰ ਕਰਕੇ ਉਛਲਯੋ ਆਸਨ ਛੋਰਾ ॥ ਸਭ ਸਰੀਰ ਕੋ [10]ਓਜ ਸੰਭਰ ਕੈ ਹੈ ਫੰਦਾਇ [11]ਗਜ ਓਰਾ ॥ ੩੨ ॥ [12]ਸੈਫ ਬਚਾਇ ਚਲਾਇ ਸੁ ਬਰਛਾ ਤਵਾ ਫੁਲਾਦੀ ਫੋਰਾ ॥ ਬਰਯੋ ਜਾਇ ਗਜ ਮਸਤਕ ਮੇਂ ਅਸ [13]ਬਰਮੀ ਬਿਖਧਰ ਜੋਰਾ ॥ ੩੩ ॥ ਪੁਨ ਤੋਮਰ ਕੋ ਦੋਨਹੁੰ ਕਰ ਸੋਂ ਬਲ ਤੇ ਬਹੁ ਝਕ ਝੋਲਾ ॥ ਖੈਂਚ ਨਿਕਾਸਯੋ [14]ਸ੍ਰੋਣਤ ਲਿਪਟਯੋ ਬਹਯੋ ਰੁੱਦ੍ਰ ਭਕ ਬੋਲਾ ॥ ੩੪ ॥ ਬਰਛਾ ਲਗਤ ਚਿੰਘਾਰਯੋ ਦੀਰਘ ਕੁੰਚਰ ਸੀਸ ਨਿਵਾਯੋ ॥ ਜਨ ਗੁਰ ਸਿਖ ਕੋ ਬੰਦਨ ਠਾਨਯੋਂ ਮੈਂ ਭੂਲਯੋ ਇਤ

---

੧ ਹਲਾ ਕਰਕੇ। ੨ ਦੀਵਾਰ ਦੇ ਛੇਕਾਂ ਵਿਚੋਂ। ੩ ਹੇਠਾਂ ਨੂੰ ਚਬਦਾ ਹੈ। ੪ ਅਖਾਂ ਲਾਲ। ੫ ਮਥੇ ਪਰ ਵਟ ਪਾਏ। ੬ ਟੇਢੀ। ੭ ਦਾੜ੍ਹਾ। ੮ ਜਲਦੀ। ੯ ਬ੍ਰਛਾ ੧੦ ਬਲ ਨੂੰ। ੧੧ ਹਾਥੀ ਦੀ ਤਰਫ। ੧੨ ਹਾਥੀ ਦੀ ਤਲਵਾਰ ਨੂੰ ਬਚਾ ਕੇ। ੧੩ ਜਿਵੇਂ ਖੁਡ ਵਿਚ ਸੱਪ ਵੜ ਜਾਂਦਾ ਹੈ ਇਸੀ ਤਰ੍ਹਾਂ ਹਾਥੀ ਦੇ ਮਥੇ ਨੂੰ ਵਿੰਨ ਦਿਤਾ। ੧੩ ਲਹੂ।

ਆਯੋ ॥ ੩੫ ॥

ਦੋਹਿਰਾ ॥ ਡਰਤ ਹਟਯੋ ਗਜ ਪਾਛ ਦਿਸ ਸੂੰਡ ਮਾਹਿੰ ਕਰਵਾਰ ॥
ਅਤ ਕ੍ਰੁੱਧਤ ਹ੍ਵੈ ਫ੍ਰਿਰ ਹੈ ਕੇਹੀ ਕਟੇ ਅਪਾਰ ॥ ੩੬ ॥
ਜਿਤ ਦਿਸ ਜਾਵਤ ਦੌਰ ਕੈ ਭਾਜਰ ਪਰਤੀ ਜਾਹਿ ॥
[1]ਮਨੋ ਸੈਨ ਸਮ ਸਿੰਧ ਕੇ ਮੇਰ ਮੰਦ੍ਰਾਚਲ ਆਹਿ ॥ ੩੭ ॥
ਪ੍ਰੂਠਾ ਪਰਯੋ ਨਿਹਾਰ ਕੈ ਚੰਦ ਕੇਸਰੀ ਜੋਇ ॥
ਹੱਲਾ ਘਾਲਯੋ ਜੋਰ ਕੋ ਲੋਹ ਗਢ ਸਨਮੁਖ ਹੋਇ ॥ ੩੮ ॥
ਆਵਤ ਆਲਮ ਸਿੰਘ ਜੀ ਹੇਰਯੋ ਭਾ ਸਵਧਾਨ ॥
ਲੇ ਜੱਥਾ ਨਿਜ ਅਗ੍ਰੂ ਭਾ ਬਾਹਯੋ ਐਸ ਕ੍ਰਿਪਾਨ ॥ ੩੯ ॥
ਚੰਦ ਕੇਸਰੀ ਮੂੰਡ ਕਟ ਦੀਨੋ ਭੂਮ ਗਿਰਾਇ ॥
ਤਤ ਛਿਨ [2]ਭਾਲੇ ਪੋਇਕੇ ਊਚੇ ਸਭਨ ਦਿਖਾਇ ॥ ੪੦ ॥
ਜਬੈ ਕੇਸਰੀ ਮਾਰਯੋ ਪਿਖ ਸਭ ਭੂਪ ਰਿਸਾਇ ॥
ਇਤ ਜੱਥੇ ਸਰਦਾਰ ਲੇ ਪਰੇ ਸੁ ਬੰਬ ਬਜਾਇ ॥ ੪੧ ॥
[3]ਹਥਾ ਵੱਥ ਭੇ ਆਪ ਮਹਿੰ ਕਟ ਕਟ ਭੂਮ ਗਿਰਾਇ ॥
ਲੋਥਨ ਪੈ ਲੋਥੈਂ ਚਢੀ ਨਦੀ ਸੁ ਲਹੂ ਬਹਾਇ ॥ ੪੨ ॥
ਕਹਾ ਲਗੇ ਬਰਨਨ ਕਰੋਂ ਖਾਈ ਪਹਾਰਨ ਮਾਰ ॥
[4]ਰੁੰਡਮਾਲ ਭੀ ਆਜ ਹੀ ਨਈ ਕੀਨ [5]ਤ੍ਰਿਪੁਰਾਰ ॥ ੪੩ ॥
ਆਖਰ ਭਾਜੇ ਹਾਰ ਕੈ ਕੁਲ ਕੀ ਲਾਜ ਬਿਸਾਰ ॥
ਪਰਯੋ ਖਾਲਸਾ ਪਾਛ ਤਿਨ ਬਾਰੇ ਬੀਰ ਪਹਾਰ ॥ ੪੪ ॥
ਰਣਿ ਜੀਤੇ ਬਜਵਾਇਓ ਫਤੇ ਸ਼ੱਤ੍ਰ ਤੇ ਲੀਨ ॥
ਤਬ ਸੱਤਿ ਸ੍ਰੀ ਅਕਾਲ ਕੇ ਬਡੇ ਨਾਹਰੇ ਕੀਨ ॥ ੪੫ ॥

---

੧ ਜਾਣੰ ਜੋ ਫੌਜ ਸਮੁੰਦਰ ਦੇ ਤਰ੍ਹਾਂ ਫੈਲੀ ਹੋਈ ਹਾਥੀ ਇਸ ਤਰ੍ਹਾਂ ਮੰਦ੍ਰਾ ਚਲ ਪਹਾੜ। ੨ ਮਥੇ ਵਿਚ ਨੇਜ਼ਾ ਪਰੋਹ ਕੇ ਮਾਰਿਆ ਤੇ ਦਿਖਾਇਆ। ੩ ਹਥੋ ਹਥੀ। ੪ ਸਿਰਾਂ ਦੀ ਮਾਲਾ। ੫ ਸ਼ਿਵ ਜੀ।

ਇਤਿ ਸ੍ਰੀ ਗੁਰ ਪ੍ਰਤਾਪ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਬਚਿੱਤ੍ਰ ਸਿੰਘ ਗਜ ਪ੍ਰਹਾਰਨ ਔ ਕੇਸਰੀ ਚੰਦ [1]ਬਦਹ ਜੰਗ ਫਤਹ ਪ੍ਰਸੰਗ ਬਰਨਨੰ ਨਾਮ ਇਕਾਹਠਮੋਂ ਮੰਦਰਹਿ ॥ ੬੧ ॥

ਦੋਹਿਰਾ ॥ ਦਲ ਸਿੰਘਨ ਸੰਭਾਰ ਗੁਰ ਸ਼ਾਹੀਦਨ ਦੇਹ ਦਾਹ ॥
[2]ਸਾਲ ਪਾਤ ਘਾਇਲਾਨ ਬੰਦ ਗਯੋ ਦਰਦ ਅਰ ਪਾਹ ॥ ੧ ॥

ਚੌਪਈ ॥ ਆਇ ਸਿਵਰ ਕਰ ਤਿਆਰ ਕਰਾਹਾ ॥ ਸਭ ਸਿੰਘਨ ਕੋ ਦੀਨ [3]ਅਚਾਹਾ ॥ ਨਿਸਚਿੰਤਤ ਸਭ ਬਿਧ ਤੇ ਹੋਇ ॥ ਪ੍ਰੰਤੂ ਆਇ ਸਭ ਦਿਸ ਤੇ ਬੋਇ ॥ ੨ ॥ ਪੁਰ ਕੇ [4]ਚਾਰਹੁ ਓਰ ਪਹਾਰੀ ॥ ਲਾਖਹੁੰ ਮ੍ਰਿਤ ਦੁਰਗੰਧ ਉਠਾਰੀ ॥ ਤ੍ਰਿਤੀ ਦਿਵਸ ਗੁਰ ਉਠੇ ਸਨਾਨੇ ॥ ਜਬ ਲਾਗਤ ਭਾ ਸੁਠ ਦੀਵਾਨੇ ॥ ੩ ॥ ਕਹਯੋ ਸਭਨ ਮਹਿੰ ਗੁਰ ਗੁਨਖਾਨੀ ॥ ਫੈਲੀ ਅਬ ਦੁਰਗੰਧ ਮਹਾਨੀ ॥ ਵਾਹਿਰ ਕਿਹ ਥਲ ਸਿਵਰ ਕਰਾਵਹਿੰ ॥ ਕਿਤਕ ਦਿਵਸ ਰਹਿ ਪੁਨ ਇਤ ਆਵਹਿੰ ॥ ੪ ॥ ਅਸ ਕਹਿ ਤੁਰਤ [5]ਤੁਰੰਗ ਮੰਗਾਯੋ ॥ ਸਿੰਘਨ ਕੌ ਅਸ ਬਚ ਫੁਰਮਾਯੋ ॥ ਜੋ ਚਹਿਬੋ ਚਹਿੰ ਸੋ ਗ੍ਰਿਹ ਜਾਵੈਂ ॥ ਰਹੈਂ ਸੋਊ ਹਮ ਸੰਗ ਸਿਧਾਵੈਂ ॥ ੫ ॥ ਹੁਤੇ ਜੋ ਦਰ ਮਾਹਾ ਕੇ ਵਾਰੇ ॥ ਸੋ ਥਿਰਾਇ ਪੁਰ ਅਨਦ ਮਝਾਰੇ ॥ ਲੇ ਆਇਸ ਗੇ ਬਹੁ ਨਿਜ ਧਾਮੂੰ ॥ ਇਕ ਹਜ਼ਾਰ ਰਹਿ ਸਤਿਗੁਰ ਸਾਮੂੰ ॥ ੬ ॥ ਤਿਨ ਕੌ ਲੇ ਗੁਰ ਪੁਰ ਤੇ ਗਵਨੇ ॥ ਡੇਢ ਕੋਸ ਪਰ ਥਲ ਪਿਖ ਰਵਨੇ ॥ ਸਿਵਰ ਘਾਲ ਤੰਬੂ ਲਗਵਾਇ ॥ ਕਛਕ ਮੋਰਚੇ ਗਿਰਦ ਬਨਾਇ ॥੭॥ ਭੀਮੇ ਚੰਦ ਆਦ ਨ੍ਰਿਪ ਜੇਈ ॥ ਸੁਧ ਭੀ ਗੁਰ ਅਸ ਸਿਵਰ ਕਰੇਈ ॥ ਕਿਤਕ [6]ਮੂਢ ਭੇ ਪੁਨ ਇਕ ਥਾਇ ॥ [7]ਗੋਲੰ ਦਾਜ਼ ਲਵ ਪੁਰ ਤੇ ਲਿਆਇ ॥ ੮ ॥ [8]ਦਸ ਸਹੰਸ੍ਰ ਧਨ ਦੈਬੋ ਕੀਨੋ ॥ ਡੇਢ ਕੋਸ ਪਰ ਮੁਰਚਾ ਲੀਨੋ ॥

---

੧ ਮਾਰਨ । ੨ ਸਾਲ ਦਰਖਤ ਦੇ ਪਤ੍ਰ ਜ਼ਖਮੀਆਂ ਦੇ ਜ਼ਖਮਾਂ ਤੇ ਬੰਨ ਦਿਤੇ । ੩ ਛਕਾਣਾ ਕੀਤਾ । ੪ ਚਾਰੇ ਤਰਫ । ੫ ਘੋੜਾ । ੬ ਮੂਰਖ । ੭ ਗੋਲਾ ਚਲਾਣ ਵਾਲਾ । ੮ ਦਸ ਹਜ਼ਾਰ ।

ਗੁਰ ਦਿਵਾਨ ਥਿਤ [1]ਲਛ ਧਾਰਾ ॥ ਦੀਨਸ [2]ਤੋੜਾ ਤਬੈ ਗਵਾਰਾ ॥ ੯ ॥ ਬਚੇ ਗੁਰੂ ਤਬ ਚੌਰ ਜੁ ਵਾਰਾ ॥ ਰਾਮ ਸਿੰਘ ਗਾ [3]ਉਡ ਤਿਹ ਬਾਰਾ ॥ ਪਿਖ ਸਤਿਗੁਰ ਸਰ ਐਸ ਚਲਾਯੋ ॥ ਦੁਤੀਅ ਚਲਾਵਤ ਪ੍ਰਿਥਮਹਿੰ ਘਾਯੋ ॥ ੧੦ ॥ ਲਾਗਤ ਗਿਰਯੋ ਸੁ ਬਿਨਹਿੰ ਅਵਾਰਾ ॥ ਖਰੋ ਭਯੋ ਦੂਸਰ ਤਿਹ ਬਾਰਾ ॥ ਤੋੜਾ ਦੇਤ ਲਗੇ ਗੁਰ ਦੂਵਾ ॥ ਸਰ ਮਾਰਯੋ ਸੋ ਭੀ ਮ੍ਰਿਤ ਹੂਵਾ ॥੧੧॥ ਇਤਹਿ ਖਾਲਸਾ ਕ੍ਰੋਧ ਬਢਾਇ ॥ [4]ਅਸ ਆਰੋਹਿ ਪਰੇ ਤਿਨ ਧਾਇ ॥ ਐਸੀ ਤਿਨ ਪਰ ਮਾਰ ਮਚਾਈ ॥ [5]ਪਾਕੀ ਕ੍ਰਿਖ ਜਨ ਓਰੇ ਘਾਈ ॥ ੧੨ ॥ ਬਚੇ ਕਿਤਕ ਗੁਰ ਧ੍ਰੋਹੀ ਉਚਾਰੀ ॥ ਭਾਗ ਬਰੇ ਸਠ ਬੀਚ ਪਹਾਰੀ ॥ ਸਤਿਗੁਰ ਦਿਵਸ ਕਿਤਕ ਤਹਿੰ ਬਾਸੇ ॥ ਇਕ ਥਿਰ ਭੇ ਅਖਲਨ ਤੇ ਪਾਸੇ ॥ ੧੩ ॥ ਪੰਚ ਦਿਵਸ ਲਗ ਲਗੀ ਸਮਾਧਾ ॥ ਬੋਲਨ ਖਾਨ ਪਾਨ ਕੋ ਸਾਧਾ ॥ ਪਿਖ ਸਿਖ ਕਹੈਂ ਗੁਰੂ ਨਿਰਮੋਹੇ ॥ ਖੁਲੀ ਸਮਾਧ ਨ੍ਰਿੰਮ੍ਰਿ ਸਿੰਘ ਹੋਹੇ ॥ ੧੪ ॥ ਸ੍ਰੀ ਮੁਖ ਤੇ ਉਪਦੇਸਨ ਕੀਨੇ ॥ ਜਗਤ ਮੋਹ ਸਭ ਝੂਠੋ ਚੀਨੇ ॥ ਦੇਹ ਅਨਿੱਤ ਆਤਮਾ ਨਿੱਤਯ ॥ ਜਾਨਤ ਭੇ ਸਭ ਹਰਖਤ ਦਿੱਤਯ ॥ ੧੫ ॥ ਕਿਤਕ ਦਿਵਸ ਰਹਿ ਪੁਨ ਪੁਰ ਆਇ ॥ ਬਸਨ ਲਗੇ ਸ੍ਰੀ ਗੁਰ ਸੁਖਦਾਇ ॥ ਜਹਿੰ ਸ੍ਰੀ ਸਤਿਗੁਰ ਸਿਵਰ ਲਗਾਯੋ ॥ ਅਬ ਸੋ ਗੜ੍ਹ ਨਿਰਮੋਹ ਕਹਾਯੋ ॥ ੧੬ ॥ ਡੇਢ ਕੋਸ ਪਰ ਗੋਲੰਦਾਜ਼ਾ ॥ ਅਹੈਂ ਕਬਰ ਜੋ ਹਤੇ ਮਹਰਾਜਾ ॥ ਸਤਿਗੁਰ ਸੁਜਸ ਜਗਤ ਅਸ ਛਾਯੋ ॥ [6]ਮਾਰਤੰਡ ਜਸ ਮਿਥਨ ਸੁਹਾਯੋ ॥ ੧੭ ॥ [7]ਜਾਢੇ ਸਮ ਜਢ ਦਬੇ ਪਹਾਰੀ ॥ ਆਵੇ ਸੰਗਤ ਨਿਤ ਪ੍ਰਤ ਭਾਰੀ ॥ ਦਰਸ਼ਨ ਤੇ ਮਨ ਕਾਮਨ ਪਾਵਹਿੰ ॥ ਅਨਿਕ ਸਿੱਖ ਸਿੰਘ ਸਜ ਕੈ ਜਾਵਹਿੰ ॥ ੧੯ ॥ ਬਹੁ ਸਿੰਘ ਪੁਰ ਅਨੰਦ ਮਹਿੰ ਰਹੈਂ ॥ ਨਿੱਤ

੧ ਨਿਸ਼ਾਨਾਂ। ੨ ਪਲੀਤਾ। ੩ ਉਡ ਗਿਆ। ੪ ਘੋੜੇ ਤੇ ਸਵਾਰ ਹੋਕੇ। ੫ ਪਕੀ ਖੇਤੀ ਪਰ ਜਿਸ ਤਰ੍ਹਾਂ ਗੜਾ। ੬ ਸੂਰਜ। ੭ ਜੜਤਾ ਵਾ ਠੰਢ।

[1]ਅਖੇਰ ਬਿਰਤ ਕੋ ਜਹੈਂ ॥ ਪੇਖ ਪਹਾਰੀ [2]ਜਰ ਬਰ ਜਾਵੈਂ ॥ ਪਰ
ਸਿੰਘਨ ਪੈ ਬਸ ਨ ਬਸਾਵੈਂ ॥ ੧੯ ॥ ਨਾਹਕ ਜਰੈਂ ਨ ਦੇਖ
ਸਕਾਵੈਂ ॥ ਪ੍ਰਭੁ ਮਾਯਾ ਅਸ ਬਿਵਤ ਬਨਾਵੈਂ ॥ ਏਕ ਬੇਰ ਪੁਨ
ਇਕਠੇ ਭਏ ॥ ਮਸਲਤ ਕਰ ਬਹੁ ਧਨ ਇਕਠਏ ॥ ੨੦ ॥ ਤੁਹਫੇ
ਅਨਕ ਭਾਂਤ ਬਨਵਾਏ ॥ ਏਕ ਬਕੀਲ ਤਿਆਰ ਕਰਾਏ ॥ ਪਠਯੋ
ਸੋਇ ਸਰਹੰਦ ਮਝਾਰਾ ॥ ਖ਼ਾਂ ਬਜੀਦ ਜਹਿੰ ਸੂਬਾ ਭਾਰਾ ॥ ੨੧ ॥
ਜਾਇ [3]ਰਸੀਦਯੋ ਸਿਰਹੰਦ ਮਾਹਿ ॥ ਅਰਜੀ ਕਰੀ ਤਾਹਿ ਇਸ
ਭਾਇ ॥ ਸਭ ਭੂਪਨ ਦਿਸ ਤੇ ਪਰਣਾਮਾ ॥ ਹਮ ਸਭ ਭਰਤੇ ਤੁਮਰੇ
ਦਾਮਾ ॥ ੨੨ ॥ ਆਸਰ ਤੁਮਰੇ ਕਰੈਂ ਗੁਜਾਰਾ ॥ ਪ੍ਰਗਟਯੋ ਖਾਲਸ
ਪੰਥ ਕਰਾਰਾ ॥ ਸੋ ਨਿਸ ਦਿਨ ਹਮ ਕੌ ਦੁਖ ਦਾਈ ॥ ਇਕ ਦਿਨ
ਹਮ ਕੌ ਦਿਹਿੰ ਬਿਨਸਾਈ ॥ ੨੩ ॥ ਰਾਜ ਸਾਜ ਛੀਨੈਂ ਗਾ ਸੋਈ ॥
ਪੁਨ ਲਿਹੁ ਬਾਗੀ ਆਪਨ ਜੋਈ ॥ ਪ੍ਰਥਮ ਪੁਕਾਰੇ ਦਿਹਲੀ ਮਾਈ ॥
[4]ਦੱਸ ਸਹੰਸ੍ਰ ਇਕ ਦਿਨ ਮਹਿੰ ਘਾਈ ॥ ੨੪ ॥ ਅਹੈ ਖ਼ਾਲਸਾ ਅਬ
ਕਛ ਥੋਰਾ ॥ ਕਰਹੁ [5]ਬਿਬੂਦ ਜਿ ਪਾਵਹੁ ਜੋਰਾ ॥ ਜਬ ਬ੍ਰਿਧ ਹ੍ਵੈ ਪੁਨ
ਸਕਹੁ ਨ ਮਾਰੇ ॥ ਪਸਰੇ ਲਖੋ ਜਗਤ ਮਹਿੰ ਸਾਰੇ ॥ ੨੫ ॥ ਹਮ
ਗੁਲਾਮ ਸਮ ਤੁਮਰੇ ਪਰਨੇ ॥ ਰਾਖਹੁ ਲਾਜ ਜਾਨ ਨਿਜ ਸਰਨੇ ॥
ਅਸ ਬਿਧ ਬਹੁ [6]ਘਿਘਿਆਇ ਸੁਨਾਈ ॥ ਔ ਬਹੁ ਤੁਹਫੇ ਭੇਟ
ਚਢਾਈ ॥ ੨੬ ॥ ਸਿਰਹੰਦ ਸੂਬੇ ਤਬ ਢਿਗ ਸ਼ਾਹਿ ॥ ਅਰਜ਼ੀ
ਲਿਖਕੇ ਦੀਨ ਪਠਾਹਿ ॥ ਨੌਰੰਗ ਪੁਰ ਔਰੰਗ ਢਿਗ ਗਯੋ ॥ ਪਠਕੇ
ਉੱਤਰ ਐਸੇ ਦਯੋ ॥ ੨੭ ॥ ਪ੍ਰਥਮਹਿੰ ਅਰਜ਼ੀ ਭੂਪਨ ਆਈ ॥
ਦਿਹਲੀ ਤੇ ਦਸ ਸਹਿਸ ਪਠਾਈ ॥ ਸੋ ਪੈਂਡੇ ਖਾਂ ਮ੍ਰਿਤ ਕੋ ਪਾਇ ॥
ਮਿਟਯੋ ਬਖੇਰਾ ਨਹਿੰ ਲਖ ਪਾਇ ॥ ੨੮ ॥ ਅਬ ਲੈ ਸ਼ਾਹੀ ਫੌਜ

---

੧ ਸ਼ਿਕਾਰ । ੨ ਸੜ ਬਲ ਕੇ । ੩ ਪਹੁੰਚ ਗਏ । ੪ ਦਸ ਹਜ਼ਾਰ । ਫੌਜ ਇਕ ਦਿਨ ਵਿਚ । ੫ ਖਤਮ ਕਰੋ । ੬ ਹਾੜੇ ਤਰਲੇ ।

ਜਿਤ ਚਾਹੇ ॥ ਖੁਦ ਆਪਹਿ ਚਢ ਕੈ ਤਹਿੰ ਜਾਹੋ ॥ ਗੁਰੂ [1]ਗਹੋ ਕੈ
ਮਾਰ ਨਿਕਾਰੋ ॥ [2]ਕੋਹੀ ਨ੍ਰਿਪਨ ਕੇ ਦੁਖ ਕੋ ਟਾਰੋ ॥ ੨੯ ॥

ਦੋਹਿਰਾ ॥ ਅਸ ਵਿਧ ਹੁਕਮ ਨੁਰੰਗ ਨੇ ਦੀਨੋ ਤਬੈ ਚਢਾਇ ॥
ਦੱਖਨ ਔਰੰਗ ਬਾਦ ਤੇ [3]ਦੂਤ ਪੰਜਾਬ ਲਿਆਇ ॥ ੩੦ ॥

ਇਤਿ ਸ੍ਰੀ ਗੁਰ ਪ੍ਰਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਪਹਾੜੀ
ਪੁਕਾਰੂ ਹੋਵਨ ਔ ਔਰੰਗ ਸੂਬੇ ਸਿਰਹੰਦ ਪ੍ਰਤਿ ਹੁਕਮ ਭੇਜਨ ਪ੍ਰਸੰਗ
ਬਰਨਨੰ ਨਾਮ ਬਾਹਠਮੋਂ ਮੰਦਰਹਿ ॥ ੬੨ ॥

ਦੋਹਿਰਾ ॥ ਇਤ ਗੁਰ ਆਨੰਦ ਪੁਰ ਬਿਖੈ ਸਿੱਖਨ ਦੇ ਕਲਜਾਨ ॥
ਇਕ ਸਿਖ ਜੋਗਾ ਸਿੰਘ ਕੀ ਗਾਥਾ ਸੁਨਹੁ ਸੁਜਾਨ ॥ ੧ ॥

ਚੋਪਈ ॥ ਪੁਰ ਪਿਸ਼ੌਰ ਕਾ ਥੋ ਸੋ ਬਾਸੀ ॥ ਸੇਵਾ ਕਰਤ
ਰਹਿਤ ਗੁਰ ਪਾਸੀ ॥ ਦਰਸਨ ਕਰਹਿ ਸਿਦਕ ਕੋ ਠਾਨਹਿੰ ॥ ਪ੍ਰਭੂ
ਰਿਝਾਵਨ ਕਰਤ ਮਹਾਨਹਿੰ ॥ ੨ ॥ ਕੇਤਕ ਵਰਖ ਬੀਤ ਜਬ ਗਏ ॥
ਤਿਸ ਕੇ ਮਾਤ ਪਿਤਾ ਤਹਿੰ ਅਏ ॥ ਦਰਸ਼ਨ ਕਰਕੈ ਅਰਪ [4]ਅਕੋਰ ॥
ਬੋਲੇ ਜੁਗਲ ਹਾਥ ਕਰ ਜੋਰ ॥ ੩ ॥ ਮਹਾਰਾਜ ਇਸ ਕੋ ਅਬ
ਬਿਆਹੂ ॥ ਆਇਸ ਦੇਹੁ ਸਿੱਧ ਕਰਵਾਹੂ ॥ ਸ੍ਰੀ ਪ੍ਰਭ ਸੁਨ ਸਿੱਖਨ
ਅਭਲਾਖਾ ॥ ਕਹੁ ਜੋਗਾ ਸਿੰਘ ਕਜਾ [5]ਅਭਲਾਖਾ ॥ ੪ ॥ ਹਾਥ ਜੋਰ
ਤਬ ਸਿੰਘ ਉਚਾਰੀ ॥ ਮੈ ਪ੍ਰਨ [6]ਰਾਵਰ ਕੇ ਅਨਸਾਰੀ ॥ [7]ਅਨਨ
ਸਿੱਖ ਨਿਜ ਮੋਹਿ ਬਿਚਾਰੋ ॥ ਹੁਇ ਆਇਸ ਤਸ ਕਰਹੋਂ ਕਾਰੋ ॥੫॥
ਅੰਤਰਜਾਮੀ ਮਨ ਕੀ ਜਾਨੀ ॥ ਸਿਖ ਸੇਵਾ ਕਰ ਭਾ ਅਭਮਾਨੀ ॥
ਬਿਨ ਨਿਰਵਾਰੇ ਨਹਿੰ ਕਲਜਾਨਾ ॥ ਜਪ ਤਪ ਬ੍ਰਤ ਹੈ ਮਾਨਹਿ
ਹਾਨਾ ॥ ੬ ॥ ਅਸ ਬਿਚਾਰ ਕਰ ਕ੍ਰਿਪਾ ਉਚਾਰੀ ॥ ਅਬ ਤੂੰ ਜਾਹੁ

੧ ਜਾਂ ਗੁਰੂ ਜੀ ਨੂੰ ਪਕੜ ਲਓ ਜਾਂ ਮਾਰ ਕੇ ਕਢ ਦਿਓ। ੨ ਪਹਾੜੀ ਰਾਜਿਆਂ ਦੇ ਦੁਖ ਨੂੰ ਦੂਰ ਕਰੋ। ੩ ਹਲਕਾਰਾ। ੪ ਭੇਟਾ। ੫ ਇਛਾ। ੬ ਆਪ ਜੀ ਦੇ। ੭ ਪਿਆਰਾ।

[1]ਨਿਕੇਤ ਮਝਾਰੀ ॥ ਅਪਨੋ ਬਿਆਹ ਸੁਧਾਰਨ ਕਰੋ ॥ ਪੁਨ ਆਵਹੁ ਹਮ ਆਗਯਾ ਧਰੋ ॥ ੭ ॥ ਮਾਨ ਵਾਕ ਤਿਨ ਸੰਗ ਸਿਧਾਰਾ ॥ ਉਤਸ਼ਵ ਮਾਤ ਪਿਤਾ ਮਨ ਭਾਰਾ ॥ ਰਚਯੋ ਬਿਆਹਿ ਆਵਤ ਤੁਤਕਾਲਾ॥ ਕੀਨੇ ਮੰਗਲ ਚਾਰ ਬਿਸਾਲਾ ॥ ੮ ॥ ਇਤ ਗੁਰ ਸਿਖ਼ ਕੇ ਮਾਨ ਨਿਵਾਰਨ ॥ ਇਕ ਸਿਖ ਕੀਨੋ ਨਿਕਟ ਹਕਾਰਨ ॥ ਹੁਕਮ ਪੱਤ੍ਰ ਦੇ ਕੈ ਸਮਝਾਯੋ ॥ ਜਾਹੁ ਪਿਸ਼ੌਰ [2]ਬਿਲੰਬ ਬਿਲਾਯੋ ॥ ੯ ॥ ਜੋਗਾ ਸਿੰਘ ਜਬ ਦੈ ਦ੍ਵੈ ਫੇਰਾ ॥ ਦੇਹੁ ਹੁਕਮ ਤਿਹ ਕਰ ਮਹਿ ਮੇਰਾ॥ ਸੋ ਭੀ ਸਿਖ ਪਿਸ਼ੌਰ ਮਹਿ ਆਯੋ ॥ ਜੋਗਾ ਸਿੰਘ ਜਨੇਤ ਢੁਕਾਯੋ ॥ ੧੦ ॥ ਅੰਮ੍ਰਿਤ ਕਾਲ ਦਿਵਾਨ ਸੁ ਮਾਈ ॥ ਰਾਗਿਨ ਆਸਾ ਵਾਰ ਲਗਾਈ ॥ ਗਿਆਨੀ ਸਿੰਘ ਜੀ ਲਾਂਵ ਉਚਾਰੀ ॥ [3]ਦੰਪਤ ਲੀਨੀ [4]ਜੁਗਲ ਭੁਵਾਰੀ ॥ ੧੧ ॥ ਹੁਕਮ [5]ਨਾਮੀਏ [6]ਔਸਰ ਹੇਰਾ ॥ ਦਯੋ ਹੁਕਮ ਗੁਰ ਕੋ ਤਿਹ ਬੇਰਾ ॥ ਪੈਰ ਉਠਾਵਹੁ ਪਠ ਕਰ ਇਸੈ ॥ ਸਿਦਕੀ ਪਠਯੋ ਲਿਖਯੋ ਤਿਸ ਬਿਸੈ ॥ ੧੨॥ ਜਬ ਤੂੰ ਹੇਰਹਿ ਹੁਕਮ ਹਮਾਰੋ ॥ ਦਿਨ ਕੈ ਨਿਸ ਹ੍ਵੈ ਇਤਹਿੰ ਪਧਾਰੋ ॥ ਅਪਰ ਕਾਜ ਕੋ ਪਗ ਨ ਉਠਾਵਹੁ ॥ ਦੇਖਤ ਸਭ ਤਜ ਇਤ ਕੋ ਆਵਹੁ ॥ ੧੩ ॥ [7]ਪਢਤ [8]ਅਚੰਭੇ ਅਤ ਛਿਨ ਭਯੋ ॥ ਨਹਿੰ ਫੇਰੇ ਹਿਤ ਪਗ ਅਗ ਦਯੋ ॥ ਸਭ ਲੋਗਨ ਅਰ ਪਿਤ ਕੇ ਸਾਥ ॥ ਕਰੀ ਜਨਾਵਨ ਗੁਰ ਕੀ [9]ਗਾਥ ॥ ੧੪ ॥ ਮੋ ਤੇ ਹੁਕਮ ਨ ਮੇਟਿਓ ਜਾਈ ॥ ਅਪਰ ਨ ਫੇਰਾ ਸਕੌਂ ਫਿਰਾਈ ॥ ਪਿਤਾ ਆਦ ਬਹੁਤਨ ਸਮਝਾਯੋ ॥ ਕਾਰਜ ਕਰ ਪੁਨ ਗਮਨਹੁ ਧਾਯੋ ॥ ੧੫ ॥ ਐਸੀ ਬਾਤ ਨ ਜਗ ਮਹਿ ਭਈ ॥ ਔ ਕਛੁ ਦੇਰ ਲਗਤ ਅਬ ਨਈ ॥ ਸੁਨ ਸਿਦਕੀ ਤਬ ਕੀਨ ਬਖਾਨੋ ॥

---

੧ ਘਰ ਵਿਚ । ੨ ਦੇਰ ਨੂੰ ਦੂਰ ਕਰਕੇ । ੩ ਪਤੀ ਪਤਨੀ ਨੇ । ੪ ਦੋ ਲਾਵਾਂ ਲਈਆਂ । ੫ ਹੁਕਮ ਨਾਮਾ । ੬ ਸਮਾਂ ਦੇਖਾ । ੭ ਪੜ ਕਰਕੇ । ੮ ਹੈਰਾਨ । ੯ ਕਥਾ ।

ਸਿਖ ਐ ਸਤੀ ਹਟੇ ਧ੍ਰਮ ਹਾਨੋ ॥ ੧੬ ॥ ਅਸ ਕਹਿ [1]ਗਰ ਤੇ ਦੇ ਸ਼ਮਸ਼ੇਰਾ ॥ ਕਹਯੋ ਕਿ ਦਿਹੁ ਇਹ ਸੰਗ ਅਬ ਫੇਰਾ ॥ ਅਸ ਬਿਧ ਸਿਦਕੀ [2]ਤਰਨੀ ਤਿਆਗੇ॥ ਗੁਰ ਦਿਸ [3]ਪਗ ਡਾਲਯੋ ਬਡਭਾਗੇ ॥ ੧੭ ॥ ਪੰਥ ਉਲੰਘਤ ਦੁਆਬੇ ਦੇਸਾ ॥ ਪੁਰ ਹੁਸ਼ਿਆਰ ਮਾਹਿੰ ਪਰਵੇਸਾ ॥ ਪੁਨ ਹੰਕਾਰ ਹੀਏ ਮਹਿੰ ਆਵਾ ॥ ਅਬ ਲਗ ਮਮ ਸਮ ਸਿੱਖ ਨ ਥਾਵਾ ॥ ੧੮ ॥ ਅਸ ਮਨ ਗ਼ਿਨਤ ਸਿਵਰ ਜਬ ਡਾਰਾ ॥ ਏਕ ਚੁਬਾਰਾ ਸਮੁਖ ਨਿਹਾਰਾ ॥ ਤਾ ਮਹਿੰ [4]ਗਨਕਾ ਸੁੰਦਰ [5]ਭਾਲਾ॥ ਰੂਪ ਦੇਖ ਭ੍ਰਮਯੋ ਤਤ ਕਾਲਾ ॥ ੧੯ ॥ ਮਦ ਨਿਰਵਾਰਨ ਕਾਮ ਪ੍ਰੇਰਾ ॥ ਠਾਨੀ ਮਨ ਮਹਿੰ ਤਿਹ ਬਿਨ ਬੇਰਾ ॥ ਨਿਸਾ ਪਰੇ ਇਸ ਕੇ ਢਿਗ ਜਾਵੋਂ ॥ ਮੁਖ ਮਾਂਗਯੋ ਦੇ ਮਹਿਲ ਖਿਲਾਵੋਂ ॥ ੨੦ ॥ ਅਸ ਬਿਚਾਰ ਤੇ ਨਿਸ ਭੀ ਆਇ ॥ ਚਤੁ ਘਟੀ ਗੀ ਤਬ ਹਰਖਾਇ ॥ ਉਠਯੋ [6]ਧਨ ਥਾਤੀ ਕਰ ਲੈ ਕੇ ॥ ਇਤ ਗੁਰ ਸਿਖ ਕੀ ਦਸਾ ਲਖੈ ਕੈ ॥ ੨੧ ॥ ਜੇ ਅਬ ਹਮ ਨਹਿੰ ਜਾਇ ਬਚਾਵਹਿੰ ॥ ਪਰੇ ਨਰਕ ਸਿਖ ਗੋਤੇ ਖਾਵਹਿੰ ॥ ਇਮ ਬਿਚਾਰ ਕਰ ਸ੍ਰੀ ਜਗ ਨਾਥਾ ॥ [7]ਕੰਚਨ ਆਸਾ ਗਹਿ [8]ਕਰ ਹਾਥਾ ॥ ੨੨ ॥ ਦ੍ਵਾਰ ਪਾਲ ਕੋ ਰੂਪ ਬਨਾਏ ॥ ਬੇਸ੍ਵਾ ਦ੍ਵਾਰ ਖਲੋਤੇ ਆਏ ॥ ਜੋਗਾ ਸਿੰਘ ਨਿਕਟ ਜਬ ਆਯੋ ॥ [9]ਸੀਢੀ ਧੈ ਚਢਬੇ ਕੋ ਚਾਹਯੋ ॥ ੨੩ ॥ ਦ੍ਵਾਰ ਪਾਲ ਤਬ ਡਾਂਟ ਹਟਾਯੋ ॥ ਹੁਕਮ ਨਾਹਿੰ ਤੁਹਿ ਜਾਹੁ [10]ਧਲਾਯੋ ॥ ਸੁਨਤਯੋ ਮਨ ਮੁਰਝਾਵਤ ਫਿਰਯੋ ॥ ਚਿਤ ਬਿਚਾਰ ਐਸੇ ਤਬ ਕਰਯੋ ॥ ੨੪ ॥ ਕੋ [11]ਭੂਪਤ ਊਪਰ ਹ੍ਵੈ ਗਯੋ ॥ ਦ੍ਵਾਰ ਪਾਲ ਮੁਹਿ ਜਾਨ ਨ ਦਯੋ ॥ ਥੋਰ ਕਾਲ ਰਹਿ ਕੈ ਸੋ ਜਾਇ ॥ ਮੈਂ ਜਾਵਹੁੰ ਪੁਨ ਤਿਆਗਨਹੁੰ ਨਾਇ ॥

---

੧ ਗਲੇ ਵਿਚੋਂ ਤਲਵਾਰ ਲਾਹ ਕੇ ਦਿਤੀ। ੨ ਇਸਤ੍ਰੀ। ੩ ਪੈਰ ਪਾਇਆ। ੪ ਵੇਸਵਾ। ੫ ਦੇਖੀ। ੬ ਧਨ ਦੀ ਥੈਲੀ। ੭ ਸੋਨੇ ਦਾ ਡੰਡਾ। ੮ ਹਥ ਵਿਚ ਫੜ ਲਿਆ। ੯ ਪੌੜੀਆਂ। ੧੦ ਦੌੜ ਜਾ। ੧੧ ਰਾਜਾ।

੨੫ ॥ [1]ਨਿਸਾ ਪਹਿਰ ਅਸ ਭਾਂਤ ਬਿਤਾਈ ॥ ਖਰੋ ਬਿਲੋਕਯੋ ਤਿਹ ਬਿਧ ਜਾਈ ॥ ਦੁਤੀਏ ਤ੍ਰਿਤੀਏ ਬੇਰਹਿ ਗਯੋ ॥ ਖਰੋ ਬਿਲੋਕਤ ਤਿਹ ਬਿਧ ਭਯੋ ॥ ੨੬ ॥ ਰੈਨ ਬਿਤੀ ਤਬ ਭਾ ਪਰਭਾਤ ॥ ਸਿੰਘ ਮਨ ਆਈ ਤਬ ਅਸ ਬਾਤ ॥ ਐ ਮਨ ਤੂੰ ਕਿਯਾ ਕੀਨ [2]ਕੁਕਾਜ ॥ ਰਾਖੀ ਸਿੱਖੀ ਤੁਝ ਗੁਰ ਲਾਜ ॥ ੨੭ ॥ [3]ਨਤ ਤੂੰ ਪਰਤੋ ਨਰਕ ਮਝਾਰੇ ॥ ਨਿਜ ਮਨ ਕੋ ਬਹੁ ਦੀਨ ਧਿਕਾਰੇ ॥ [4]ਮੱਜਨ ਕਰ [5]ਗੁਰ ਗਿਰਾ ਪਠਾਈ ॥ ਗਮਨਯੋਂ ਪੁਰ ਅਨੰਦ ਪ੍ਰਵਸਾਈ ॥ ੨੮ ॥ ਸਤਿਗੁਰ ਚਰਨਨ ਪਰ ਸਿਰ ਨਾਯੋ ॥ ਕੁਸਲਾ ਨੰਦ ਬੂਝ ਸੁਖਦਾਯੋ ॥ ਬਿਆਹ ਭਯੋ ਮਗ ਭੀ [6]ਕਸ ਭਾਤੀ ॥ ਪੁਰ ਹੁਸ਼ਿਆਰ ਬਿਤੀ ਕਸ ਰਾਤੀ ॥ ੨੯ ॥ ਸਮਝ ਬਾਰਤਾ ਚਰਨੀਂ ਪਰਯੋ ॥ ਧੰਨ ਪ੍ਰਭੂ ਦੇ ਹਾਥ ਉਬਰਯੋ ॥ ਆਪ ਸਮਾਨ ਨ ਅਪ੍ਰ ਕ੍ਰਿਪਾਲਾ ॥ ਸਦਾ ਦਾਸ ਕੇ ਬਨ ਰਖਵਾਲਾ ॥ ੩੦ ॥ ਤਜੋ [7]ਜਿਠਾਈ ਜਨਨ ਕੇ ਕਾਰਨ ॥ ਚੋਬਦਾਰ ਹੈ ਕੀਨ [8]ਉਬਾਰਨ ॥ ਛਟਮ ਰੂਪ ਗੁਰਦਾਸਹਿ ਭਾਈ ॥ ਤਸ [9]ਭਿਮਾਨ ਮੁਹਿ ਦੀਨ ਮਿਟਾਈ ॥ ੩੧ ॥ ਦਯਾ ਸਿੰਘ ਜੀ ਆਦਿਕ ਪਿਆਰੇ ॥ ਥਿਰੇ ਹੁਤੇ ਗੁਰ ਢਿਗ ਤਿਹ ਬਾਰੇ ॥ ਕਹਿਤ ਭਏ ਜੋਗਾ ਸਿੰਘ ਭਾਈ ॥ [10]ਜਸ ਬੀਤੀ ਅਬ ਦੇਹੁ ਸੁਨਾਈ ॥ ੩੨ ॥ ਸੁਨ ਸਿੰਘ ਹਾਥ ਜੋਰ ਸਭ ਕਹੀ ॥ ਸੁਨ ਦਿਵਾਨ ਸਭ ਅਚਰਜ ਲਹੀ ॥ ਧੰਨ ਗੁਰੂ ਧਨ ਸਿੱਖੀ ਬਾਰੀ ॥ ਅਸ ਕਹਿ ਸਭਹਨ ਬੰਦਨ ਧਾਰੀ ॥ ੩੩ ॥ ਜੋਗਾ ਸਿੰਘ ਰਹਯੋ ਗੁਰ [11]ਤੀਰਾ ॥ ਸੇਵਾ ਕੀਨਸ ਅਤੀ ਗੰਭੀਰਾ ॥ ਭੇ ਪ੍ਰਸੰਨ ਗੁਰ ਵਾਕ ਉਚਾਰਾ ॥ ਅਬ ਗਵਨਹੁ ਨਿਜ ਗ੍ਰੇਹ ਮਝਾਰਾ ॥ ੩੪ ॥ ਆਇਸ ਪਾਇ ਚਰਨ ਸਿਰ ਨਾਈ ॥ ਆ

---

੧ ਇਕ ਪਹਿਰ ਰਾਤ । ੨ ਖੋਟਾ ਕੰਮ । ੩ ਨਹੀਂ ਤਾਂ । ੪ ਇਸ਼ਨਾਨ ਕਰਕੇ ੫ ਗੁਰਾਂ ਦੀ ਬਾਣੀ ਦਾ ਪਾਠ ਕੀਤਾ । ੬ ਕਿਸ ਤਰ੍ਹਾਂ । ੭ ਵਡਿਆਈ । ੮ ਬਚਾਵਣਾ । ੯ ਹੰਕਾਰ । ੧੦ ਜਿਸ ਤਰ੍ਹਾਂ । ੧੧ ਪਾਸ ।

ਨਿਜ ਪੁਰ ਧ੍ਰਮਸਾਲ ਬਨਾਈ ॥ ਗ੍ਰਹਸਥ ਮਾਹਿੰ ਰਹਿ ਸਿਦਕ ਕਮਾਈ ॥ ਅੰਤ ਗੁਰੂ ਪੁਰ ਪਹੁੰਚਯੋ ਜਾਈ ॥ ੩੫ ॥ ਹੇ ਮਨ ਤੂੰ ਭੀ ਹਉਮੈ ਤਿਆਗ ॥ ਗੁਰ ਸਿੱਖੀ ਸਨ ਕਰ [1]ਅਨਰਾਗ ॥ ਜਹਿ ਤੇ ਹ੍ਵੈ ਹੈ ਗੁਰੂ ਕ੍ਰਿਪਾਰਾ ॥ ਨਿਜ ਪੁਰ ਬਾਸਾ ਕਰੈ ਤਿਹਾਰਾ ॥ ੩੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਭਾਈ ਜੋਗਾ ਸਿੰਘ ਜੀ ਪ੍ਰਸੰਗ ਬਰਨਨੰ ਨਾਮ ਤ੍ਰੇਹਠਮੋਂ ਮੰਦਰਹਿ ॥ ੬੩ ॥

ਦੋਹਿਰਾ ॥ ਸ੍ਰੀ ਦਸਮੇ ਪਤਸ਼ਾਹਿ ਬਰ ਪੁਰ ਅਨੰਦ ਕੇ ਮਾਹਿ ॥
ਅਨਕ [2]ਬਿਲਾਸਨ ਬਿਲਸ ਹੈਂ ਜੋ ਸਿਖਨ ਗਤ ਦਾਹਿ ॥ ੧ ।
ਅੰਤਰਯਾਮੀ ਸਤਿਗੁਰੂ ਭਾਵਿੱਖਯਤ ਕੀ ਜਾਨ ॥
ਜੁੱਧ ਅਖਾਰੇ ਹੋਹਿੰ ਬਹੁ ਕਰੈਂ ਸ਼ਤ੍ਰ ਗਨ ਹਾਨ ॥ ੨ ॥

ਲਲਤ ਪਦ ਛੰਦ ॥ ਹੁਕਮ ਕਰਯੋ [3]ਆਯੁਧ ਗਨ ਹੋਵੈਂ ਦੇ ਧਨ ਗਨ ਘਰਵਾਯੋ ॥ ਤੋਪ ਤੁਪਕ [4]ਰਹਿਕਲੇ ਖੰਜਰ ਬਹੁ [5]ਜੰਜੈਲ ਬਨਾਯੋ ॥ ੩ ॥ [6]ਬੁਰਦੇ [7]ਬਿਛੂਵੇ [8]ਸੈਫ ਦੁਧਾਰੇ ਤੋਮਰ ਚਕ੍ਰ [9]ਖਤੰਗਾ ॥ [10]ਚਾਪ ਤਮਾਚੇ [11]ਸਾਂਗ ਸੁ ਬਰਛੀ [12]ਕਰਾਚੋਲ ਖਰ ਅੰਗਾ ॥ ੪ ॥ ਲਗੇ ਅਨਕ ਕਾਰੀਗਰ ਘਰਬੇ ਗੁਲਕ ਬਰੂਦ ਬਨਾਏ ॥ ਮੇਗਜ਼ੀਨ ਕਰ ਜਮਾਂ [13]ਅਨਕ ਬਿਧ ਕੋਸ਼ਟ ਪੂਰ ਕਰਾਏ ॥ ੫ ॥ ਪ੍ਰਭੁ ਹਿਤ ਬਾਨ ਬਿਲੰਦ ਬਨੇ ਬਹੁ ਬਰਬੀਰਨ ਕੇ ਘਾਤੀ ॥ ਏਕ ਮੁਹਿਰ ਕੋ [14]ਹੇਮ ਲਗਹਿ ਤਿਸ ਮੁਖੀ ਪੁਲਾਦ ਸੰਗਾਤੀ ॥ ੬ ॥ ਇਤ ਆਦਿਕ [15]ਆਯੁਧ ਨਿਤ ਬਨਤੇ ਪਰਖਤ ਗੁਰ ਹਰਖਾਵੈਂ ॥ ਕੇਤਕ ਬਖਸਤ ਹੈਂ ਕਰ ਸਿੰਘਨ ਸਦਾ ਜੰਗ ਮਨ ਭਾਵੈਂ ॥ ੭ ॥

---

੧ ਪ੍ਰੇਮ। ੨ ਅਨੇਕਾਂ ਹੀ ਕੌਤਕ ਕਰਨੇ ਵਾਲੇ। ੩ ਸ਼ਸਤ੍ਰ। ੪ ਛੋਟੀ ਤੋਪ। ੫ ਤੋਪ ਹੈ। ੬ ਸ਼ਸਤ੍ਰ ਦਾ ਨਾਮ ਹੈ। ੭ ਮੁੜ੍ਹਵੇਂ ਸ਼ਸਤ੍ਰ। ੮ ਤਲਵਾਰ। ੯ ਤੀਰ। ੧੦ ਧਨਖ। ੧੧ ਬ੍ਰਛੀ। ੧੨ ਤਲਵਾਰ। ੧੩ ਅਨੇਕ ਤਰ੍ਹਾਂ ਨਾਲ ਕੋਠੇ ਭਰੇ। ੧੪ ਸੋਨਾ। ੧੫ ਸ਼ਸਤ੍ਰ।

ਗੁਰੂ ਪੂਨਮ ਕਾਤਕ ਕੀ ਲਖ ਕੈ ਦਸ ਦਿਸ ਤੇ ਸਿੰਘ ਆਏ ॥ ਸੁਨ ਸੁਨ ਜੁੱਧ ਹਰਖ ਮਨ ਹੋਵਤ ਚਹੈਂ ਸ਼ੱਤ੍ਰ ਗਨ ਘਾਏ ॥ ੮ ॥ ਧੂਮ ਧਾਮ ਯੁਤ ਪੁਰਬ ਬਿਤੀਤਯੋ [1]ਜੁਗ ਸ਼ਤ ਤੇਤੀ ਹੋਵਾ ॥ ਨੌਰੰਗ ਹੁਕਮ ਜਲੰਧਰ ਪਹੁੰਚਯੋ ਬਾਜੀਦੇ ਜਬ ਜੋਵਾ ॥ ੯ ॥

ਚੌਪਈ ॥ ਚਢਨ ਤਿਆਰੀ ਤਤ ਛਿਨ ਕੀਨ ॥ [2]ਅਨੀ ਸਕੇਲ ਜਿਤਹੁ ਕਿਤ ਲੀਨ ॥ ਲਾਖਹੁ [3]ਸੁਭਟ ਜੋਰ ਕਰ ਚਢਯੋ ॥ [4]ਦੁੰਦਭ ਬਜੇ ਬੀਰ ਰਸ ਬਢਯੋ ॥ ੧੦ ॥ ਚਲੇ ਨਿਸ਼ਾਨ ਸੈਂਕਰੇ ਆਗੇ ॥ ਪਿਖ ਬਜੀਦ ਖਾਂ ਬਹੁ ਮਦ ਪਾਗੇ ॥ ਕਹਿ ਮਨ ਮਹਿਂ ਮੈਂ ਗੁਰ ਗਹਿ ਲਿਆਵੌਂ ॥ ਹਜ਼ਰਤ ਤੇ ਇਨਾਮ ਬਡ ਪਾਵੌਂ ॥ ੧੧ ॥ ਅਨਕ ਬੇਰ ਗੁਰ ਜੰਗ ਜਤਾਇ ॥ ਮੈਂ ਤਿਹ ਜੀਤਹੁੰ ਸੁਜਸ ਬਢਾਇ॥ ਅਸ ਬਿਧ ਗਰਬਤ ਕੂਚ ਕਰਾਇ ॥ ਪੁਰ ਰੋਪਰ ਕੇ ਜਬ [5]ਨਿਯਰਾਇ ॥ ੧੨ ॥ ਮਿਲੇ ਸਸੈਨਾ ਭੂਪ ਪਹਾਰੀ ॥ ਅਨਕ ਪ੍ਰਕਾਰਨ ਦੇ ਕਰ ਡਾਰੀ ॥ ਅਰ ਬਹੁ ਬਿਧ ਘਘਿਆਇ ਉਚਾਰੀ ॥ ਹਮ ਗੁਲਾਮ ਨਿਤ ਹੈਂ ਅਨਸਾਰੀ ॥ ੧੩ ॥ ਪੁਰਹੁ ਲਾਲਸਾ ਇਹੀ ਹਮਾਰੀ ॥ ਗੁਰ ਕੌ ਹਤਹੁ ਕਿ ਗਹਿ ਇਹ ਬਾਰੀ ॥ ਬਸੈਂ ਸੁਖੀ ਹਮ ਪ੍ਰਜਾ ਤੁਮਾਰੀ ॥ ਸੁਨ ਬਜੀਦ ਖਾਂ ਕੀਨ ਉਚਾਰੀ ॥ ੧੪ ॥ ਮੋ ਕੌ ਨਹਿਂ ਨਿਜ ਸਮ ਪਹਿਚਾਨਹੁ ॥ ਔ ਪੈਂਡੇ ਖਾਂ ਤੁਲ ਨਹਿਂ ਜਾਨਹੁ ॥ ਪੇਖ ਲੇਹੁਗੇ ਹਾਥ ਹਮਾਰੇ ॥ ਕਹਾਂ ਗੁਰੂ ਹੈ ਹਮਨ ਅਗਾਰੈ ॥ ੧੫ ॥ ਅਸ ਕਹਿਤੇ ਸੁਨਤੇ ਗੁਰ [6]ਓਰਾ ॥ ਚਢੇ ਆਤ ਗਰਬਤ ਦੇ ਜੋਰਾ ॥ ਇਤ ਗੁਰ ਥਿਰੇ ਸੁ ਬੀਚ ਦਿਵਾਨ ॥ ਦੀਨ [7]ਸੂਹੇ ਨੇ ਤਬ [8]ਸੁਧ ਆਨ ॥ ੧੬॥

---

੧ ਮੰਮਤ ਨਾਨਕ ਸ਼ਾਹੀ ੨੩੩। ੨ ਫੌਜ ਇਕਠੀ। ੩ ਸੂਰਮੇ। ੪ ਨਗਾਰੇ। ੫ ਨਜ਼ਦੀਕ। ੬ ਤਰਫ। ੭ ਸੀ. ਆਈ. ਡੀ.। ੮ ਖਬਰ ਆਕੇ ਦਿਤੀ।

ਦੋਹਿਰਾ ॥ ਹੇ ਪ੍ਰਭ ਦੁਸ਼ਟ ਪਹਾਰੀਏ ਲਿਆਏ ਤੁਰਕ ਚਢਾਇ ॥
ਟੀਡੀ ਦਲ ਸਮ ਆਏ ਬਹੁ ਆਗੈ ਜਿਮ ਤੁਮ ਭਾਇ॥੧੭॥

ਚੌਪਈ ॥ ਸੁਨ ਪ੍ਰਭ ਸ਼ਤ੍ਰੂ ਆਇ ਇਤ ਜਬੈ ॥ ਚਢਯੋ ਬੀਰ ਰਸ ਗਰਜੇ ਤਬੈ ॥ ਤਤ ਛਿਨ ਰਣਜੀਤੰ ਬਜਵਾਯੋ ॥ ਸਰਬ ਖਾਲਸੇ ਹੁਕਮ ਸੁਨਾਯੋ ॥ ੧੮ ॥ ਨਹਿੰ ਠਾਠਹਿੰ ਪੁਰ ਢਿਗ ਇਹੁ ਜੰਗ ॥ ਹੁਹਿ ਦੁਰਗੰਧ [1]ਮ੍ਰਿਤਨ ਕੇ ਤੰਗ ॥ ਗੜ੍ਹ ਨਿਰਮੋਹ ਮੋਰਚੇ ਡਾਰਹਿੰ ॥ ਤਹਾਂ ਸ਼ਤ੍ਰੂ ਗਨ ਕੋ ਸੰਘਾਰਹਿੰ ॥ ੧੯ ॥ [2]ਦੁਰਗਨ ਮਹਿੰ ਰਹਿ ਦੋਇ ਹਜ਼ਾਰਾ ॥ ਅਪ੍ਰ ਚਢੈ ਹਿਤ ਸ਼ਤ੍ਰੂ ਪ੍ਰਹਾਰਾ ॥ ਸੁਨੰਤ ਖਾਲਸੇ ਗਜ ਜੈਕਾਰੇ ॥ ਗੁਲਕ ਬਰੂਦ ਦੀਨ [3]ਬਰਤਾਰੇ ॥੨੦॥ ਤਤ ਛਿਨ ਜ਼ੀਨ ਤੁਰੰਗਨ ਪਾਇ ॥ [4]ਸਨਦ ਬੱਧ ਹ੍ਵੈ ਕੈ ਸਭ ਆਇ ॥ ਸੁਤ ਗੁਰ ਸ੍ਰੀ ਅਜੀਤ ਹਰਿ ਜੋਧਾ ॥ ਹੈ ਅਰੂਢ ਗਹਿ ਧੰਨਸ਼ ਕ੍ਰੋਧਾ ॥ ੨੧ ॥ ਆਲਮ ਸਿੰਘ ਬਚਿੱਤ੍ਰ ਸਿੰਘ ਬੀਰਾ ॥ ਦਯਾ ਸਿੰਘ ਮੁਹਕਮ ਸਿੰਘ ਧੀਰਾ ॥ ਇਤ ਆਦਿਕ ਗੁਰ ਕੇ ਸਰਦਾਰਾ ॥ ਲੇ ਜੱਥੇ ਨਿਜ ਨਿਜ ਹ੍ਵੈ ਤਿਆਰਾ ॥ ੨੨ ॥ [5]ਸਪਤ ਸਹੰਸ੍ਰ ਭਏ ਇਕ ਥਾਇ ॥ ਨੀਲੇ ਪੈ [6]ਅਰੋਹਿ ਸਿੰਘ ਰਾਇ ॥ [7]ਸਾਰਾਸਨ ਕਰ ਮੈ ਬਡ ਧਾਰੇ ॥ [8]ਬੇਸਰ ਇਕ ਸਰ ਲੀਨ ਮੰਗਾਰੇ॥ ੨੩ ॥ ਕੀਨ ਚਢਾਈ ਰਿਪਨ ਹਿਤ ਘਾਈ ॥ ਨਾਹਰੇ ਸ੍ਰੀ ਅਕਾਲ ਗਜਵਾਈ ॥ ਫੌਜ ਸਭੈ ਲੇ ਕੈ ਨਿਜ ਸੰਗਾ ॥ ਸ਼ਤ੍ਰੂ ਹਤਨ ਹਿਤ ਧਾਰ ਉਮੰਗਾ ॥ ੨੪ ॥ ਪ੍ਰਿਥਮਹਿ ਜਹਾਂ ਸੱਤ੍ਰੂ ਗਨ ਮਾਰੇ ॥ ਗਢ ਨਿਰਮੋਹੰ ਜਾਇ ਨਿਹਾਰੇ ॥ ਥਿਤ ਭੇ ਸਤਿਗੁਰ ਆਇਸ ਦੀਨ ॥ ਚਹੁ ਦਿਸ ਮੋਰਚ ਬੰਦੀ ਕੀਨ ॥ ੨੫ ॥ ਥਿਰੇ ਸ਼ਤ੍ਰੂ ਕੀ ਓਰ ਨਿਹਾਰੇ ॥ ਆਇ ਜਬੈ ਪਿਖ ਬਿਨਾ ਸੰਭਾਰੇ ॥

੧ ਮਰਿਆਂ ਹੋਇਆਂ ਤੋਂ । ੨ ਕਿਲੇ ਵਿਚ । ੩ ਵੰਡ ਦਿਤੇ । ੪ ਤਿਆਰ ਬਰ ਤਿਆਰ । ੫ ਸਤ ਹਜ਼ਾਰ । ੬ ਸਵਾਰ ਹੋਏ । ੭ ਧਨਖ । ੮ ਖਚਰ ।

[1]ਜ੍ਵਾਲਾ ਬਮਣੀ ਹੁੜੀ ਤਯਾਰੇ ॥ [2]ਤੁਹੜੇ ਦੀਨ [3]ਡੰਭ ਇਕ ਬਾਹੇ ॥ ੨੬ ॥ ਲਾਗਤ ਤੜਾ ਤਾੜ ਗਿਰ ਪਰੇ ॥ ਖਾਈ ਮਾਰ ਹੋਸ਼ ਤਬ ਕਰੇ ॥ ਬਜਨ ਲਗੇ ਜੁਗ ਦਿਸਾ ਨਿਸ਼ਾਨਾ ॥ ਚਲੀ ਬੰਦੂਕ ਜੁਗਲ ਦਿਸ ਨਾਨਾ ॥ ੨੭ ॥ ਭੂਪ ਪਹਾਰੀ ਸੈਨਾ ਸੰਗਾ ॥ ਇਕ ਦਿਸ ਹ੍ਵੈ ਕਰ ਘਾਲਯੋ ਸੰਗਾ ॥ ਦੁਤਿਯ ਦਿਸਾ ਸੂਬਾ ਅਭਮਾਨੀ ॥ ਘਤ ਘੇਰੋ ਛੇਰਯੋ ਘਸਮਾਨੀ ॥੨੮॥ ਬੀਚ ਖਾਲਸਾ [4]ਰੁਪਯੋ ਐਸੇ ॥ ਸਿੰਧ ਮਾਹਿੰ ਟਾਪੂ ਹ੍ਵੈ ਜੈਸੇ ॥ ਸ੍ਰੀ ਸਤਿਗੁਰ ਤਬ ਹੁਕਮ ਉਚਾਰਾ ॥ ਲਰੋ ਮੋਰਚੇ ਮਹਿੰ ਇਹ ਬਾਰਾ ॥ ੨੯ ॥ ਆਹਿੰ ਨਿਕਟ ਤਿਨ ਮਾਰ ਗਿਰਾਵਹੁ ॥ ਇਹ ਬਿਧ ਸ਼ੱਤ੍ਰੁਨ ਤੇ ਜੈ ਪਾਵਹੁ ॥ ਸੁਨ ਸਿੰਘ ਸਤਿਗੁਰ ਆਇਸ ਧਾਰੇ ॥ ਬਰਖਾਈ ਗੁਲਕਾ ਦੁਹਗਾਰੇ ॥ ੩੦ ॥ ਲਾਗਤ ਗਿਰ ਹੈਂ ਹੈ ਅਸਵਾਰ ॥ ਰੁਪੇ ਸੂਰਮੇਂ ਪਰੈ ਸੁ ਮਾਰ ॥ ਸ਼ੱਤ੍ਰੂ ਦਿਸਾ ਚਹੁ ਓਰੜ ਆਯੋ ॥ [5]ਜਨ ਘਨ [6]ਘਟਾ ਚੜ੍ਹੀ ਗਰਜਾਯੋ ॥ ੩੧ ॥ ਕਰੈਂ ਭੂਪ ਸੂਬਾ ਹਰਖਾਇ ॥ ਦੀਨ ਗੁਰੂ ਅਜ ਸਾਥ ਖੁਦਾਇ ॥ ਬੀਚ ਮਦਾਨ ਲੇਹੁ ਅਬ ਮਾਰਾ ॥ [7]ਹੇਲਾ ਘਾਲਹੁ ਬਿਨਾਂ ਅਵਾਰਾ ॥ ੩੨ ॥ ਸੁਨ ਸ੍ਵਾਮਿਨ ਕੀ ਬਾਨੀ ਜਯੋਂ ਜਯੋਂ ॥ ਅਗ੍ਰ ਬਢੈਂ ਹਤ ਹ੍ਵੈ ਬਹੁ ਤਯੋਂ ਤਯੋਂ ॥ ਜਿਤ ਦਿਸ ਸਤਿਗੁਰ ਬਧਤੇ ਹੇਰਹਿੰ ॥ ਸਰ ਤੀਖਨ ਤੇ ਦੜ ਦੜ ਗੇਰਹਿੰ ॥ ੩੩ ॥ ਬੀਧਤ ਸੁਭਟ ਪਵੰਗਮ ਗਾਤਾ ॥ ਅਠ ਅਠ ਦਸ ਦਸ ਭੂਮ ਮਿਲਾਤਾ ॥ ਥਿਰੇ ਮੋਰਚੇ ਸਿੰਘ ਸੁ ਗਾਢੇ ॥ ਸਲਖੈਂ ਛੇਰਤ ਹੁਇ ਹੁਇ ਠਾਂਢੇ ॥ ੩੪ ॥ ਮਾਰ ਮਾਰ ਕਰ ਮੋਰਹਿੰ [8]ਆਰੀ ॥ ਨੇਰ ਨ ਹੋਨ ਦੇਤ ਧ੍ਰਿਤ ਧਾਰੀ ॥ ਚਹੁ ਦਿਸ ਤੇ ਸਤਿਗੁਰ ਤੇ ਦੂਰ ॥ ਰਾਖੇ ਦੁਸ਼ਮਨ ਜੇ ਬਡ ਕਰੂਰ ॥ ੩੫ ॥

ਨਰਾਜ ਛੰਦ ॥ ਗੁਰੂ ਸਪੂਤ ਪੂਤ ਚੀਤ ਸ੍ਰੀ ਅਜੀਤ ਸਿੰਘ

---

੧ ਬੰਦੂਕ । ੨ ਗਜ ਹੇਕਣਾ । ੩ ਇਕੋ ਵਾਢੀ ਅਗ ਲਾ ਦਿਤੀ । ੪ ਤਦਾ ਕਾਰ । ੫ ਜਾਣੋਂ । ੬ ਬਦਲ । ੭ ਹਲਾ । ੮ ਵੈਰੀਆਂ ਨੂੰ ।

ਜੀ ॥ [1]ਕੁਵੰਡ ਲੇ ਪ੍ਰਚੰਡ ਛੰਡ ਬਾਨ ਧੀਰ ਸਿੰਘ ਜੀ ॥ ਸੜਾ ਸੜੀ ਪ੍ਰਹਾਰਕੈ [2]ਬਿਹੰਡ [3]ਤੁੰਡ ਫੇਰ ਕੈ ॥ ਕਰੇ ਜੁ [4]ਹੇਲ ਆਵਤੇ [5]ਸ਼ਿਤਾਬ ਦੀਨ ਮੋਰਕੈ ॥ ੩੬ ॥ ਬਜੀਦ ਖਾਨ ਸੈਨ ਕੋ ਦਲੇਰ ਹ੍ਵੈ ਪਰੇਰਤੇ ॥ ਬਢਾਇ ਅਗ੍ਰ ਲਿਆਵਤੇ ਸੁ ਖਾਲਸਾ ਨਵੇਰਤੇ ॥ ਗੁਰੂ ਗੋਬਿੰਦ ਸਿੰਘ ਜੀ ਬਿਲੰਦ [6]ਕੋਪ ਧਾਰਯੋ ॥ ਪ੍ਰਹਾਰ ਬ੍ਰਿੰਦਬਾਨ ਕੋ ਸਮੂਹ ਬੀਰ ਮਾਰਯੋ ॥ ੩੭ ॥ ਪਰੇ [7]ਤੁਰੰਗ ਸੈਂਕਰੇ ਸਊਰ ਹੇਠ ਊਪਰੇ ॥ ਬਿਸਾਲ [8]ਸ੍ਰੋਣ ਚਾਲਯੋ ਬਹਯੋ ਪ੍ਰਵਾਹ [9]ਭੂ ਪਰੇ ॥ ਕਹਾਂ ਲਗੇ ਬਖਾਨੀਏ ਸੁ ਜੁਗ ਭੂਰ ਹੋਇਯੋ ॥ ਤਬੈ ਅਜੀਤ ਸਿੰਘ ਜੀ ਬਜੀਦ ਖਾਨ ਜੋਇਯੋ ॥ ੩੮ ॥

ਦੋਹਿਰਾ ॥ ਜਾਨ ਮੋਹਿਰੀ ਜੰਗ ਕੋ [10]ਐਂਚ ਪ੍ਰਹਾਰਯੋ ਬਾਨ ॥
ਲਾਗਤ ਗਿਰਯੋ [11]ਕਿਕਾਨ ਤਿਹ ਲਗੀ ਚੋਟ ਬਿਚ ਜਾਨ ॥ ੩੯ ॥
ਅਥਯੋ ਸੂਰ ਪਸਚਮ ਦਿਸਾ ਅੰਧਕਾਰ ਗਾ ਛਾਇ ॥
ਘੇਰਾ ਤਿਆਗਯੋ ਸ਼ੱਤ੍ਰ ਤਬ ਜਬ ਬਸ ਕਛੁ ਨ ਬਸਾਇ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਬਜੀਦ ਖਾਂ ਜੁੱਧ ਪ੍ਰਸੰਗ ਬਰਨਨੰ ਨਾਮ ਚੌਹਠਮੋਂ ਮੰਦਰਹਿ ॥ ੬੪ ॥

ਦੋਹਿਰਾ ॥ ਇਤ ਸਤਿਗੁਰ ਥਿਤ ਮੋਰਚੇ ਸੰਗ ਖਾਲਸਾ ਬੀਰ ॥
ਉਤ ਬਜੀਦ ਮਨ ਧਾਰ ਭੈ ਲਗੀ ਸੁ ਚੋਟ ਸਰੀਰ ॥ ੧ ॥

ਚੌਪਈ ॥ ਭਾ ਅੰਧਕਾਰ ਸਿਵਰ ਤਬ ਘਾਲਾ ॥ ਖਾਂ ਬਜੀਦ ਬਹੁ ਭਯੋ ਬਿਹਾਲਾ ॥ [12]ਹੀਏ ਮਧ ਅਸ ਵਿਧ ਤਬ ਆਯੋ ॥ ਬਲੀ ਗੁਰੂ ਨਹਿ ਸਕਹੁੰ ਜਿਤਾਯੋ ॥ ੨ ॥ ਐ ਜਹਾਨ ਜਾਨ ਲਗ ਅਹੈ ॥ ਜਾਨ ਜਾਇ ਤੌ ਪੁਨ ਕਜ਼ਾ ਰਹੈ ॥ ਗੁਰੂ ਬੈਰ ਕਛੁ ਮੋ ਸੋਂ ਨਾਹਿੰ ॥

---

੧ ਧਨਖ। ੨ ਤੋੜਿਆ। ੩ ਮੂੰਹ। ੪ ਹਲਾ। ੫ ਸ਼ੀਘਰ। ੬ ਗੁਸਾ। ੭ ਘੋੜੇ। ੮ ਲਹੂ। ੯ ਪ੍ਰਿਥਵੀ। ੧੦ ਖਿਚ ਕੇ ਬਾਣ ਮਾਰਿਆ। ੧੧ ਘੋੜੇ ਤੋਂ। ੧੨ ਹਿਰਦੇ ਵਿਚ।

ਲਗੀ ਚੋਟ ਇਹੁ [1]ਮਿਸ ਬਨ ਆਹਿ ॥ ੩ ॥ ਨਹਿੰ ਠਾਨਹਿੰ ਗੁਰ ਸੰਗ ਲਰਾਈ ॥ ਹਤੀ ਗਈ ਸੈਨਾਂ ਅਧਕਾਈ । ਅਸ ਬਿਚਾਰ ਮਹੁ ਨਿਸਾ ਬਿਤਾਈ ॥ ਪ੍ਰਾਤ ਕਾਲ ਦਿਯ ਕੂਚ ਕਰਾਈ ॥ ੪ ॥ ਆਏ ਭੂਪ ਸਭ ਕਰੀ ਸਲਾਮ । ਨਾਜ਼ਮ ਜੀ ਨਹਿੰ ਆਛੋ ਕਾਮ ॥ ਸੁਨ ਕਰ ਕ੍ਰੋਧਤ ਬਾਕ ਉਚਾਰਾ ॥ ਕਜਾ ਆਛੀ ਨਹਿੰ ਤੁਮਹੁ ਉਚਾਰਾ ॥ ੫ ॥ ਕਰਯੋ ਜੁੱਧ ਨਹਿੰ ਹੁਇ ਅਗਵਾਈ । ਲੜੀ ਸੈਨ ਹਮਰੀ [2]ਹਤਵਾਈ ॥ ਲਗੀ ਚੋਟ ਹਮ ਭਏ ਲਚਾਰਾ ॥ ਮਾਰੇ ਗੁਰ ਮਮ ਬਡ ਸਰਦਾਰਾ ॥ ੬ ॥ ਲਰੈ ਕੌਨ ਅਬ ਤੌ ਗਮਨਾਵਹੁ ॥ ਪੁਨ ਲਰ ਹੌਂ ਜਬ [3]ਔਸਰ ਪਾਵਹੁ ॥ ਅਸ ਸੁਨ ਕੈ ਭੇ ਚੂਪ ਭੁਪਾਰਾ ॥ ਸੂਬਾ ਦਿਸ ਸਰਹੰਦ ਪਧਾਰਾ ॥ ੭ ॥ [4]ਦੁੰਬ ਝਾਰ ਭੂਪਤ ਨਿਜ ਧਾਮਾ ॥ [5]ਅਰਣੋਦੇ ਲਗ ਗਏ ਤਮਾਮਾ ॥ ਪਿਖਯੋ ਖਾਲਸੇ [6]ਗੀਦੀ ਭਾਗੇ ॥ ਫਤਹ ਆਈ ਕਰ ਆਨਦ ਪਾਗੇ ॥ ੮ ॥ ਊਚੇ ਧੁਨ ਸਤਿ ਸ੍ਰੀ ਅਕਾਲਾ ॥ ਗਜੇ ਖਾਲਸਾ ਮੁਦਤ ਬਿਸਾਲਾ ॥ ਬਾਰ ਬਾਰ ਗੁਰ ਚਰਨਨ ਨਮੈਂ ॥ ਕਹੈਂ ਕਿ ਫਤਹ ਦਈ ਪ੍ਰਭ ਹਮੈਂ ॥੯॥ ਹ੍ਵੈ ਪ੍ਰਸੰਨ ਗੁਰ ਤਬੈ ਉਚਾਰੇ ॥ ਸੁਨਹੁ ਖਾਲਸਾ ਜੀ ਮਮ ਪਿਆਰੇ ॥ ॥ ਸ੍ਰੀ ਅਕਾਲ ਹੈ ਰੱਛ ਤੁਮਾਰੇ ॥ ਜੇ ਚਢ ਆਵਹਿ ਸੋ [7]ਸਠ ਹਾਰੇ ॥੧੦॥ ਅਸ ਕਹਿ ਰਣਜੀਤੰ ਬਜਵਾਏ ॥ ਜੋ ਸ਼ਹੀਦ ਸੋ ਦਾਹ ਕਰਾਏ ॥ [8]ਦੁੰਦਭ ਬਜਵਾਵਤ ਪੁਰ ਆਏ ॥ ਘਾਇਲ ਲਾਇਨ ਮਹਿ ਪਹੁਚਾਏ ॥ ੧੧ ॥ [9]ਸਾਲ ਪੱਤ੍ਰ ਤੇ ਘਾਵ ਗਵਾਏ ॥ ਅਧਕ ਤਿਹਾਵਲ ਦੇਗ ਸਜਾਏ ॥ ਸ੍ਰੀ ਖਾਲਸੇ ਭੋਗ ਲਗਾਏ ॥ ਬਸੇ ਅਨੰਦ ਪੁਰ ਆਨਦ ਪਾਏ ॥ ੧੨ ॥

---

੧ ਬਹਾਨੇ । ੨ ਨਾਸ ਕਰਾਈ । ੩ ਸਮਾਂ ਪਾਕੇ । ੪ ਆਪਣਾ ਆਪ ਬਚਾ ਕੇ । ੫ ਸੂਰਜ ਚੜ੍ਹਦਿਆਂ ਤਕ । ੬ ਬੁਜ਼ਦਿਲ ਕਾਇਰ । ੭ ਮੂਰਖ । ੮ ਨਗਾਰੇ । ੯ ਸਾਲ ਇਕ ਤਰ੍ਹਾਂ ਦਾ ਦਰਖਤ ਹੈ ਜਿਸ ਨਾਲ ਜ਼ਖਮ ਛੇਤੀ ਠੀਕ ਹੋ ਜਾਂਦਾ ਹੈ ਸਾਲ ਦੇ ਪਤੇ ।

ਦੋਹਿਰਾ ॥ ਜਿਤ ਕਿਤ ਦੇਸ ਪਹਾਰ ਮਹਿੰ ਗੁਰ ਦੋਹੀ ਭੂਪਾਰ ॥
ਤਰਨ ਤੇਜ ਗੁਰ ਪਾਇਕੈ [1]ਉਡਗਨ ਸਮ ਭੇ [2]ਛਾਰ ॥ ੧੩ ॥
ਚੌਪਈ ॥ ਨਹਿੰ ਉਸਕਿਓ ਕੋ ਮੂਰਖ ਮਾਨੀ ॥ ਕਿਤਕ ਬੇਰ ਚਢ ਪਾਈ ਹਾਨੀ ॥ ਤੁਰਕਨ ਕੇ ਭੀ ਬਨੇ ਗੁਲਾਮਾਂ ॥ [3]ਕੋਸ਼ ਛੂਛ ਭੇ ਦੀਨੇ ਦਾਮਾਂ ॥ ੧੪ ॥ ਤਊ ਨ ਸਰਯੋ ਕਛੁ ਤਿਨ ਕਾਮਾ ॥ ਦਬਕ ਰਹੇ ਜਿਮ ਨਰ ਤੇ [4]ਬਾਮਾਂ ॥ ਧਰਮ ਪਾਲ ਨ੍ਰਿਪ ਪੁਰੀ ਬਸਾਲੀ ॥ ਪੁਰ ਅਨੰਦ ਤੇ ਦੱਖਣ ਢਾਲੀ ॥ ੧੫ । ਨੌ ਕੋਸਨ ਪਰ ਬਸੈ ਸੁਖਾਰਾ ॥ ਗੁਰ ਪ੍ਰਤਾਪ ਕੋ ਜਾਨ ਅਪਾਰਾ ॥ ਲੇ ਨਿਜ [5]ਸਚਵ ਆਦ ਸੰਗ ਆਵਾ ॥ ਗੁਰ ਚਰਨਨ ਪਰ ਸੀਸ ਨਿਵਾਵਾ ॥ ੧੬ ॥ ਸ੍ਰੀ ਸਤਿਗੁਰ ਤਿਹ ਕੀਅ ਸਨਮਾਨਾ ॥ ਸ੍ਰੀ ਮੁਖ [6]ਕੁਸਲਾਨੰਦ ਬਖਾਨਾ ॥ ਧਰਮ ਪਾਲ ਕਰ ਜੋਰ ਉਚਾਰੀ ॥ ਸ੍ਰੀ ਸਤਿਗੁਰ ਸਭ ਕ੍ਰਿਪਾ ਤਿਹਾਰੀ ॥ ੧੭ ॥ ਹੇ ਪ੍ਰਭ ਹੋ ਤੁਮ ਜਗ ਕੇ ਰਾਇ ॥ ਧਰਮ ਰਖਯਾ ਹੇਤਹਿ ਆਇ ॥ ਨਾਹਕ ਭੀਮੇ ਚੰਦ ਬਿਗਾਰਾ ॥ ਕਰਯੋ ਏਰ ਕਈ ਖਾਈ ਮਾਰਾ ॥ ੧੮ ॥ ਪੁਨਹਿ ਤੁਰਕ ਕੋ ਆਨ ਚਢਾਯੋ ॥ ਸੋ ਭੀ [7]ਦਾਂਤ ਤੁਰਾਇ ਸਿਧਾਯੋ ॥ ਚਹੋ ਤੁ ਏਕ ਪਲਕ ਸਭ ਘਾਵਹੁ ॥ ਪੁਨ ਪਲ ਮਹਿੰ ਸਭ ਸ੍ਰਿਸ਼ਟ ਬਨਾਵਹੁ ॥ ੧੯ ॥ ਪ੍ਰੰਤੂ ਲੀਲ੍ਹਾ ਮਾਨਸ ਕਰ ਹੋ ॥ ਦੁਸ਼ਟ ਸ਼ਤ੍ਰ ਕੋ ਰਨ ਤੇ ਹਰ ਹੋ ॥ ਹੇ ਪ੍ਰਭ ਮੋਕਹੁ ਦਾਸ ਪਛਾਨਹੁ ॥ ਅਪ੍ਰ ਨ੍ਰਿਪਨ ਸਮ ਮੋ ਨਹਿੰ ਜਾਨਹੁ ॥ ੨੦ ॥ ਛਿਮਾਂ ਭੁਲ ਕਰਵੈਬੇ ਆਯੋ ॥ ਬਖ਼ਸ਼ਹੁ ਸਤਿਗੁਰ ਜੀ ਸੁਖ ਦਾਯੋ ॥ ਪੁਰੀ ਬਿਸਾਲੀ [8]ਸੁਠ ਸੁਬਿਸਾਲੀ ॥ ਪਾਵਨ ਕਰੋ ਚਰਨ ਨਿਜ ਘਾਲੀ ॥ ੨੧ ॥ ਸੁਨ ਅਸ ਬਿਨਤੀ ਕਰਨਾ ਧਾਰੀ ॥ ਸ੍ਰੀ ਮੁਖ ਤੇ

---

੧ ਤਾਰੇ ਦੇ ਸਦਰਸ। ੨ ਸਵਾਹ ਵਾ ਖੇਹ। ੩ ਖਜ਼ਾਨਾ ਖਾਲੀ। ੪ ਇਸਤ੍ਰੀ। ੫ ਵਜ਼ੀਰ। ੬ ਸੁਖ ਅਨੰਦ। ੭ ਦੰਦਾਂ ਨੂੰ ਤੜਵਾ ਕੇ। ੮ ਸੁੰਦਰ।

ਤਬ ਕੀਨ ਉਚਾਰੀ ॥ ਗੁਰ ਘਰ [1]ਮੁਕ੍ਰ ਸਮਾਨ ਲਖੀਜਹਿ ॥ ਜਸ ਮੁਖ ਕਰੈ ਤਥਾ ਪੇਖੀਜਹਿ ॥ ੨੨ ॥ ਭਾਵਨ ਜਥਾ ਤਥਾ ਫਲ ਪੀਜਹਿ ॥ ਕਹਿਕੇ ਸੰਗ ਨ ਬੈਰ ਜਨੀਜਹਿ ॥ ਧਰੈ ਬੈਰ ਲਹਿ ਦੰਡ ਸਜਾਇ ॥ ਪ੍ਰੀਤ ਕਰੈ ਮਨ ਇੱਛਤ ਪਾਇ ॥ ੨੩ ॥ ਅਹੈਂ ਪ੍ਰਸੰਨ ਤੋਹਿ ਪਰ ਜਾਵਹੁ ॥ ਵਾਹਿਗੁਰੂ ਕੋ ਜਾਪ ਜਪਾਵਹੁ ॥ ਧਰਮ ਪਾਲ ਸੁਨ ਕਰ ਅਨਰਾਗੇ ॥ ਚਰਨ ਗਹੇ ਦ੍ਰਿਢ ਕਰ ਵਡ ਭਾਗੇ ॥ ੨੪ ॥ ਕਹਯੋ ਕਿ ਜੇ ਗੁਰ ਅਹੋ ਕ੍ਰਿਪਾਰਾ ॥ ਤੌ ਮਮ ਸੰਗ ਚਲੋ ਇਹ ਬਾਰਾ॥ ਭਏ ਪ੍ਰੇਮ ਵਸ ਦੀਨ ਦਯਾਲਾ ॥ ਸ੍ਰੀ ਮੁਖ ਤੇ ਕੀਅ ਬਚਨ [2]ਰਸਾਲਾ ॥ ੨੫॥ ਅਹੋ ਭੁਪ ਤੁਹਿ ਪ੍ਰੇਮ ਅਧੀਨੇ ॥ ਚਲਹਿੰ ਤੋਹਿ ਸੰਗ ਸੁਭ ਲਿਹੁ ਚੀਨੇ ॥ ਅਸ ਕਹਿ [3]ਸਿਵਰ ਭੂਪ ਕਰਵਾਯੋ ॥ ਨਿਸ ਬਿਤਾਇ ਗੁਰ ਤਿਆਰ ਸੁ ਥਾਯੋ ॥ ੨੬ ॥ ਸ੍ਰੀ ਅਜੀਤ ਸਿੰਘ ਪੰਜ ਪਿਆਰੇ ॥ ਲੀਨ [4]ਪੰਜ ਸ਼ਤ ਸੰਗ ਸਵਾਰੇ ॥ [5]ਦੁੰਦਭ ਬਜਵਾਵਤ ਨ੍ਰਿਪ ਸੰਗਾ ॥ ਆਦਿ ਬਸਾਲੀ ਨ੍ਰਿਪਤ ਉਮੰਗਾ ॥ ੨੭ ॥ ਬਡਭਾਗਾ ਨਿਜ ਕੋ ਅਜ ਜਾਨਾ॥ ਸੁਠ ਸਥਾਨ ਪਰ ਸਿਵਰ ਕਰਾਨਾ ॥ ਤਨ ਮਨ ਧਨ ਤੇ ਸੇਵ ਕਰਾਈ ॥ ਭੇ ਪ੍ਰਸੰਨ ਸਤਿਗੁਰ ਗਤ ਦਾਈ ॥ ੨੮ ॥ ਦਿਵਸ ਤੀਨ ਤਿਹ ਥਾਨ ਬਿਤਾਇ ॥ ਚਢੇ [6]ਅਖੇਰ ਬਿਰਤ ਸੁਖਦਾਇ ॥ [7]ਸ਼ਤਦ੍ਰਵ ਤਟ ਤੇ ਭੇ ਤਬ ਪਾਰਾ ॥ ਦੂਨ ਕਲੂਰਹਿ ਖੇਲ ਸ਼ਿਕਾਰਾ ॥ ੨੯॥ ਇਕ ਪੁਰ ਵਿਗ ਭੀਮੇ ਚੰਦ ਡੇਰਾ ॥ ਲੂਟਯੋ ਸਿੰਘਨ ਘਤ ਕੈ ਘੇਰਾ ॥ ਦੁਰਯੋ ਭੂਪ ਨਿਜ ਪ੍ਰਾਨ ਬਚਾਈ ॥ ਸਿੰਘਨ ਜਾ ਗੁਰ ਫਤਹ ਗਜਾਈ ॥ ੩੦ ॥ ਸੁਨ ਗੁਰ ਬਿਗਸਤ ਅਗ੍ਰ ਸਿਧਾਇ ॥ ਪੁਰ ਭੰਬੌਰ ਕੇ ਜਬ ਨਿਯਰਾਇ ॥ ਤਿਹ ਕੇ ਨ੍ਰਿਪ ਦੁੰਦਭ ਸੁਨ ਪਾਯੋ॥ ਜਾਨਯੋ ਸ੍ਰੀ ਗੁਰ ਚਢ ਕੈ ਆਯੋ ॥ ੩੧ ॥ ਲੈ ਨਿਜ ਸਚਵ ਭੇਟ ਹੈ

---

੧ ਸ਼ੀਸ਼ੇ । ੨ ਸੁੰਦਰ । ੩ ਡੇਰਾ । ੪ ਪੰਜ ਸੌ । ੫ ਨਗਾਰੇ ।
੬ ਸ਼ਿਕਾਰ । ੭ ਸਤਲੁਜ ਦੇ ਕਿਨਾਰੇ ।

ਜੋਰਾ ॥ ਆਯੋ ਪਗ ਬੰਦੇ ਕਰ ਜੋਰਾ॥ਅਧਕ ਪ੍ਰੇਮ ਤੇ ਗੁਰੂ ਰਿਝਾਯੋ ॥
ਨਿਜ ਪੁਰ ਮਹਿੰ ਗੁਰ ਚਰਨ ਪਵਾਯੋ ॥ ੩੨ ॥ ਨਿਜ ਮਹਿਲਨ
ਮਹਿੰ ਕਰਕੇ ਡੇਰਾ ॥ ਹਾਥ ਜੋੰਦ ਕੈ ਅਸ ਬਚ ਟੇਰਾ ॥ ਕੀੜੀ ਗ੍ਰਿਹ
ਨਾਰਾਇਨ ਆਇ ॥ ਬਸਹੁ ਕ੍ਰਿਪਾ ਕਰ ਅਜ਼ ਸੁਖਦਾਇ ॥ ੩੩ ॥
ਸ੍ਰੀ ਗੁਰ ਤਿਸ ਕੋ ਪ੍ਰੇਮ ਚਿਤਾਰਾ ॥ ਬੈਰ ਭਾਵ ਜੁਧ ਕੋ ਨਿਰਵਾਰਾ ॥
ਕਹਯੋ ਕਿ ਜੇ ਤੁਹਿ ਅਸ ਵਿਧ ਭਾਵਹਿੰ ॥ ਬਸਹਿ ਈਹਾਂ ਅਬ ਰੈਨ
ਬਿਤਾਵਹਿੰ ॥ ੩੪ ॥ ਸੁਨ ਨ੍ਰਿਪ ਹਰਖਤ ਜੁਗ ਅਸਵਾਰਾ ॥ ਪਠੇ
ਬਿਸਾਲੀ ਕਰ ਤਈਆਰਾ ॥ ਪਾਛਲ ਸਿਵਰ ਇਤਹਿ ਮੰਗਵਾਯੋ ॥
ਪਹੁੰਚ ਤਾਹਿ ਨ੍ਰਿਪ ਸੋਂ ਆਲਾਯੋ ॥ ੩੫ ॥ ਸੁਨ ਗੁਰ ਹੁਕਮ ਧਰਮ
ਸੋ ਪਾਰਾ ॥ ਚਲਯੋ ਆਪ ਸੰਗ ਹ੍ਵੈ ਲਾਚਾਰਾ ॥ ਆਇ ਚਰਨ ਪਰ
ਬੰਦਨ ਧਾਰੀ ॥ ਹੇ ਸਤਿਗੁਰ ਅਖੇਰ ਬ੍ਰਿਤ ਧਾਰੀ ॥ ੩੬ ॥ [1]ਇਸ
ਮਿਸ ਆਏ ਜੁ ਹੋਈ ਗੁਨਾਇ ॥ ਬਖ਼ਸ਼ਹੁ ਪੁਨ ਚਲ ਹੋ ਸੁਖਦਾਇ ॥
ਸੁਨ ਗੁਰ ਹ੍ਵੈ ਪ੍ਰਸੰਨ ਬਚ ਕਹਯੋ ॥ ਮੈਂ ਪ੍ਰਸੰਨ ਬਹੁ ਤੁਮ ਪਰ ਲਹਯੋ
॥ ੩੭ ॥ ਕਰਯੋ ਪ੍ਰੇਮ ਅਬ ਭੂਪ ਭੰਭੌਰੀ। ਠਹਿਰਾਏ ਲੀਨਸ
ਇਸ ਠੌਰੀ। ਬਸਹੁੰ ਆਜ ਕਲ ਨਿਜ ਪੁਰ ਜਾਹਿੰ ॥ ਤੁਮ ਭੀ ਨਿਜ
ਪੁਰ ਸੁਬਹਿ ਸਬਾਹਿੰ ॥ ੩੮ ॥ ਸੁਨ ਕਰ ਧਰਮ ਪਾਲ ਸਿਰ ਨਾਯੋ ॥
ਰਹਯੋ ਗੁਰੂ ਪਗ ਪ੍ਰੇਮ ਬਢਾਯੋ ॥ ਮਿਲੇ ਭੂਪ ਆਪਸ ਕੇ ਮਾਹਿੰ ॥
ਗੁਰ ਪ੍ਰੇਰਨ ਤੇ ਪਾਗ ਬਟਾਹਿੰ ॥ ੩੯ ॥ ਅਧਕ ਸੇਵ ਭੰਭੌਰੀ ਕੀਨ॥
ਸ੍ਰੀ ਸਤਿਗੁਰ ਕਰ ਲੀਨ ਪ੍ਰਸੀਨ ॥ ਚਲੇ ਪ੍ਰਾਤ ਗੁਰ ਕੂਚ ਕਰਾਇ ॥
ਭੂਪਤ ਵਹਿਰ ਬਿਦਾ ਹਿਤ ਆਇ॥ ੪੦ ॥ ਖੁਸ਼ੀ ਦੀਨ ਸਤਿਗੁਰ
ਤਿਹ ਬਾਰਾ ॥ ਕਹਯੋ ਕਿ ਸੁਨੀਅਹਿੰ ਜੁਗ ਭੂਪਾਰਾ ॥ ਜਪਹੁ ਨਾਮ
ਨਿਜ ਤਨ ਸਫਲਾਵਹੁ ॥ ਪਰਹਿ ਭੀਰ ਤੌ ਯਾਦ ਕਰਾਵਹੁ ॥ ੪੧ ॥
ਹੁਵੈ ਖਾਲਸਾ ਆਨ ਸਹਾਇ ॥ ਸਦਾ ਹੰਭੂਰ ਕਲੂਰਹਿੰ ਘਾਇ ॥

[1] ਇਸ ਬਹਾਨੇ।

ਅਸ ਬਚ ਕਹਿ ਸੋ ਕੀਨੇ ਖਲੇ ॥ ਧੌਂਸ ਧੁੰਕਾਵਤ ਅਗੇ ਚਲੇ ॥੪੨॥
ਕਲਮੋਟਾ ਪੁਰ ਮਗ ਕੇ ਮਾਹਿ ॥ ਗੁੱਜਰ ਰੰਘਰ ਬਸਤ ਸਬਾਹਿ ॥
[1]ਅਖਲ ਗੁਰੂ ਕੀ ਲਘੀ ਵਹੀਰਾ ॥ ਪਾਛ ਰਹੇ [2]ਜੁਗ ਚੱਤ੍ਰ ਸਰੀਰਾ
॥ ੪੩ ॥ ਤਿਨ ਮੂਢਨ ਤਿਨ ਕੋ ਲੁਟ ਲੀਨਾ ॥ ਸੁਧ ਇਕ ਜਾਇ
ਖਾਲਸੇ ਦੀਨਾ ॥ ਤਤ ਛਿਨ ਮੁਰਕੈ ਧੂਮ ਮਚਾਈ ॥ ਲੂਟ ਲੀਨ ਪੁਰ
ਛਿਨ ਇਕ ਮਾਂਈ ॥ ੪੪ ॥ ਅਰੇ ਸੁ ਮਰੇ ਤ੍ਰਾਸ ਬਹੁ ਪਾਇ ॥
[illegible]ਨਸਾਂ ਨਾਕਨ ਤੇ ਕਢਵਾਇ ॥ ਬੰਬ ਬਜਾਵਤ ਪੁਰ ਆਨੰਦ ॥
ਪਹੁੰਚ ਬਸੇ ਗੁਰ ਜੁਤ ਆਨੰਦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਜੰਗ
ਜੀਤਨ ਔ ਬਸਾਲੀ ਭੰਦੌਰ ਤੇ ਅਨੰਦ ਪੁਰ ਆਗਮਨ ਪ੍ਰਸੰਗ ਬਰਨਨੰ
ਨਾਮ ਪੈਸਾਠਮੋਂ ਮੰਦਰਹਿ ॥ ੬੫ ॥

ਦੋਹਿਰਾ ॥ ਤੀਰ ਸ਼ਤਦ੍ਰਵ ਪੁਰ ਬਿਖੈ ਸ੍ਰੀ ਦਸਮੇ ਪਤਸ਼ਾਇ ॥
ਜੁਤ ਪਰਤਾਪ ਬਿਰਾਜ ਹੈਂ ਦਬੇ ਸ਼ੱਤ੍ਰ ਹਰ ਥਾਇ ॥ ੧ ॥

ਚੌਪਈ ॥ ਨਿਤ ਪ੍ਰਤਿ ਨਈ ਸੰਗਤਾਂ ਆਵਹਿੰ ॥ ਦਰਸਹਿੰ
ਮਨੋ ਕਾਮਨਾਂ ਪਾਵਹਿੰ ॥ ਸਜਹਿੰ ਖਾਲਸੇ ਫਤੇ ਗਜਾਹਿ ॥ ਧਰੈਂ
ਸ਼ਸਤ੍ਰ ਰਿਪ ਗਨ ਚਹਿੰ ਘਾਹਿ ॥ ੨ ॥ ਅਸ ਬਿਦ ਨਿਤ ਪ੍ਰਤਿ ਹੁਇ
ਉਤਸਾਹਿ ॥ ਸੰਗਤ ਇਕ ਆਵਹਿ ਇਕ ਜਾਹਿ ॥ ਇਕ ਦਿਨ ਗੁਰੂ
ਦਿਵਾਨ ਮਝਾਰੀ ॥ ਸਾਧ ਰੂਪ ਇਕ ਸੁਠ ਤਨ ਧਾਰੀ ॥ ੩ ॥
ਸੁੰਦਰ [3]ਪੰਖ ਬਿਹੰਗਮ ਕੇਰੇ ॥ ਧਰੀ [4]ਉਪਾਇਨ ਆਨ ਅਗੇਰੇ ॥
ਬੰਦਨ ਠਾਨ ਦਰਸ ਕਰ ਬੈਸਾ ॥ ਦੇਖ ਨ ਤ੍ਰਿਪਤੇ ਬਹੁ
ਛੁਧ ਜੈਸਾ ॥ ੪ ॥ ਸ੍ਰੀ ਸਤਿਗੁਰ ਸਤਿਕਾਰ ਕਰਾਯੋ ॥
ਮੁਸਕਾਵਤ ਸ੍ਰੀ ਬਦਨ ਅਲਾਯੋ ॥ ਪੰਖ ਆਨਬੇ ਹੇਤ

੧ ਸਮੂੰਹ। ੨ ਦੋ। ੩ ਹਮਾਯੂੰ
ਪੰਛੀ ਦੇ ਖੰਭ। ੪ ਭੇਟਾ।

[1]ਕੁਸਾਲਾ ॥ ਕਿਯੋਂ ਰਿਖ ਦੇਵ ਆਧ ਤੁਮ ਝਾਲਾ ॥ ੫ ॥ ਤੁਮਰੋ
ਦਰਸਨ ਹੈ ਬਹੁ ਪਾਵਨ ॥ ਕਰਹੁ ਕ੍ਰਿਪਾ ਜਬ ਕਰਹੁ ਦਿਖਾਵਨ ॥
ਸੁਨ ਮੁਨਵਰ ਤਬ ਪਰਮ ਬਿਸਾਰਦੁ ॥ ਉੱਤਰ ਹੇਤ ਬਖਾਨੀ ਸਾਰਦੁ
॥ ੬ ॥ ਸ੍ਰੀ ਅਕਾਲ ਪੁੱਤ੍ਰ [2]ਪ੍ਰਿਯ ਪਰਮਾਂ ॥ ਧਰਯੋ ਰੂਪ ਗੁਰ ਰਾਖਨ
ਧਰਮਾਂ ॥ [3]ਤੀਨ ਤਾਪ ਖਾਪਤ ਤੁਮ ਦਰਸਨ ॥ ਆਏ ਸੁਰਗ ਤੇ
ਹਰਖਨ ਪਰਸਨ ॥ ੭ ॥ [4]ਰਿਕਤ ਪਾਣ ਨਹਿੰ ਆਵਤ ਆਛੇ ॥
ਯਾਂਤੇ ਭੇਟ ਲਿਆਇਬੋ ਬਾਛੇ ॥ ਬਹੁਰ ਬਿਚਾਰਯੋ ਜੋ ਤੁਇ ਪਿਆਰੀ॥
ਐਸੀ ਵਸਤ ਲੇਹੁੰ ਕਰ ਧਾਰੀ ॥੮॥ ਕਰਨ ਜੰਗ ਅਭਯਾਸ ਬਡੇਰਾ ॥
ਰਿਦੈ ਬਿਚਾਰਨ ਕਰ ਤਬ ਹੇਰਾ ॥ ਰਾਵਰ ਸ਼ਸਤ੍ਰਨ ਕੋ ਬਹੁ ਚਾਹੂ ॥
ਵਿੱਦਯਾ [5]ਚਾਂਪ ਅਧਕ ਸਭ ਮਾਹੂ ॥ ਯਾਂਤੇ ਤੁਮਰੇ ਸਰਨ ਕਰਨ ਕੌ ॥
ਮੈਂ ਆਨੇ ਸੁਭ ਬੀਨ ਪਰਨ ਕੌ ॥ ਅਪਨੇ ਬਾਨ ਸੰਗ ਲਗਵਾਵਹੁ ॥
[6]ਸਰ ਕੋ [7]ਬੇਗ ਬਿਹੰਗ ਸਮ ਪਾਵਹੁ ॥ ੧੦ ॥ ਜੇਤਕ ਹੋਤ ਰਹੇ
ਅਵਤਾਰਾ ॥ ਪਹੁੰਚ ਸਭਨ ਮੈਂ ਦਰਸ ਨਿਹਾਰਾ ॥ ਰਾਮ ਚੰਦ ਸ੍ਰੀ
ਕ੍ਰਿਸ਼ਨ ਨਿਹਾਰੇ ॥ ਸੁੰਦਰ ਨਰ ਸਰੀਰ ਬਹੁ ਧਾਰੇ ॥ ੧੧ ॥ ਅਬ
ਰਾਵਰ ਕੋ ਰੂਪ [8]ਛਬੀਲਾ ॥ ਕਰਤੇ ਰਹੋ ਮਾਨਵੀ ਲੀਲਾ ॥ ਦੇਖਤ
ਹੀ ਮਨ ਹੋਤ ਸਨੇਹੂ ॥ ਸਰਬ ਜੋਗ ਪ੍ਰਾਪਤ ਫਲ ਏਹੂ ॥ ੧੨ ॥
ਕਹੋ ਕਹਾਂ ਰਾਵਰ ਕੀ ਸੋਭਾ ॥ ਦੁਸਮਨ ਭੀ ਦੇਖਤ ਮਨ ਲੋਭਾ ॥
ਸੂਰ ਸਿਰੋਮਨ ਪੰਥ ਚਲਾਯੋ ॥ ਧਰਮ ਹੇਤ ਪੁਨ ਜੁੱਧ ਸਿਖਾਯੋ ॥
੧੩ ॥ ਧੰਨ ਗੁਰੂ ਗੁਰ ਗ਼ਾਦੀ ਧੰਨ ॥ ਜਿਸ ਕੀ ਸਮਤਾ ਕਰਹਿ ਨ
ਅੰਨ ॥ ਰੂਪ [9]ਮਹਿਦ ਮਹੀਆਨ ਤੁਮਾਰਾ ॥ ਨੇਤ ਨੇਤ ਜਿਸ ਬੇਦ
ਉਚਾਰਾ ॥ ੧੪ ॥ ਨਿਜ ਬ੍ਰਹਮੰਡ ਰੂਪ ਤੁਮ ਧਾਰਾ ॥ ਪਗ ਪਤਾਲ

---

੧ ਛੋਟੀ ਜਗ੍ਹਾ । ੨ ਪਿਆਰੇ । ੩ ਆਧਿ ਬਿਆਧਿ ਉਪਾਧਿ । ੪ ਖ਼ਾਲੀ ਹਥ । ੫ ਉਤਸ਼ਾਹ । ੬ ਤੀਰ ਵਾ ਬਾਣ । ੭ ਸ਼ੀਘਰ । ੮ ਸੁੰਦਰ । ੯ ਵਡੇ ਤੋਂ ਵਡਾ ।

ਜੋ ਤਰੈ ਪਸਾਰਾ ॥ [1]ਸਾਗਰ ਉਦਰ ਦਿਸਾ ਨੰਦ ਸਾਰੇ ॥ ਲੋਚਨ
ਸੂਰਜ ਚੰਦ ਉਦਾਰੇ ॥ ੧੫ ॥ ਬ੍ਰਹਮ ਲੋਕ ਪ੍ਰਭ ਸੀਸ ਬਨਾਯੋ ॥
ਜਹ ਕਹ ਏਕੋ ਰੂਪ ਸੁਹਾਯੋ ॥ ਕਰੀ ਸਤੁਤ ਇਤ ਆਦ ਮਹਾਨਾ ॥
ਕਰ ਬੰਦਨ ਭਾ ਅੰਤਰ ਧਿਆਨਾ ॥ ੧੬ ॥ ਤਬ ਗੁਰ ਕਾਰੀਗਰ
ਬੁਲਵਾਏ ॥ ਸੋ ਪਰਪੰਚ ਸਰਨ ਲਗਵਾਏ ॥ ਧਨਖ ਕਠੋਰ ਹਾਥ
ਮਹਿੰ ਧਾਰਾ ॥ ਸਰਬ ਖਾਲਸੇ ਪ੍ਰਤਹਿ ਉਚਾਰਾ ॥ ੧੭ ॥ ਕਿਤਕ
ਸਿੰਘ ਪੁਰ ਵਹਿਰ ਥਿਰੀਜਹਿ ॥ ਸਰ ਅਕਾਸ ਦਿਸ ਤਜਹਿੰ
ਪਿਖੀਜਹਿ ॥ ਗਿਰਹਿ ਭੂਮ ਜਹਿ ਤਹਿ ਤੇ ਲਿਆਵਹੁ ॥ ਸੁਨ ਪੁਰ
ਇਤ ਉਤ ਸਿਰੇ ਤਦਾਵਹੁ ॥ ੧੮ ॥ ਸ੍ਰੀ ਗੁਰ ਤਬ ਸਰ ਏਕ
ਚਲਾਯੋ ॥ ਗਯੋ ਸੂੰਕਤੋ ਦੁਤੀਯੋ ਬਾਯੋ ॥ ਤ੍ਰਿਤੀ ਚਤੁਥੋ ਪੰਚਮ ਛੋਰਾ॥
ਸੂੰਕਤ ਗਏ ਮਾਰ ਸਮ ਜੋਰਾ ॥ ੧੯ ॥ ਦੇਖਤ ਰਹੇ ਖਰੇ ਸਭ ਹੋਇ ॥
ਆਵਹਿ ਤੀਰ [2]ਪ੍ਰਤੀਖਤ ਸੋਇ ॥ ਦਿਵਸ ਬਿਤਾ ਭਾ [3]ਸਾਯੰਕਾਲੇ ॥
ਆਇ ਗੁਰੂ ਢਿਗ ਅਚਰਜ ਨਾਲੇ ॥ ੨੦ ॥ ਕਰ ਜੋਰਤ ਸਭ ਕੀਨ
ਉਚਾਰਾ ॥ ਹੇ ਸਤਿਗੁਰ ਅਸਚਰਜ ਨਿਹਾਰਾ ॥ ਪੰਚ ਸਰਨ ਤੇ
ਏਕ ਨ ਆਯੋ ॥ ਹਮ ਅਲਪੱਗ ਨ ਜਾਨਯੋ ਜਾਯੋ ॥ ੨੧ ॥ ਪੰਖ
ਸੰਤ ਜਸ ਪ੍ਰਭ ਢਿਗ ਲਿਆਯੋ ॥ ਦਾਸ ਜਾਨ ਨਿਜ ਭੇਦ ਬਤਾਯੋ ॥
ਸੁਨ ਸਿੰਘਨ ਤੇ ਸ੍ਰੀ ਸੁਖ ਦਾਨੀ ॥ ਸ੍ਰੀ [4]ਬਦਨ ਤੇ ਗਿਰਾ ਬਖਾਨੀ
॥ ੨੨ ॥ ਸੁਨਹੁ ਖਾਲਸਾ ਜੀ ਮਮ ਪਿਆਰੋ ॥ ਸੰਤ ਹੁਤੇ ਨਾਰਦ
ਮੁਨ ਭਾਰੇ ॥ ਹੇਤ ਹਮਾਰੇ ਪੰਖ ਲਿਆਯੋ ॥ ਜਿਹ ਕਾ ਹਮ ਦਿਸਟਾਂਤ
ਦਿਖਾਯੋ ॥ ੨੩ ॥ ਪੰਥ ਹਮਾਊ ਪਛ ਕੇ ਜਾਨਹੁ ॥ ਉਰਧ ਅਕਾਸ
ਚੱਕ੍ਰ ਤਿਹ ਥਾਨੋ ॥ [5]ਗਜ ਭਰ ਹਾਨਾ ਲੇ ਨਿਜ ਸੰਗਾ ॥ ਅਪਨੇ
ਦੇਸ ਸਿਧਾਇ ਉਮੰਗਾ ॥ ੨੪ ॥ ਪੁਨ ਸਰ ਕੋ ਨਹਿੰ ਆਵਨ ਦਯੋ ॥

੧ ਸਮੁੰਦਰ। ੨ ਇੰਤਜ਼ਾਰ। ੩ ਸੰਧਿਆਂ ਵੇਲੇ। ੪ ਸ੍ਰੀ ਗੁਰੂ ਜੀ
ਆਪਣੇ ਮੁਖ ਤੋਂ ਬਾਣੀ ਕਹੀ। ੫ ਇਕ ਗਜ਼ ਕਾਨਾ।

ਦਾਸਟਾਂਤ ਅਬ ਤਥਾ ਲਖਜੋ ॥ ਸਤਿਗੁਰ ਗਿਰਾ ਪੰਖ ਸਮ ਜਾਨਹੁ॥
ਪਠਨ ਹਾਰ ਕਾਨਾ ਪਹਿਚਾਨਹੁ ॥ ੨੫ ॥ ਗਿਰਾ ਦੇਸ ਗੁਰ ਪੁਰ
ਲਖ ਲੀਜਹਿ ॥ ਤਜੈ ਦੇਹ ਸਿਖ ਜਬਹਿ ਲਖੀਜਹਿ ॥ ਗੁਰੂ ਗਿਰਾ
ਗੁਰ ਪੁਰ ਪਹੁੰਚਾਇ ॥ ਜਥਾ ਪੰਖ ਲੇ ਸਰਗਿ ਸਿਧਾਇ ॥ ੨੧ ॥
ਯਾਂਤੇ ਜੋ ਗੁਰ ਸਿੱਖ ਕਹਾਵੈ ॥ ਗੁਰੂ ਗਿਰਾ ਸਨ ਪ੍ਰੀਤ ਲਗਾਵੈ ॥
ਤੀਨਹੁ ਸਾਧਨ ਕੇਵਲ ਕੇਰੇ ॥ ਸਤਿਗੁਰ ਦੇਵ ਬਤਾਇ ਬਡੇਰੇ ॥
੨੭ ॥ ਬਾਣਾ ਮੰਨਨ ਹੰਤਾ ਤਿਆਗਨ ॥ ਸੱਤਿਨਾਮ ਸਿਮਰਨ
ਲਿਵ ਲਾਗਨ ॥ ਵਹਿਰ ਕ੍ਰਿਆ ਸ਼ਸਤ੍ਰ ਅਭਯਾਸਾ ॥ ਪਾਪੀ ਦੁਸ਼ਟਨ
ਕਰਹੁ ਬਿਨਾਸਾ ॥ ੨੮ ॥ ਅੰਤਰ ਬ੍ਰਿਤ ਨਿਜ ਰੂਪ ਲਖਾਇ ॥
ਮਾਰਨ ਮਰਨ ਬਿਖੈ ਨਹਿੰ ਆਹਿ ॥ ਸੁਨ ਗੁਰ ਤੇ ਉਪਦੇਸ਼ ਉਦਾਰੇ॥
ਧੰਨਯ ਧੰਨਯ ਗੁਰ ਮੁਖਹੁੰ ਉਚਾਰੇ ॥ ੨੯ ॥ ਬਡ ਭਾਗਨ ਮਨ
ਧਾਰਨ ਕੀਨੇ ॥ ਗੁਰਬਾਨੀ ਸਨੇਹ ਮਹਿੰ ਭੀਨੇ ॥ ਹੇ ਮਨ ਤੂੰ ਭੀ
ਗੁਰ ਕੀ ਬਾਨੀ ॥ ਪਢ ਜਿਹ ਤੇ ਪਦ ਲਹੈਂ ਮਹਾਨੀ ॥ ੩੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਨਾਰਦ
ਮੁਨ ਆਵਨ ਪ੍ਰਸੰਗ ਬਰਨਨੰ ਨਾਮ ਛਿਹਾਠਮੋਂ ਮੰਦਰਹਿ ॥ ੬੬ ॥

ਦੋਹਿਰਾਂ ॥ ਸ੍ਰੀ ਦਸਮੇ ਪਤਸ਼ਾਹਿ ਬਰ ਸ੍ਰੀ ਅਨੰਦ ਪੁਰ ਮਾਹਿ ॥
ਚੋਜ ਅਨੇਕਨ ਕੋ ਕਰੈਂ ਦਰਸਨ ਤੇ ਦੁਖ ਜਾਹਿ ॥ ੧ ॥

ਚੌਪਈ ॥ ਜਬ ਪ੍ਰਭ ਕੋ ਬਸਾਲ ਭੂਪਾਲਾ ॥ ਹਿਤ ਧਰ ਲੇ
ਗਮਨਯੋਂ ਦੋ ਸ਼ਾਲਾ ॥ ਜਿਤ ਕਿਤ ਭੂਪਨ ਮਹਿ ਸੁਧ ਬਾਈ ॥ ਸੁੰਦਰ
ਸੈਨ ਮੰਡੀ ਕੋ ਰਾਈ ॥ ੨ ॥ ਗੁਰ ਮਹਿਮਾ ਕੌ ਪ੍ਰਿਥਮਹਿ ਜਾਨਹਿ ॥
ਉਦਯੋ ਪ੍ਰੇਮ ਤਬ ਹਿਤ ਅਧਕਾਨਹਿ ॥ [1]ਸਚਵ [2]ਮੁਸਾਹਿਬ ਲੇ ਨਿਜ
ਸੰਗਾ ॥ ਪਹੁੰਚਯੋ ਪੁਰ ਗੁਰ ਧਾਰ ਉਮੰਗਾ ॥ ੩ ॥ ਤੀਸਰ ਪਹਿਰ
ਸਜਯੋ ਦੀਵਾਨ ॥ ਲੈ ਆਇਸ ਨ੍ਰਿਪ ਦਰਸ਼ੇ ਆਨ ॥ ਚਰਨ ਕਮਲ

੧ ਵਜ਼ੀਰ। ੨ ਅਹਿਲਕਾਰ।

ਪਰ ਬੰਦਨ ਧਾਰੀ ॥ ਅਨਕ [1]ਅਕੋਰਨ ਧਰੇ ਅਗਾਰੀ ॥ ੪ ॥ ਪਾਨ ਜ਼ੋਰ ਬਹੁ ਸਤੁਤ ਭਨੰਤਾ ॥ ਧਰਮ ਰਾਖਬੇ ਤਨ ਉਤਪੰਤਾ ॥ ਭੇ ਅਜਾਨ ਜੋ ਤੁਮ ਸੰਗ ਲਰੇ ॥ ਨਰਕਨ ਕੌ ਸੋ ਨਿਸਚਹਿ ਭਰੇ ॥ ੫ ॥ ਮੈਂ ਆਯੋ ਅਬ ਸ਼ਰਨ ਤਿਹਾਰੀ ॥ ਬਖਸ਼ਹੁ ਇੱਛਾ ਪੂਰਹੁ ਹਮਾਰੀ ॥ ਸੁਨ ਪ੍ਰਭ ਸਨਮਾਨਤ ਆਲਾਯੋ ॥ ਬਿਰਹੁ ਭੂਪ ਕੁਸ਼ਲਾਨੰਦ ਆਯੋ ॥ ੬ ॥ ਬਡ ਭਾਗੋ ਨ੍ਰਿਪ ਗਹਿ ਗੁਰ ਚਰਨਾ ॥ ਸੁਖ ਸਭ ਅਹੇ ਆਪ ਕੀ [2]ਕਰਨਾ ॥ ਇਹੁ ਲਾਲਸ ਮੈਂ ਧਰ ਕਰ ਆਯੋ ॥ ਚਹੌਂ ਆਪ ਕੋ ਸੰਗ ਲਜਾਯੋ ॥ ੭ ॥ ਜਸ ਪਗ ਧਰਮ ਪਾਲ ਗ੍ਰਿਹ ਪਾਇ ॥ ਤਸ ਮਮ ਗ੍ਰਿਹ ਨਿਜ ਚਰਨਨ ਪਾਇ ॥ ਪਾਵਨ ਕਰੋ ਦੇਸ ਰਜਧਾਨੀ ॥ ਕਰਹੁ ਅਨੁਗ੍ਰਹੁ ਇਹੁ ਸੁਖ ਦਾਨੀ ॥ ੮ ॥ ਸ੍ਰੀ ਪ੍ਰਭ ਨ੍ਰਿਪ ਸਰਧਾ ਉਰ ਜਾਨੀ ॥ ਸ੍ਰੀ ਮੁਖ ਤੇ ਤਬ ਕੀਨ ਬਖਾਨੀ ॥ ਅਹੋ ਭੂਪ ਅਸ ਬਿਧ ਤੁਹਿ ਚਾਹਿ ॥ ਗਵੈਂ ਤੋਹਿ ਸੰਗ ਲੇਹੁ ਲਖਾਹਿ ॥ ੯ ॥ ਸੁਨ ਨ੍ਰਿਪ ਹਰਖਤ ਬੰਦਨ ਧਾਰੀ ॥ ਤਜੇ ਪਾਵ ਬਿਤ ਭਯੋ ਅਗਾਰੀ ॥ ਦਰਸ਼ਨ ਕਰ ਕਰ ਅਤ ਹਰਖਾਯੋ ॥ ਦੇ ਆਇਸ ਗੁਰ ਸਿਵਰ ਕਰਾਯੋ ॥ ੧੦ ॥ ਤੀਨ ਨਿਸਾ ਰਖਕੈ ਨਿਜ ਪਾਸੇ ॥ ਅਨਕ ਪ੍ਰਕਾਰ [3]ਬਿਲਾਸ ਬਿਲਾਸੋ ॥ ਚਤੁਥ ਦਿਵਸ ਕੀਨ ਗੁਰ ਤਿਆਰੀ ॥ [4]ਅਰਧ ਸਹੰਸ੍ਰ ਲੀਨ ਅਸਵਾਰੀ ॥ ੧੧ ॥ ਪੰਜ ਪਿਆਰੇ ਕੋ ਲੇ ਸੰਗਾ ॥ ਚਢੇ ਭੂਪ ਸੰਗ ਗਨ ਰਿਪ ਭੰਗਾ ॥ ਦੁੰਦਭ ਬਜਵਾਵਤ ਮਗ ਚਾਲੇ ॥ ਸਿਵਰ ਲਗਾਯੋ ਕੁੰਡਲ ਕਾਲੇ ॥ ੧੨ ॥ ਤਹਿ ਤੇ ਪੁਰ ਬਿਲਾਸ ਮਹੁੰ ਆਇ ॥ ਸਭ ਬਿਧ ਸੇਵਾ ਨ੍ਰਿਪਤ ਕਰਾਇ ॥ ਪੁਰ ਸੁਕੇਤ ਸਤਿਗੁਰ ਜਬ ਥਿਰੇ ॥ ਸੁਧਰ ਸੈਣ ਅਸ ਬਿਨਤ- ਉਚਰੇ ॥ ੧੩ ॥ ਹੇ ਗੁਰ ਇਕ ਰਵਾਲ ਸਰ ਨਾਮਾ ॥ ਕਛਕ ਦੂਰ ਤੀਰਥ ਅਭਰਾਮਾ ॥ ਕਲ ਕੋ ਮੇਲਾ ਤਿਹ ਥਲ ਹੋਏ ॥ ਬਹੁ ਨਰ ਤਹਾਂ

[1] ਭੇਟਾ। [2] ਕਿਰਪਾ। [3] ਕੌਤਕ। [4] ਪੰਜ ਸੌ ਸਵਾਰ।

[1]ਸਕੇਲਨ ਹੋਏ॥੧੪॥ ਜੇ ਹਜ਼ੂਰ ਭੀ ਹੇਰਨ ਚਾਹੈਂ॥ ਤੌ ਕਲ
ਪਿਖ ਪੁਨ ਮੰਡੀ ਜਾਹੈਂ॥ ਤਰੈਂ ਤਾਹਿ ਸਰ ਬੀਚ ਪਹਾਰਾ॥ ਸੁਨਤ
ਖਾਲਸੇ ਕੀਨ ਉਚਾਰਾ॥੧੫॥ ਹੇ ਪ੍ਰਭ ਯਹ ਅਚਰਜ ਸੁਨ ਪਾਯੋ॥
ਤਰੈਂ ਪਹਾਰ ਦੇਹੁ ਦਰਸਾਯੋ॥ ਸਭ ਸਿੰਘਨ ਲਾਲਸ ਕੌ ਹੇਰੇ॥ ਸ੍ਰੀ
ਗੁਰ ਕਹਯੋ ਜਾਹਿੰ [2]ਸਾਬੇਰੇ॥੧੬॥ ਨਿਸਾ ਥਿਰੇ ਸੁਕੇਤ ਕੋ ਰਾਇ॥
ਮਿਲਯੋ ਆਇ ਬਹੁ ਭਾਉ ਬਢਾਇ॥ਅਪਨੀ ਭੂਲ ਛਿਮਾਕਰਵਾਈ॥
ਸੇਵਾ ਅਖਲ ਬਿਧਨ ਕਰਵਾਈ॥੧੭॥ ਹ੍ਵੈ ਸੰਗ ਸੁਬਹਿ [3]ਰਸੀਦਤ
ਭਏ॥ਸਰ ਰਵਾਲ ਢਿਗ ਸਿਵਰਲ ਗਏ॥ਪੇਖੇ [4]ਗਿਰਵਰ ਤਰਤੇ ਐਸੇ॥
[5]ਕੱਸ਼ਜਪੁਰ ਡਲ ਖੇਤੀਜੈਸੇ॥੧੮॥ਤੀਸਰ ਪਹਿਰਦਿਵਾਨ ਲਗਾਯੋ॥
ਰਾਗੀਨ ਕੀਰਤਨ ਅਤ ਸੁਠ ਗਾਯੋ॥ਹੁਤੇ ਜੋ ਮੇਲੇ ਮਹਿੰ ਨਰ ਸਾਰੇ॥
ਆ ਦਰਸੇ ਗੁਰ ਆਨੰਦ ਧਾਰੇ॥ ੧੯॥ ਭੂਪ ਗਿਰੀ ਬਹੁ ਮੇਲੇ
ਆਏ॥ ਅਖਲਨ ਆ ਗੁਰ ਦਰਸਨ ਪਾਏ॥ ਨਿਜ ਨਿਜ ਭੂਲ
ਛਿਮਾ ਕਰਵਾਈ॥ ਕਹਯੋ ਗ਼ੁਰੂ ਗੁਰ ਘਰ ਇਸ ਭਾਈ॥ ੨੦॥
ਜਸ ਕਾਮਨ ਕਰਕੈ ਕੋ ਆਵੈ॥ ਤਸ ਫਲ ਗੁਰ ਘਰ ਤੇ ਸੋ ਪਾਵੈ॥
ਕਰਯੋ ਜ਼ੰਗ ਤੌ ਜ਼ੰਗਹਿ ਪਾਯੋ॥ ਮਿਲੇ ਪ੍ਰੇਮ ਯੁਤ ਪ੍ਰੇਮ ਬਢਾਯੋ॥
੨੧॥ ਪ੍ਰਿਥਮ ਕਹਯੋ ਥੋ ਜੇ ਸਿੰਘ ਸਜਤੇ॥ ਅਵਨੀ ਰਾਜੇ ਹ੍ਵੈ ਕਰ
ਗਜਤੇ॥ ਨਹਿੰ ਰਹਿਤੇ ਤੁਮ ਤੁਰਕ ਅਧੀਨ॥ ਨਹਿੰ ਮਾਨੀ ਨਿਜ
ਘਾਟੋ ਕੀਨ॥੨੨॥ ਆਗੈ ਤਿਮ ਬਰਤੋ ਜਿਮ ਭਾਇ॥ ਹਰਖ ਨ
ਸੋਕ ਗੁਰੂ ਘਰ ਆਇ॥ ਸੁਨ ਸਭ ਚਰਨ ਬੰਦਨਾ ਧਾਰੀ॥ ਅਨਕ
ਪ੍ਰਕਾਰਨ ਸਤੁਤ ਉਚਾਰੀ॥ ੨੩॥ ਭਯੋ ਤਿਆਰ ਲੰਗਰ ਗੁਰ
ਕੇਰਾ॥ ਦੇਗ ਅਚੀ ਸਭਹਨ ਤਿਹ ਬੇਰਾ॥ ਭਈ ਨਿਸਾ ਸਿਵਰਨ
ਮਹਿ ਜਾਇ॥ ਕਰੀ ਬਿਤਾਵਨ ਪ੍ਰਾਤਹਿ ਪਾਇ॥ ੨੪॥ ਉਠੇ

੧ ਇਕਠੇ। ੨ ਸਵੇਰੇ। ੩ ਪਹੁੰਚ ਗਏ। ੪ ਪਹਾੜ ਪਾਣੀ ਵਿਚ ਤਰਦਾ ਹੈ। ੫ ਕਸ਼ਮੀਰ ਸ਼ਹਿਰ।

ਸਤਿਗੁਰੂ ਮੱਜਨ ਠਾਨਾ ॥ ਅਖਲ ਖਾਲਸਾ ਭਾ ਸਵਧਾਨਾ ॥ ਆਸਾ ਵਾਰ ਭੋਗ ਕੋ ਪਾਯੋ ॥ ਦੇਗ ਤਿਆਰ ਸਭ ਅਚ ਸੁਖ ਪਾਯੋ ॥ ੨੫ ॥ ਭਏ ਤਿਆਰ ਗੁਰ ਹੇਤ [1]ਅਖੇਰਾ ॥ ਬਜੀ ਬੰਬ ਗਿਰ ਗੂੰਜ ਉਠੇਰਾ ॥ ਧਾਰ ਸਿਕੰਦ੍ਰੇ ਲਗ ਗੁਰ ਗਾਏ ॥ [2]ਮ੍ਰਿਗ [3]ਪੰਚਾਨਨ ਹਤਤੇ ਭਏ ॥ ੨੬ ॥ ਦੁਤਿਜ ਨਿਸਾ ਪੁਨ ਬਸ ਤਹਿ ਥਾਨਾ ॥ ਸੁਧਰ ਸੈਨ ਕਰ ਜੋਰ ਬਖਾਨਾ ॥ ਪ੍ਰਭ ਜੀ ਮੇਲਾ ਭਯੋ ਅਖੇਰਾ ॥ ਅਬ ਮੰਡੀ ਚਲ ਘਾਲਹੁ ਡੇਰਾ ॥ ੨੭ ॥ ਪਾਵਨ ਪਦ ਪਾ ਪਾਵਨ ਕੀਜਹਿ ॥ ਮਮ ਉਰ ਇੱਛਾ ਪੂਰਨ ਕੀਜਹਿ ॥ ਸੁਨ ਨ੍ਰਿਪ ਤੇ ਗੁਰ ਆਇਸ ਦੀਨਸ ॥ ਚਢ ਕੈ ਤਬੈ ਪਯਾਨਾ ਕੀਨਸ ॥ ੨੮ ॥ ਪੰਚ ਕੋਸ ਤਹਿ ਤੇ ਪੁਰ ਮੰਡੀ । ਆਇ ਪਹੁਚੇ ਰਿਪ ਦਲ ਖੰਡੀ ॥ ਸੈਨ ਸਿਵਰ ਪੁਰ ਇਕ ਦਿਸ ਘਾਲਾ ॥ ਗੁਰ ਪਿਆਰਨ ਯੁਤ ਲੇ ਨ੍ਰਿਪ ਨਾਲਾ ॥ ੨੯ ॥ ਨਿਜ ਮਹਿਲਨ ਮਹਿੰ ਸਿਵਰ ਕਰਾਯੋ ॥ ਧੰਨ ਭਾਗ ਤ੍ਰਹਿ ਹਰਖ ਨ ਮਾਯੋ ॥ ਅਨਕ [4]ਬਿਧਨ ਸੇਵਾ ਕਰਵਾਈ ॥ ਨਿਜ ਪਰ ਹਰਖ ਚੀਨ ਗੋਸਾਈ ॥ ੩੦ । ਕਿਤਕ ਦਿਵਸ ਕਰ [5]ਭਾਉ ਟਿਕਾਇ ॥ ਅਨਕ ਪ੍ਰਕਾਰ ਅਖੇਰ ਖਿਲਾਇ ॥ ਭਏ ਤਿਆਰ ਪੁਨ ਗੁਰ ਫੁਰਮਾਯੋ ॥ ਜਾਚਹੁ ਜੋ ਚਾਹਯੋ ਮਨ ਭਾਯੋ ॥ ੩੧ ॥ ਸੁਨ ਭੂਪਤ ਕਰ ਜੋਰ ਉਚਾਰੀ ॥ ਅਹੋ ਪ੍ਰਸੰਨ ਜਿ ਗੁਰ ਇਹ ਬਾਰੀ ॥ ਤੋ ਮਮ ਰਾਜ ਪੁਸ਼ਤ ਲਗ ਹੋਇ ॥ ਇਹੁ ਬਰ ਦੀਜਹਿ ਪ੍ਰਭ ਖੁਸ਼ ਹੋਏ ॥ ੩੨ ॥ ਸੁਨ ਪ੍ਰਭ ਨਿਜ ਕਰ ਪੁਸਤਕ ਦੀਨ ॥ ਕਹਯੋ ਭੂਪ ਗ੍ਰਹਿ ਧਰੋ ਪ੍ਰਬੀਨ ॥ ਜਬ ਲਗ ਇਹ ਸੰਤਤ ਤੋ ਸੇਵੈ ॥ ਤਬ ਲਗ ਕਰੈ ਰਾਜ ਸੁਖ ਲੇਵੈ ॥ ੩੩ ॥ ਸੁਨ ਬਰ ਨ੍ਰਿਪ ਬਹੁ ਹਰਖ ਬਢਾਇ ॥ ਬਾਰ ਬਾਰ ਚਰਨਨ ਸਿਰ ਨਾਇ ॥ ਤਹਿ ਤੇ ਸਤਿਗੁਰ ਕੂਚ ਕਰਾਯੋ ॥ ਬਿਦਾ ਹੇਤ ਨ੍ਰਿਪ

੧ ਸ਼ਿਕਾਰ ਲਈ। ੨ ਹਰਨ। ੩ ਸ਼ੇਰ। ੪ ਤਰ੍ਹਾਂ। ੫ ਪ੍ਰੇਮ ਨਾਲ।

ਸੰਗਹਿ ਆਯੋ ॥ ੩੪ ॥ ਏਕ ਮਜਲ ਤੇ ਬਿਦਾ ਸੁ ਕੀਨਾ ॥ ਆਗੇ ਗਵਨੇ ਗੁਰੂ ਪ੍ਰਬੀਨਾ ॥ ਪੁਰ ਨਦੌਣ ਆ ਸਿਵਰ ਲਗਾਯਾ ॥ ਤਿਹ ਤੇ ਪੁਨ ਵਹੀਰ ਕੌ ਪਾਯਾ ॥ ੩੫ ॥ [1]ਅਨਕਨ ਕੋ ਮਗ ਕਰਤ ਉਧਾਰਾ॥ ਆਵਤ ਭੇ ਨਿਜ ਪੁਰੀ ਮਝਾਰਾ ॥ ਸੀਸ ਗੰਜ ਗੁਰ ਨਵਮੇ ਕੇਰਾ ॥ ਦਰਸ ਕੀਨ ਧਰ ਹਰਖ ਬਡੇਰਾ ॥ ੩੬ ॥ ਪੁਰ ਜਨ ਸੈਨ ਲੋਗ ਸਭ ਆਏ ॥ ਦਰਸ਼ਨ ਲੇ ਮਨ ਆਨੰਦ ਪਾਏ॥ ਬਸਨ ਲਗੇ ਸ੍ਰੀ ਗੁਰ ਗੁਨ ਖਾਨੀ ॥ ਜਿਨ ਕੇ ਚੋਜ ਨ ਜਾਹਿੰ ਬਖਾਨੀ ॥ ੩੭ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਰਵਾਲ ਸਰ ਮੰਡੀ ਗਮਨ ਪ੍ਰਸੰਗ ਬਰਨਨੰ ਨਾਮ ਸਤਾਹਠਮੋਂ ਮੰਦਰਹਿ ॥ ੬੭ ॥

ਦੋਹਿਰਾ ॥ ਪੁਰ ਅਨੰਦ ਗੁਰ ਕੇ ਨਿਕਟ ਗੱਜਾ ਸਿੰਘ ਮਤ ਧੀਰ ।
ਪ੍ਰੇਮ ਧਾਰ ਸੇਵਾ ਕਰੈ ਰੈਨ ਦਿਵਸ ਪ੍ਰਭ ਤੀਰ ॥ ੧ ॥
ਚੌਪਈ ॥ [2]ਬਿਜਨਾ ਚਾਪੀ ਕਰ ਸੁਖ ਪਾਵੈ ॥ [4]ਅੰਭ ਲਿਆਇ ਸਤਿਗੁਰ [5]ਮਜਨਾਵੈ ॥ ਆਠਹੁ ਜਾਮ ਰਹੈ ਗੁਰ ਪਾਯੋ ॥ ਇਕ ਸੇਵਾ ਕੇ ਤਤਪਰ ਥਾਯੋ ॥ ੨ ॥ ਅਪਰ ਜਿ ਖਿਦਮਤ ਦਾਰ ਨਿਹਾਰਹਿੰ ॥ ਤਿਸ ਕੇ ਸੰਗ ਈਰਖਾ ਧਾਰਹਿੰ ॥ [6]ਕਟਕ ਬਾਕ ਬਹੁ ਬਾਰ ਕਹੰਤੇ ॥ ਜਬ ਗੁਰ ਤੇ ਕਿਤ ਦੂਰ ਲਹੰਤੇ ॥ ੩ ॥ ਨਿਕਟ ਰਹਿਨ ਗੁਰ ਕੇ ਨਹਿ ਸਹੈਂ ॥ ਮਨਹੁ ਸਰੀਕ ਆਪਨੋ ਲਹੈਂ ॥ ਗ਼ੱਜਾ ਸਿੰਘ ਕਛ ਮਨ ਨਹਿੰ ਧਰੈ ॥ ਪ੍ਰੇਮ ਅਧਕ ਤੇ ਸੇਵਾ ਕਰੈ ॥ ੪ ॥ ਬਹੁਤਾ ਨਹਿੰ ਬੋਲਹਿ ਕਿਹ ਸਾਥ ॥ ਏਕ [7]ਪਰਾਇਨ ਸੇਵਾ ਨਾਥ ॥ ਕਮਲ [8]ਬਿਲੋਚਨ ਕੋ ਬਿਗਸਾਵੈ ॥ ਸਤਿਗੁਰ ਸੂਰਜ ਦਰਸਨ

੧ ਅਨੇਕਾਂ ਦਾ । ੨ ਪਖੇ ਦੀ ਸੇਵਾ । ੩ ਮੁਠੀ ਚਾਪੀ ਦੀ ਸੇਵਾ । ੪ ਜਲ । ੫ ਇਸ਼ਨਾਨ ਕਰਾਉਂਦਾ ਸੀ । ੬ ਕੌੜੇ ਬਚਨ । ੭ ਅਨੁਸਾਰ । ੮ ਕਮਲ ਨੈਨਾਂ ਨੂੰ ਦੇਖਕੇ ਪ੍ਰਸੰਨ ਹੁੰਦਾ ਹੈ ।

ਪਾਵੇ ॥ ੫ ॥ ਇਕ ਦਿਨ ਸ੍ਰੀ ਪ੍ਰਭ ਪੌਢਤ ਭਏ॥ ਦਾਸਨ ਲਖਯੋ [1]ਸੁਪਤ ਹ੍ਵੈ ਗਏ ॥ ਗੱਜਾ ਸਿੰਘ ਕੋ [2]ਨਿਠਰ ਬਖਾਨੈ ॥ ਜਬ ਕਬ ਸੇਵ ਅਗਰ ਹ੍ਵੈ ਠਾਨੈ ॥ ੬ ॥ ਸੇਵਕ ਅਪਰਨ ਤੇ ਹ੍ਵੈ ਆਗੇ॥ ਦਿਖਰਾਵੈਂ ਹੋਂ ਸੇਵਾ ਲਾਗੇ॥ ਤੇਰੇ ਸਮ ਕੇਤਕ ਬਨ ਆਗੇ॥ ਛੋਰ ਟਹਿਲ ਕੋ ਨਿਜ ਘਰ ਭਾਗੇ । ੭ ॥ ਅਬ ਤੇਰੀ ਬਾਰੀ ਪਿਖ ਕੈਸੇ॥ ਗੁਰ ਕੀ ਸੇਵ ਕਮਾਵਹਿੰ ਜੈਸੇ ॥ਸੁਨ ਗੱਜਾ ਸਿੰਘ ਨਹਿਂ ਕਛ ਭਾਖਾ॥ ਪ੍ਰੇਮ ਧਰੇ ਸੇਵਾ ਅਭਿਲਾਖਾ ॥ ੮ ॥ ਸ੍ਰੀ ਗੁਰ ਜਾਗਤ ਸੂਤਨ ਸੁਨੇ ॥ ਬਿਨਾ ਭਾਵਨਾ ਤੇ ਸਭ ਗੁਨੇ ॥ ਰੈਨ ਬਿਤਾਇ ਉਠੇ ਲਖ ਪ੍ਰਾਤਾ॥ ਸ੍ਰੀ ਗੁਰ ਸਿਮਰਨ ਕਰ ਸੋ ਬਾਤਾ॥ ੯ ॥ ਬੈਠ ਦਿਵਾਨ ਮਝਾਰ ਹਕਾਰਾ॥ ਗੱਜਾ ਸਿੰਘ ਕੇ ਸੰਗ ਉਚਾਰਾ ॥ ਤੋ ਕਹੁ ਨਿਸਾ ਬਿਖੇ ਗਨ ਦਾਸਾ॥ ਕਹਿਤ ਹੁਤੇ ਕਿਆ ਕਰਹੁ ਪਰਕਾਸਾ॥ ੧੦॥ ਗਿਰਾ ਕਠੋਰ ਸੁਨਾਈ ਪਰਤ॥ ਕੌਨ ਤੋਹਿ ਸੰਗ [3]ਮਤਸਰ ਧਰਤ॥ ਸੁਨ ਕੈ ਹਾਥ ਜੋਰ ਤਿਨ ਆਖਾ॥ ਪ੍ਰਭ ਜੂ ਮੋ ਕੌ ਕਹਿ ਨਹਿਂ ਭਾਖਾ॥ ੧੧ ॥ ਕਜੋਂ ਮਤਸਰ ਕਿਨ ਕਰਨੀ ਅਹੈ॥ ਮਮ ਉਰ ਚਾਹ ਕ੍ਰਿਪਾ ਤਵ ਲਹੈ॥ ਇਸ ਮਹਿਂ ਸਾਂਝ ਕਿਸੇ ਕੀ ਨਾਹਿਨ ॥ ਅਪਰ ਰਿਦੇ ਮਮ ਕੋ ਕਬ ਨਾਹਿਨ॥ ੧੨ ॥ ਗੱਜਾ ਸਿੰਘ ਕੇ ਸੁਨ ਬਚ ਸਾਰੇ॥ ਸਗਰੇ ਖਿਜਮਤ ਦਾਰ [4]ਹਕਾਰੇ॥ ਨਿਕਟ ਬਠਾਇ ਦਿਵਾਨ ਮਝਾਰੀ॥ ਮੰਗਵਾਇਸ ਬਾਸਨ ਭਰ ਬਾਰੀ ॥ ੧੩ ॥ ਇਕ ਪਥਰੀ ਇਕ ਦੀਨ ਪਤਾਸਾ॥ ਆਇਸ ਦੀਨ ਪਾਸ ਜੋ ਦਾਸਾ॥ ਇਨ ਦੋਇਨ ਕੌ ਜਲ ਮਹਿਂ ਧਰੀਅਹਿ॥ ਏਕ [5]ਜਾਮ ਲੌ ਇਨਹਿਂ ਨਿਕਰੀਅਹਿ॥ ੧੪ ॥ ਬਾਸਨ ਮਹਿਂ ਦੋਨਹੁ ਤਬ ਪਾਏ ॥ ਅਪਰ ਖਜਾਲ ਮਹਿਂ ਪੁਨ [6]ਬਿਰਮਾਏ॥ ਏਕ ਪਹਿਰ ਬੀਤਯੋ ਜਬ ਲਹਯੋ ॥ ਦਾਸਨ ਸਾਥ

---

੧ ਸੌਂ ਗਏ। ੨ ਕਠੋਰ। ੩ ਈਰਖਾ। ੪ ਬੁਲਾਏ। ੫ ਇਕ ਪਹਿਰ ਤੋਂ ਬਾਦ ੬ ਭੁਲਾਏ।

ਵਾਕ ਅਸ ਕਹਯੋ ॥ ੧੫ ॥ ਪਥਰੀ ਅਪਰ ਪਤਾਸਾ ਸੋਊ ॥ ਨੀਰ ਨਿਕਾਸ ਆਨੀਅਹਿੰ ਦੋਊ ॥ ਪਾਨੀ ਬਿਖੈ ਪਾਨ ਜਬ ਡਾਰਾ ॥ ਪਾਹਨ ਕੋ ਤਤ ਕਾਲ ਨਿਕਾਰਾ ॥ ੧੬ ॥ ਢਰਯੋ ਪਤਾਸਾ ਪਾਨੀ ਹੋਵਾ ॥ ਤਿਸ ਅਕਾਰ ਕੋ ਨਾਹਿਨ ਜੋਵਾ ॥ਇਮ ਦਿਸਟਾਂਤ ਦਿਖਾਇ ਸਭਨ ਕੋ॥ ਬਿਦਤ ਕਰਨ ਕੋ ਕਹਯੋ ਬਚਨ ਕੋ ॥ ੧੭ ॥ ਸ੍ਰੀ ਮੁਖ ਗਿਰਾ ਆਦ ਗੁਰ ਗਾਈ ॥ ਜੋ ਹਮ ਇਹ ਥਾਂ ਲਿਖੀ ਬਨਾਈ ॥

ਮਾਰੂ ਮਹਲਾ ੧ ॥

ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥ ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥ ੧ ॥ ਦਾਦਰ ਤੂ ਕਬਹਿ ਨ ਜਾਨਸਿ ਰੇ ॥ ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥ ੧ ॥ ਰਹਾਉ ॥ ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚਚਾ ਗੁਨ ਰੇ ॥ ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥ ੨ ॥ ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂ ਬਨ ਚਾਤੁਰ ਰੇ ॥ ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ ॥ ੩ ॥ ਪੰਡਿਤ ਸੰਗਿ ਵਸਹਿ ਜਨੁ ਮੂਰਖ ਆਗਮ ਸਾਸ ਸੁਨੇ ॥ ਅਪਨਾ ਆਪੁ ਤੂ ਕਬਹੂ ਨ ਛੋਡਸ ਸੁਆਨ ਪੂਛਿ ਜਿਉ ਰੇ ॥ ੪ ॥ ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ ॥ ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥ ੨੫ ॥

ਚੌਪਈ ॥ ਅਸ ਸੁਨਾਇ ਪੁਨ ਮੁਖਹੁੰ ਉਚਾਰਾ ॥ ਹਰੀ ਪ੍ਰੇਮ ਸੁਨੀਅਹਿ ਨਿਰਧਾਰਾ॥ ੧੯ ॥ ਕੋਮਲ ਮਧਰ ਪਤਾਸਾ ਜੋਇ ॥

ਮਿਲ ਜਲ ਸੰਗ ਏਕ ਰਸ ਹੋਇ ॥ ਹੁਤੋ ਕਠੋਰ ਜੁ ਪਾਥਰ [1]ਬਿਰਸ ॥ ਤਿਸ ਕੇ ਅੰਤਰ ਨੀਰ ਨ ਫਿਰਸ ॥ ੧੯ ॥ ਤਿਮ ਜਾਨਹੁ ਇਹੁ ਦਾਸ ਹਮਾਰੇ ॥ ਸੁਨਹੁ ਖਾਲਸਾ ਕਰ [2]ਨਿਰਧਾਰੇ ॥ ਸਦਾ ਸਮੀਪ ਹਮਾਰੇ ਰਹੇ ॥ ਏਕ ਨਹੀਂ ਗੁਨ ਮਨ ਮਹਿ ਲਹੇ ॥ ੨੦ ॥ ਦੂਰ ਦੇਸ ਤੇ ਸਿਖ ਚਲ ਆਵਤ ॥ ਸਰਧਾਲੂ ਧਰ ਭਾਵ ਸਮਾਵਤ ॥ ਹਾਥ ਜੋਰ ਕਰ ਤਬ ਸਭ ਦਾਸੂ ॥ ਕਰ ਬੰਦਨ [3]ਪਗ ਪੰਕਜ ਪਾਸੂ ॥ ੨੧ ॥ ਬਖਸ਼ਾਵਨ ਅਵਗੁਨ ਸਭ ਕਰੇ ॥ ਗੁਰ ਕੋ ਬਾਕ ਰਿਦੇ ਮਹੁ ਧਰੇ ॥ ਇਸ ਪ੍ਰਕਾਰ ਸਿੱਖਯਾ ਦਿਖਰਾਈ ॥ ਅੰਤਰਯਾਮੀ ਗੁਰ ਗੋਸਾਈਂ ॥ ੨੨ ॥

ਦੋਹਿਰਾ ॥ ਬੰਸ ਬਰਾੜੇ ਕੇ ਬਿਖੈ [4]ਪੈਂਚ ਕਪੂਰਾ ਨਾਮ ॥
ਬਹੁ ਮੋਲਾ ਹੈ ਕਹੂੰ ਤੇ ਲਿਆਵਤ ਭਾ ਗੁਰ ਧਾਮ ॥ ੨੩ ॥
ਅਰਦਾਸਾ ਸੁਧਵਾਯੋ ਪਿਖ ਗੁਰ ਕੇ ਮਨ ਭਾਇ ॥
ਦਲਸਿੰਗਾਰ ਤਿਹ ਨਾਮ ਧਰ ਆਰੂਢਹਿ ਸੁਖਦਾਇ ॥ ੨੪ ॥
ਏਕ ਦਿਵਸ ਸ੍ਰੀ ਸਤਿਗੁਰੂ ਥਿਰੇ [5]ਭਵਨ ਕੇ ਮਾਹਿ ॥
ਮੰਗਤ ਜਨ ਆਏ ਤਬੈ ਆਸਿਖ ਅਧਕ ਅਲਾਹਿ ॥ ੨੫ ॥

ਚੌਪਈ ॥ ਸ੍ਰੀ ਮਾਤਾ ਗੁਜਰੀ ਤਿਹ ਬੇਰਾ ॥ ਮਾਂਹ ਸਨੇਹ ਅਨਾਇ ਘਨੇਰਾ ॥ ਸੀਸ ਸਪੁਤ੍ਰ ਵਾਰ ਕਰ ਦੀਨਾ ॥ ਹਰਖਤ ਹ੍ਵੈ ਮੰਗਤ ਜਨ ਲੀਨਾ ॥ ੨੬ ॥ ਆਸਿਖ ਦੇਤ ਨਿਕਸ ਗੁਰ [6]ਪੌਰਾ ॥ ਹੁਤੇ ਸਿੰਘ [7]ਠਾਂਢੇ ਤਿਹ ਠੌਰਾ ॥ ਕਹਯੋ ਕਿ ਤੁਮ ਯਿਹ ਕਹਾ ਲੈ ਜੱਯੈ ॥ ਕਹਿੰ ਸਿਰਵਾਰਨ ਗੁਰੂ ਲਖੱਯੈ ॥ ੨੭ ॥ ਸੁਨਤ ਸਿੰਘਨ ਤਤ ਛਿਨ ਛਿਨ ਲੀਨ ॥ [8]ਮਾਂਹ ਪਿਸਾਇ ਬਰੈ ਤਰ ਲੀਨ ॥ ਛਕੇ

---

੧ ਖੁਸ਼ਕ। ੨ ਨਿਰਨੇ ਕਰਕੇ। ੩ ਚਰਨ ਕਮਲ। ੪ ਨੰਬਰਦਾਰ। ੫ ਘਰ ਵਿਚ। ੬ ਦਰਵਾਜ਼ੇ ਵਿਚੋਂ। ੭ ਖੜੇ। ੮ ਮਾਂਹ ਦੀ ਦਾਲ ਪਿਸਾ ਕੇ ਵੜੇ ਤਲ ਕੇ ਤਿਆਰ ਕੀਤੇ।

ਸਭਨ ਸੋ ਦਿਵਸ ਬਿਤਾਇ ॥ ਆਗਲ ਦਿਵਸ ਮੰਗਤ ਪੁਨ ਆਇ ॥ ੨੮ ॥ ਸ੍ਰੀ ਮਾਤਾ ਢਿਗ ਭਏ ਪੁਕਾਰੂ ॥ ਸਿੰਘਨ ਮੋ ਕੋ ਲੂਟਿਓ [1]ਡਾਰੂ ॥ ਸੁਨ ਮਾਤਾ ਤਬ ਰਿਸ ਕਛ ਧਾਰੀ ॥ ਇਹੁ [2]ਕੁਕਾਜ ਕਯੋ ਕੀਨਸ ਭਾਰੀ ॥ ੨੯ ॥ ਥਿਰੇ ਭਵਨ ਗੁਰ ਸੁਨ ਸਭ ਲੀਨ ॥ ਸਹਿਜ ਸੁਭਾਇ ਬਚਨ ਤਬ ਕੀਨ ॥ ਮਾਤਾ ਜੀ ਨਹਿੰ ਚਿੰਤ ਕਰੀਜਹਿ ॥ ਪੁਰਖ ਅਕਾਲ ਰਜਾਇ ਲਖੀਜੀਜਹਿ ॥ ੩੦ ॥

ਦੋਹਿਰਾ ॥ ਪੀਰੀ ਫਕੀਰੀ ਪੁਨਹਿ ਮੀਰ ਵਜੀਰੀ ਔਰ ॥
[3]ਆਯੁਧ ਗੀਰੀ ਛੱਤ੍ਰ ਸਿਰ ਦੀ ਖਾਲਸ ਸਿਰਮੌਰ ॥ ੩੧ ॥
ਤ੍ਰਿਪਤਯੋ ਨਹਿੰ ਇਸ ਤੇ ਪੁਨਹਿ ਦਰਿਦ੍ਰ ਨਿਕਾਰਯੋ ਲੀਨ॥
ਕੀਨ ਭਲੋ ਨਹਿੰ ਤਿਨ੍ਹੋਂ ਨੇ ਹੈ ਮਾਤਾ ਚਿਤ ਚੀਨ ॥ ੩੨ ॥
ਸੁਨ ਮਾਤਾ ਪੁਨ ਮੰਗਤਨ ਦੀਨੋ ਦਾਨ ਅਪਾਰ ॥
ਸਿੰਘਨ ਨਹਿ ਤਬ ਛੀਨਿਓਂ ਮਾਤਾ ਰੋਸ ਬਿਚਾਰ ॥ ੩੩॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਭਾਈ ਗੱਜਾ ਸਿੰਘ ਪ੍ਰਸੰਗ ਬਰਨਨੰ ਨਾਮ ਅਠਾਹਠਮੋਂ ਮੰਦਰਹਿ ॥ ੬੮ ॥

ਦੋਹਿਰਾ ॥ ਸ੍ਰੀ ਗੁਰ ਮੂਲ ਅਨੰਦ ਕੇ ਆਨੰਦ ਪੁਰੀ ਬਿਰਾਜ ॥
ਪੁਰ ਉਜੈਨ ਸਿਖ ਗਨ ਮਿਲੇ ਆਏ [4]ਦਰਸਬੇ ਕਾਜ ॥ ੧ ॥

ਚੌਪਈ ॥ ਦਰਸਨ ਕਰ ਮਨ ਕਾਮਨ ਪਾਈ ॥ ਅਨਕ ਪ੍ਰਕਾਰ ਅਕੋਰ ਚਢਾਈ ॥ ਤਾਮੈਂ ਦਾਸ ਬਿਸੰਭਰ ਤਾਤ ॥ ਹਰ ਗੁਪਾਲ ਬਨੀਆ ਬਖਯਾਤ ॥ ੨ ॥ [5]ਪੰਜ ਸ਼ਤ ਦਮੜੇ ਭੇਟ ਚਢਾਈ ॥ ਗੁਰ ਮੰਤ੍ਰ ਚਾਹਯੋ [6]ਗ੍ਰਿਹਨਾਈ ॥ ਚੋਜੀ ਗੁਰ ਜਬ ਭਈ ਸਬੇਰ ॥ ਦਲ ਸਿੰਗਾਰ ਕਢ ਗਏ ਅਖੇਰ ॥ ੩ ॥ ਅਨਕ ਪ੍ਰਕਾਰਨ ਖੇਲ ਸ਼ਿਕਾਰਾ ॥ ਲਵਾ ਗਹਯੋ ਇਕ ਨਿਜ ਕਰ

੧ ਲੁਟ ਲਿਆ ਵਾ ਸੁਟਿਆ। ੨ ਖੋਟਾ ਕੰਮ। ੩ ਸ਼ਸਤ੍ਰ। ੪ ਦਰਸ਼ਨ ਦੇ ਵਾਸਤੇ। ੫ ਪੰਜ ਸੌ ਰੁਪਏ। ੬ ਗ੍ਰਿਹਣ ਕਰਨ ਵਾਸਤੇ ਆਇਆ।

ਧਾਰਾ ॥ ਆਇ ਦਿਵਾਨ ਮੱਧ ਜਬ ਥਿਰੇ ॥ ਦੁਤੀਯ ਹਾਥ ਪਰ ਬਾਜ [1]ਬਠਿਰੇ ॥ ੪ ॥ ਜੀਅਤ ਅਚਾਯੋ ਸੋ ਤਹਿੰ ਬਾਜਾ ॥ ਹਰਿ ਗੁਪਾਲ ਪਿਖ ਚਰਤ ਮਰਾਜਾ ॥ ਮਨ ਮਹਿੰ ਬਹੁ ਬਿਧ ਤਰਕ ਉਠਾਈ ॥ ਗੁਰ ਹਿੰਸਕ ਨਹਿਂ ਕਰੋਂ ਕਦਾਈ ॥ ੫ ॥ ਪਿਤਾ ਮੋਹਿ ਕਸ ਗੁਰੂ ਬਨਾਯੋ॥ ਇਤਕ ਦੂਰ ਤੇ ਮੈਂ ਚਲ ਆਯੋ॥ਦੀਨੇ ਪੰਜ ਸ਼ਤ ਨਿਫਲ ਗਵਾਈ ॥ ਭਯੋ ਬਿਸ਼ਰਧਕ ਗਮਨਯੋਂ ਚਾਈ ॥ ੬ ॥ ਮਸਤਕ ਟੇਕ ਗਮਨ ਜਬ ਲਾਗਾ ॥ ਗੁਰ ਜਾਨੀ ਮਨ ਭਯੋ ਕੁਭਾਗਾ ॥ ਤਊ ਪਿਤਾ ਤਿਸ ਕੀ ਦਿਸ ਹੇਰਾ ॥ ਕੀਨੋ ਬਾਕ ਐਸ ਤਿਸ ਬੇਰਾ ॥ ੭ ॥ ਤੋਰ ਪਿਤਾ ਹੈ ਸਿੱਖ ਬਿਸਾਲੂ ॥ ਸਿਦਕ ਨਿਭੈ ਸਿੱਖੀ ਤਿਸ [2]ਨਾਲੂ ॥ ਸੁਨਤ ਬਿਮਨ ਹ੍ਵੈ ਸੀਸ ਨਿਵਾਯੋ ॥ ਗੁਰ ਤਰਕਤ ਮਗ ਮਾਹਿੰ ਸਿਧਾਯੋ ॥ ੮ ॥ ਪਿੰਡ ਮਾਜਰੇ ਕੇ ਨਿਅਰਾਯੋ॥ ਤਹਾਂ ਧਿਆਨ ਸਿੰਘ ਕ੍ਰਿਖਕਰ ਹਾਯੋ ॥ ਪਿਖ ਗੁਰ ਭਾਈ [3]ਧਾਮ ਲੈ ਗਯੋ ॥ ਸਭ ਬਿਧ ਸੇਵਾ ਕਰਤੇ ਭਯੋ ॥ ੯ ॥ ਬੂਝਯੋ ਕਿਹ ਬਿਧ ਦਰਸਨ ਪਾਯੋ ॥ ਹਰਿ ਗੁਪਾਲ ਤਬ ਭਾਖ ਸੁਨਾਯੋ ॥ ਗੁਰ ਹਿੰਸਕ ਲਖਕੈ ਮੈਂ ਆਯੋ ॥ ਪੰਜ ਸ਼ਤ ਦੇ ਕਛ ਨਹਿਂ ਬਰਸਾਯੋ ॥ ੧੦ ॥ ਧਿਆਨ ਸਿੰਘ ਸੁਨਕੈ ਅਸ ਬਾਨੀ ॥ ਲਖਯੋ ਅਸ਼ਰਧਕ ਬਿਮੁਖ ਮਹਾਨੀ ॥ ਕਹਯੋ ਕਿ ਕਛੂ ਵਾਕ ਗੁਰ ਕਹਯੋ ॥ ਸੁਨ ਗੁਪਾਲ ਕਹਿ ਇਹੁ ਬਚ ਦਯੋ ॥ ੧੧ ॥ ਤੋਰ ਪਿਤਾ ਹੈ ਸਿੱਖ ਬਿਸਾਲੂ ॥ ਸਿਦਕ ਨਿਭੈ ਸਿੱਖੀ ਤਿਸ ਨਾਲੂ ॥ ਸੁਨਤ ਧਿਆਨ ਸਿੰਘ ਤਬੈ ਉਚਾਰਾ ॥ ਗੁਰ ਸਿੱਖੀ ਹੈ ਕਠਨ ਅਪਾਰਾ ॥ ੧੨ ॥ ਜਾਨਯੋ ਪਰ ਹੈ ਸਿਦਕ ਤੁਹਾਰਾ ॥ ਚਿੰਤਾ ਦੇਹੁ ਮਨਹਿਤੇ ਟਾਰਾ ॥ ਜੇ ਧਨ ਚਾਹਿੰ ਵਾਕ ਗੁਰ ਦੇਵੋ ॥ [4]ਪੰਜ ਸ਼ਤ ਗਿਨ ਕੈ ਹਮ ਤੇ ਲੇਵੋ ॥ ੧੩ ॥ ਸੁਨ ਹਰਖਯੋ ਕਹਿ ਲਿਆਵੋ [5]ਦਾਮਾ ॥ ਗੁਰ ਕੋ ਬਾਕ ਦੇਹੁੰ ਤੁਹਿ ਕਾਮਾ ॥ ਸੁਨਤ ਧਿਆਨ ਸਿੰਘ ਹਰਖ ਬਢਾਇ ॥

੧ ਬਾਜ ਬਠਾਇਆ। ੨ ਨਾਲ। ੩ ਘਰ। ੪ ਪੰਜ ਸੌ। ੫ ਰੁਪੈ।

[1]ਪੂੰਚ ਦਾਮ [2]ਗ੍ਰਿਹ ਮਹਿਂ ਕੋ ਨਾਇ ॥ ੧੪ ॥ [3]ਤੀਅ ਭੂਖਨ ਕਛ ਕ੍ਰਿਖ ਰਖ ਗ੍ਰੀਵਾ ॥ ਲਿਆਇ ਪੰਜ ਸ਼ਤ ਧਨ ਤਿਹ ਦੀਵਾ ॥ ਦਯੋ ਬਾਕ ਲੇ ਧਨ ਗਮਨਾਯੋ ॥ ਮਨ ਮਹਿਂ ਕਹੈ ਮੂਢ ਸਿਖ ਪਾਯੋ ॥ ੧੫ ॥ ਏਤਾ ਧਨ ਦੇ ਲੀਨੋ ਵਾਕਾ ॥ ਗਮਨਯੋ ਮਗ ਪਰ ਪਾਛੈ ਤਾਕਾ ॥ ਮਤ ਆਵੈ ਸਿਖ ਧਨ ਛੀਨਾਵੈ ॥ ਦੂਰ ਗਯੋ ਤਬ ਕਯਾ ਦਰਸਾਵੈ ॥ ੧੬ ॥ [4]ਤਸਕਰ ਪੰਜ ਸਤ ਨਿਕਸਤ ਭਏ ॥ ਦਰਬ ਛੀਨਮ੍ਰਿਤ ਸਮ ਕਰ ਗਏ ॥ ਕਿਤਕ ਦੇਰ ਲਗ ਸੁਧ ਜਬ ਪਾਈ ॥ ਬਿਨ [5]ਕਪੀਨ ਕਛ ਢਿਗ ਨਹਿਂ ਪਾਈ ॥ ੧੭ ॥ ਅਧਕ [6]ਬਿਸੂਰਤ ਕਸ਼ਟ ਉਠਾਇ ॥ ਪੁਰ ਉਜੈਨ ਮਹਿਂ ਪਹੁੰਚਯੋ ਜਾਇ ॥ ਬੂਝਯੋ ਪਿਤਾ ਬ੍ਰਿਤਾਂਤ ਸੁਨਾਯੋ ॥ ਦਾਸ ਬਿਸੰਭਰ ਸੁਨ ਦੁਖ ਪਾਯੋ ॥ ੧੮ ॥ ਬਹੁ ਝਿਰਕਯੋ ਤੂੰ ਜਨਮਯੋਂ ਕਾਹੇ ॥ ਗੁਰੂ ਬਚਨ ਕੌ ਬੇਚਯੋ ਆਹੇ ॥ ਲੋਭ ਕਰਯੋ ਧਨ ਸੋ ਭੀ ਗਯੋ ॥ ਅਹੋ ਕਪੂਤ ਤੂੰ ਕਯੋਂ ਨਹਿਂ ਮੁਯੋ ॥ ੧੯ ॥ ਸੁਨ ਗੁਪਾਲ ਭੀ ਬਹੁ ਪਛਤਾਯੋ ॥ ਕਹਯੋ ਪਿਤਾ ਅਬ ਜਿਮ ਤੁਹਿ ਭਾਯੋ ॥ ਕਰੋ ਤਬਾ ਮੈਂ ਤੁਹਿ ਅਨਸਾਰੀ ॥ ਦੇਹੁ ਕ੍ਰੋਧ ਮਨ ਤੇ ਅਬ ਟਾਰੀ ॥ ੨੦ ॥ ਸੁਨ ਬਿਸਵੰਭਰ ਬਿਲਮ ਬਿਲਾਇ ॥ਤਿਆਰ ਭਯੋ ਗੁਰ ਦਰਸਯੋ ਚਾਇ ॥ ਨਿਜ ਔ ਸੁਤ ਕੇ ਹਿਤ ਬਖਸ਼ਾਵਨ ॥ [7]ਇਕ ਸਹੰਸ੍ਰ ਧਨ ਕੀਨ ਬੰਧਾਵਨ ॥ ੨੧ ॥ ਗਮਨਯੋਂ ਸੁਤ ਕੋ ਲੇ ਨਿਜ ਸੰਗਾ ॥ ਚਲੇ ਪੰਥ ਗੁਰ ਧਿਆਨਹਿਂ ਰੰਗਾ ॥ ਮਾਜਰ ਧਾਮ ਧਿਆਨ ਸਿੰਘ ਆਯੋ ॥ ਧਨ ਦੇਬੋ ਲੈਬੋ ਬਚ ਚਾਯੋ ॥ ੨੨ ॥ ਗ੍ਰਿਹ ਨਹਿਂ ਸਿਖ ਗੁਰ ਦਰਸ ਸਿਧਾਯੋ ॥ ਲਾਜ ਮਾਨ ਹ੍ਵੈ ਗੁਰ ਪੁਰ ਆਯੋ॥ ਆਗੇ ਸਤਿਗੁਰ ਲਗਯੋ ਦਿਵਾਨ ॥ ਆਇ ਚਰਨ ਪਰ ਬੰਦਨ ਠਾਨ

---

੧ ਪੂਨਾਂ। ੨ ਘਰ। ੩ ਆਪਣੀ ਇਸਤ੍ਰੀ ਦੇ ਗਹਿਣੇ ਕਿਸੇ ਜ਼ਿਮੀਂਦਾਰ ਪਾਸ ਗਹਿਣੇ ਪਰ ਅਮਾਨਤ ਰਖੇ ਸਨ। ੪ ਚੋਰ। ੫ ਧੋਤੀ ਤੋਂ ਬਿਨਾਂ। ੬ ਦੁਖੀ ਹੋਕੇ। ੭ ਇਕ ਹਜ਼ਾਰ।

॥੨੩॥ ਇਕ ਸਹੰਸ੍ਰ ਧਨ ਆਗੇ ਰਾਖਾ ॥ ਹਾਥ ਬੰਦ [1]ਘਘਿਆਵਤ ਭਾਖਾ ॥ ਰਾਖ ਰਾਖ ਮੈਂ ਸ਼ਰਨ ਤਿਹਾਰੀ ॥ ਭੂਲਯੋ ਸੁਤ ਬਚ ਤੁਮਰੇ [2]ਟਾਰੀ ॥ ੨੪ ॥ ਗਹਿ ਕੈ ਸੁਤ ਗੁਰ ਚਰਨਨ ਪਾਯੋ ॥ ਹੇ ਪ੍ਰਭ ਇਹੁ ਭੂਲਯੋ ਬਖਸ਼ਾਯੋ ॥ [3]ਪੰਜ ਸ਼ਤ ਧਿਆਨ ਸਿੰਘ ਕੌ ਦੀਜਹਿ ॥ ਬਚਨ ਮੋਰ ਅਪਨੋ ਮੁਹਿ ਦੀਜਹਿ ॥ ੨੫ ॥ ਪੰਜ ਸ਼ਤ ਦੰਡ ਪੁਤ੍ਰ ਕਾ ਲੇਵੋ ॥ ਸਿਖੀ ਸਿਦਕ ਪ੍ਰਭੂ ਅਬ ਦੇਵੋ ॥ ਸੁਨ ਕਰ ਬਿਸਵੰਭਰ ਘਘਿਆਈ ॥ ਦਯਾ ਸਤਿਗੁਰੂ ਕੇ ਮਨ ਆਈ ॥ ੨੬ ॥ ਕਹਯੋ ਸਿੱਖ ਚਿੰਤਾ ਨਹਿੰ ਠਾਨੋ ॥ ਤੂ ਮਮ ਪਿਆਰਾ ਸਿੱਖ ਮਹਾਨੋ ॥ ਤੁਹਿ ਪਾਛੈ ਬਖ਼ਸ਼ਯੋ ਤੁਹਿ ਤਾਤ ॥ ਹਰਿ ਗੁਪਾਲ ਅਬ ਕਹੁ ਬਖਿਆਤ ॥ ੨੭ ॥ ਕਿਹ ਕਾਰਨ ਬਚ ਬੇਚਯਾ ਤੋਹਿ ॥ ਅਖਲ ਸੁਨਾਵਹੁ ਬੀਤੀ ਜੋਹਿ ॥ ਹਰਿ ਗੁਪਾਲ ਸੁਨ ਲੱਜਯਾ ਪਾਈ ॥ ਸਭ ਦਿਵਾਨ ਮਹਿੰ ਭਾਖ ਸੁਨਾਈ ॥ ੨੮ ॥ ਪ੍ਰਭ ਜੀ ਦਰਸਨ ਹਿਤ ਮੈਂ ਆਯੋ ॥ ਗੁਰੂ ਮੰਤ੍ਰ ਲੈਬੇ ਚਿਤ ਚਾਯੋ ॥ ਇਕ ਦਿਨ ਰਾਵਰ ਕਿਰਿਆ ਹੇਰੀ ॥ ਬਾਜ ਅਚਾਵਤ ਜੀਅਤ ਬਟੇਰੀ ॥ ੨੯ ॥ ਇਹੁ ਪਿਖ ਕੈ ਮਨ ਤਰਕ ਉਠਾਈ ॥ ਹਿੰਸਕ ਗੁਰੂ ਨ ਕਰੋਂ ਕਦਾਈ ॥ ਅਸ ਮਨ ਠਾਨ ਗਵਨ ਜਬ ਕੀਨੋ ॥ ਸਿਦਕ ਬਾਕ ਪਿਤ ਹਿਤ ਤੁਮ ਦੀਨੋ ॥ ੩੦ ॥ ਸੋ ਮੈਂ ਬੇਚਯੋ ਬੇਮੁਖ ਥਾਯੋ ॥ ਧਨ ਭੀ ਗਯੋ ਕਸ਼ਟ ਬਹੁ ਪਾਯੋ ॥ ਅਬ ਆਯੋ ਰਾਵਰ ਸ਼ਰਨਾਈ ॥ ਮੈਂ ਪਾਪੀ ਕੌ ਬਖਸ਼ ਗੁਸਾਈਂ ॥ ੩੧ ॥ ਸੁਨਤ ਵਾਕ ਗੁਰ ਕਰ ਥਿਤ ਬਾਜਾ ॥ ਕਹਯੋ ਅਖਲ ਮੈਂ ਮੈਂ ਥੋ ਰਾਜਾ ॥ ਲਵਾ ਹੁਤੋ [4]ਤਸਕਰ ਤਿਹ ਬਾਰੀ ॥ ਇਕ ਬਿਰ ਚੋਰੀ ਕੀਨ ਹਮਾਰੀ ॥੩੨॥ ਗਹਯੋ ਗਯੋ ਜਬ ਮੁਹਿ ਢਿਗ ਆਯੋ ॥ ਗੁਰੂ ਆਨ ਖਾ ਨਿਜੇ ਛੁਟਾਯੋ ॥ ਮੈਂ ਗੁਰ ਆਨ ਮਾਨ ਫਲ ਪਾਯੋ ॥ ਤਜੀ ਦੇਹ ਅਬ ਗੁਰ ਕਰ ਆਯੋ ॥ ੩੩ ॥ ਝੂਠੀ ਆਨ ਦੰਡ ਗੁਰ

੧ ਹਾੜੇ ਤਰਲੇ। ੨ ਬਚਨ ਟਾਲੇ ਸਨ। ੩ ਪੰਜ ਸੌ ਰੁਪਿਆ। ੪ ਚੋਰ।

ਦਯੋ ॥ ਮੋ ਹੱਕ ਦੈਬੇ ਜੀਅਤ ਖਵਯੋ ॥ ਗੁਰ ਕਰ ਮੈਂ ਸੋ ਪ੍ਰਾਨਨ ਤਿਆਗੇ ॥ ਮੁਕਤ ਭਯੋ ਸੋ ਭਾ ਵਡਭਾਗੇ ॥ ੩੪ ॥ ਮੈਂ ਭੀ ਅਬ ਮੁਕਤੀ ਕੌ ਪਾਵੋਂ ॥ ਗੁਰ ਕਰਨਾ ਤੇ ਤੁਹਿ ਸਮਝਾਵੋਂ ॥ ਝੂਠੀ ਆਨ ਨ ਕਬ ਗੁਰ ਖਈਅਹਿ ॥ ਇਸ ਤੇ ਮਹਾਂ ਕਸ਼ਟ ਕੌ ਲਹੀਅਹਿ ॥ ੩੫ ॥ ਅਸ ਕਹਿ ਬਾਜ ਤਿਆਗੇ ਪ੍ਰਾਨਾ ॥ ਧੰਨ ਧੰਨ ਗੁਰ ਸਿਖਨ ਬਖਾਨਾ ॥ ਤਬ ਗੁਰ ਧਿਆਨ ਸਿੰਘ ਦਿਸ ਹੇਰਾ ॥ ਲਿਹੁ ਨਿਜ ਧਨ ਬਚ ਦੈ ਸਿਖ ਕੇਰਾ ॥ ੩੬॥ ਸੁਨ ਗੁਰ ਤੇ ਹਰਿ ਧਿਆਨ ਉਚਾਰਾ ॥ ਪ੍ਰਭ ਮੈਂ ਜਬ ਬਚ ਲੀਨ ਤੁਮਾਰਾ ॥ ਦੁਤਿਅ ਦਿਵਸ ਗਾ ਖੇਤ ਮਝਾਰੇ ॥ ਮਿਲੀ ਦੇਗ ਹਲ ਬਾਹਤ ਸਾਰੇ ॥ ੩੭ ॥ [1]ਪੰਜ ਸਹੰਸ ਅਸਰਫੀ ਪਾਈ ॥ ਇਹੁ ਬਚ ਰਾਵਰ ਕੀ ਵਡਿਆਈ ॥ ਅਸ ਕਹਿ ਅਰਧ ਸਹੰਸ੍ਰ ਨਿਕਾਰੀ ॥ ਭੇਟਾ ਧਰ ਸਤਿਗੁਰੂ ਅਗਾਰੀ ॥ ੩੮ ॥ ਪਿਖ ਸੁਨ ਸਗਰੇ ਸਿਖ ਬਿਸਮਾਇ ॥ ਧੰਨ ਧੰਨ ਗੁਰ ਮੁਖਹੁੰ ਅਲਾਇ ॥ ਬਿਸਵੰਭਰ ਨਿਜ ਸੁਤ ਬਖਸ਼ਾਯੋ ॥ ਗੁਰੂ ਮੰਤ੍ਰ ਗੁਰ ਤੇ ਦਵਾਯੋ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਹਰਿ ਗੁਪਾਲ ਬਨੀਏਂ ਪ੍ਰਸੰਗ ਬਰਨਨੰ ਨਾਮ ਉਨਹੱਤ੍ਰਮੋਂ ਮੰਦਰਹਿ॥੬੯॥

ਦੋਹਿਰਾ ॥ ਸਿੱਖਯਾ ਅਨਕ ਪ੍ਰਕਾਰ ਗੁਰ ਬਿਸਵੰਭਰ ਕੋ ਦੀਨ ॥
ਚਰਨ ਬੰਦ ਕਰ ਪ੍ਰੇਮ ਉਰ ਆਇਸ ਜਾਚਨ ਕੀਨ ॥ ੧ ॥

ਚੌਪਈ ॥ ਬਿਦਾ ਕੀਨ ਸਤਿਗੁਰ ਤੇ ਗਯੋ ॥ ਸੁਤ ਯੁਤ ਨਿਜ ਪੁਰ ਪ੍ਰਾਪਤ ਭਯੋ ॥ ਰੈਨ ਦਿਵਸ ਸਤਿਗੁਰ ਗੁਨ ਗਾਵੈਂ ॥ ਸਿਖ ਸੰਗਤ ਕੀ ਸੇਵ ਕਮਾਵੈਂ ॥ ੨ ॥ ਅੰਤ ਸਮੈਂ ਮੁਕਤੀ ਕੋ ਪਾਯੋ॥ ਜਨਮ ਮਰਨ ਕੇ ਫੰਧ ਮਿਟਾਯੋ ॥ ਏਕ ਬੇਰ ਸਤਿਗੁਰ ਕੇ ਪਾਸਾ ॥ ਚਹੁ ਦਿਸ ਤੇ ਸੰਗਤ ਮਿਲ ਰਾਸਾ ॥ ੩ ॥ [2]ਭਵ ਦਿਨ ਪ੍ਰਥਮ ਗੁਰੂ

੧ ਪੰਜ ਹਜ਼ਾਰ ਮੋਹਰ । ੨ ਜਨਮ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਕਤਕਪੂੰਨਿਆਂ।

ਭਾ ਮੇਲਾ ॥ ਸਿਖ ਮੁਖਿਅਨ ਅਸ ਚਰਚਾ ਹੇਲਾ ॥ ਦਿਹਲੀ ਪਤ ਭਯੋ ਸ਼ਾਹਿ ਜਹਾਇ ॥ ਤਖਤ ਤਊਸੀ ਤਿਹ ਬਨਵਾਇ ॥ ੪ ॥ ਕੂੜੇ ਸ਼ਾਹਿ ਸੁ ਜਗਤ ਨਿਹਾਰੇ ॥ ਸਾਚੇ ਸ਼ਾਹ ਸੁ ਗੁਰੂ ਹਮਾਰੇ ॥ ਤਿਸ ਤੇ ਅਧਕ ਗੁਰੂ ਹਿਤ ਚਹੀਅਹਿ ॥ ਸੁਨ ਇਕ ਸਿੱਖ ਕਹਯੋ ਸੁਨ ਲਹੀਅਹਿ ॥ ੫ ॥ ਸਭ ਸੰਗਤ ਮਹਿਂ ਕਰਹੁ ਪ੍ਰਕਾਸਾ ॥ ਸ੍ਵਰਨ ਭੇਟ ਪਹੁਚਾਵਹੁ ਰਾਸਾ ॥ ਆਪ ਆਇ ਕੋ ਦੇਹਿ ਪਠਾਇ ॥ ਗੁਰ ਹਿਤ ਸੁੰਦਰ ਤਖਤ ਬਨਾਇ ॥ ੬ ॥ ਸੁਨ ਕੇ ਸਭਹਨ ਯਹ ਮਤ ਮਾਨੀ ॥ ਸਭ ਸਿਖ ਗੇ ਨਿਜ ਨਿਜ ਅਸਥਾਨੀ ॥ ਆਵਨ ਲਾਗਯੋ [1]ਕੰਚਨ ਭਾਰਾ ॥ ਗੁਰੂ [2]ਕੋਸ਼ ਮੈਂ ਲਗੇ ਅੰਬਾਰਾ ॥ ੭ ॥ ਜਗਨ ਨਾਥ ਨ੍ਰਿਪ ਲਗ ਗਨ ਭੇਜੇ ॥ ਪੁਰ ਗੁਜਰਾਤ ਸ਼ਦੌਲੇ ਕੇਜੇ ॥ ਜਸ ਗੁਰ ਸਿੱਖੀ ਅੰਤ ਨ ਆਵੈ ॥ ਤੈਸ ਬਿਅੰਤ ਸੁ ਕੰਚਨ ਆਵੈ ॥ ੮ ॥

ਦੋਹਿਰਾ ॥ [3]ਕਾਰਦਾਰ ਸਿਖ ਗੁਰੂ ਹਿਤ ਤਖਤ ਰਚਨ ਚਿਤ ਚਾਇ ॥
ਸ੍ਰੀ ਸਤ ਗੁਰੂ ਕ੍ਰਿਪਾਲ ਤਬ ਅਸ ਵਿਧ ਬਿਵਤ ਬਨਾਇ ॥ ੯ ॥

ਚੌਪਈ ॥ ਇਕ ਦਿਨ ਦਾਸਨ ਹੁਕਮ ਬਖਾਨਾ ॥ ਸ਼ਕਲ ਨਿਕਾਸਹੁ ਤੋਸੇ ਖਾਨਾ ॥ ਸੁਨ ਆਗਜ਼ਾ ਕੋ ਕਰਤ ਨਿਕਾਸੇ ॥ ਜ਼ਰੀ [4]ਬਾਫਤੇ ਮਖਮਲ ਖਾਸੇ ॥ ੧੦ ॥ ਖੀਨ ਖ਼ਾਬ ਜ਼ਰ ਬੂਟੇ ਸਨੇ ॥ ਸ੍ਰੇਸ਼ਟ [5]ਕਲਾ ਬਤੂ ਕੇ ਬਨੇ ॥ ਬਸਤ੍ਰਨ ਜਾਤ ਅਨੇਕ ਪ੍ਰਕਾਰੇ ॥ ਸਭ ਦੇਸਨ ਸਿਖ ਲਿਆਏ ਹਜਾਰੇ ॥ ੧੧ ॥ ਸਭ ਨਿਕਾਸ ਗੁਰ ਅਗ੍ਰ ਟਿਕਾਏ ॥ ਪਿਖ ਗੁਰ ਬਹੁ ਰੰਕਨ ਕੌ ਦਾਏ ॥ ਕਰੇ ਦਰਿਦ੍ਰ ਜਨਮ ਕੇ ਦੂਰ ॥ ਅਪ੍ਰ ਅੰਬਾਰਨ ਪਿਖੇ ਹਜੂਰ ॥ ੧੨ ॥ ਅਤ੍ਰ ਫੁਲੇਲ ਸੁਰਾਹੀ ਮੰਗਾਈ ॥ ਜਵਨ ਪਰੇ ਆਦਕ ਤੇ ਆਈ ॥ ਹੁਕਮ ਦਯੋ ਸਭ [6]ਤਰ ਕਰ ਡਾਰੇ ॥ ਚੰਡੀ ਕਰ ਪ੍ਰਚੰਡ ਤਿਹ ਬਾਰੇ ॥ ੧੩ ॥

---

੧ ਸੋਨਾ। ੨ ਖਜ਼ਾਨੇ ਵਿਚ। ੩ ਮੁਖ਼ਤਿਆਰ। ੪ ਕਪੜੇ ਦਾ ਨਾਮ ਹੈ। ੫ ਤਿਲੇ ਦੇ। ੬ ਤਰਾਵਟ ਵਾ ਭਿਗੋ ਦਿਤੇ।

ਸਕਲ ਜਰਾਇ ਸੇਮ ਨਿਕਸਾਈ ॥ ਪੋਟੈਂ ਤਿਹ ਕੀ ਦੀਨ ਬੰਧਾਈ ॥
ਨਿਸਾ ਭਈ ਪਠ ਕੈ ਰਹਿਰਾਸਾ ॥ ਅੰਮ੍ਰਤ ਕਾਲ ਵਾਰ ਪਰਕਾਸਾ ॥
੧੪ ॥ [1]ਸਾਵਖਤੇ ਅਚ ਸ੍ਰੂਪ ਦਯਾਲਾ ॥ ਲੀਲਾ ਜਿਨਕੀ ਅਤੀ
ਬਿਸਾਲਾ ॥ [2]ਕੋਸ਼ ਪਤੀ ਐ ਤੋਸ਼ੇ ਖਾਨੀ ॥ ਜੁਗ ਪ੍ਰਤ ਅਸ ਬਿਧ
ਹੁਕਮ ਬਖਾਨੀ ॥ ੧੫ ॥ ਸਤਦ੍ਰਵ ਤਟ ਪੈ ਹਮ ਅਬ ਜਾਹਿੰ ॥ ਕੋਸ਼
ਤੋਸ਼ ਖੋਲਹੁ ਸਮਦਾਹਿ ॥ ਲਗੈਂ ਸ਼ਿੰਘ ਫੌਜੀ ਕੈ ਪ੍ਰੇਮੀ ॥ ਲਿਆਵਹਿੰ
[3]ਪੋਟ ਉਠਾਵਤ ਹੇਮੀ ॥ ੧੬ ॥ ਆਸਰਫੀ ਰੱਜਤਪਣ ਜੇਤੇ ॥
ਜਵਾਰਾਤ ਹੀਰੇ ਲਗ ਕੇਤੇ ॥ ਸ਼ਸਤ੍ਰ ਆਦ ਜੋ ਅਨਕ ਪ੍ਰਕਾਰੇ ॥
ਬਾਸਨ ਹੇਮ ਸੁ ਚਾਂਦੀ ਸਾਰੇ ॥ ੧੭ ॥ ਬਿਨਾ ਬਿਲੰਬ ਤਹਾਂ
ਪਹੁਚਹੀਅਹਿ ॥ ਤੋਸ਼ ਕੋਸ਼ ਖਾਲੀ ਕਰ ਦਹੀਅਹਿ ॥ ਸੁਨਤ ਹੁਕਮ
ਕੋ ਸਕੈ ਹਟਾਇ ॥ ਸਤਿ ਬਚ ਭਾਖ ਲਗੇ ਸਮਦਾਇ ॥ ੧੮ ॥
ਕਿਤਕ ਸਿੱਖ ਗੁਰ ਸੰਗ ਲਵਾਇ ॥ ਇਕ [4]ਪ੍ਰਯੰਕ ਬਹੁ ਪੋਟ
ਉਠਾਇ ॥ [5]ਖਨਨੀ ਕਿਤਕਨ ਕੇ ਕਰ ਦੀਨ ॥ [6]ਸਤਦ੍ਰਵ ਤਟ ਆਏ
ਮੁਦ ਪੀਨ ॥ ੧੯ ॥ [7]ਜਾਨੂ ਲਗ ਬੋ ਜਹਿੰ [8]ਸੁਠ ਬਾਰੀ ॥ ਦੀਨੋ
ਹੁਕਮ ਪ੍ਰਯੰਕ ਡਸਾਰੀ ॥ ਥਿਰੇ ਤਾਹਿ ਪਰ ਆਪ ਦਯਾਲਾ ॥
ਸਨਮੁਖ [9]ਗਰਤ ਖਨਾਇ ਬਿਸਾਲਾ ॥ ੨੦ ॥ ਤਿਸ ਮਹਿੰ ਕੰਚਨ
ਪੋਟ ਪਵਾਈ ॥ ਦੇ ਆਇਸ ਪੁਨ ਅਪਰ ਮੰਗਾਈ ॥ ਦੇਦੇ ਹੁਕਮ
ਗਰਤ ਮਧ ਡਾਰੈਂ ॥ ਆਤ ਜਾਤ ਭੀ ਲਾਰ ਹਜਾਰੈਂ ॥ ੨੧ ॥
[10]ਚਾਮੀ ਕਰ ਚਾਂਦੀ ਅਰ ਮੋਰਹਿੰ ॥ ਤੋਟੇ ਰਜਤ ਪਨੇ ਨਹਿੰ ਥੋਰਹਿ॥
ਜਵਾਰਾਤ ਬਡਮੋਲੀ ਜੋਏ॥ ਲਿਆਤ ਪੋਟ ਸੁਟਹਿੰ ਬਿਚ ਟੋਏ ॥
੨੨ ॥ ਬਾਸਨ ਕੰਚਨ ਚਾਂਦੀ ਕੇਰੇ ॥ ਭਰ ਭਰ [11]ਪੋਟ [12]ਗਰਤ

---

੧ ਸਵੇਰੇ ਸਵੇਰੇ। ੨ ਖਜ਼ਾਨਚੀ। ੩ ਪੋਟਲੀ। ੪ ਚਾਰ ਪਾਈ ਪਙ।
੫ ਕਹੀ! ੬ ਸਤਲੁਜ ਦੇ ਕਿਨਾਰੇ। ੭ ਗੋਡੇ ਤਕ। ੮ ਸੁੰਦਰ ਜਲ।
੯ ਟਵਾ ਖੁਦਵਾਕੇ। ੧੦ ਸੋਨਾ। ੧੧ ਪੋਟਲੀਆਂ। ੧੨ ਟੋਏ ਵਿਚ।

ਮਹਿੰ ਗੇਰੇ ॥ ਸ਼ਸਤ੍ਰਨ ਕੀ ਬਾਰੀ ਪੁਨ ਆਈ ॥ ਅਨਕ ਜਾਤ ਕੇ ਗਨੇ ਨ ਜਾਈ ॥ ੨੩ ॥ ਕੰਚਨ ਮੁਸ਼ਟ ਜਵਾਹਰ ਜਾਹਰ ॥ ਖੰਡੇ ਖੜਗ ਦੁਧਾਰੇ ਭਾਹਰ ॥ ਮੁਕਤਾ ਹੀਰੇ ਜਰੇ ਨਿਸੰਗ ॥ ਇਸ ਪ੍ਰਕਾਰ ਕੇ ਅਨਕ [1]ਨਿਖੰਗ ॥ ੨੪ ॥ ਬ੍ਰਿੰਦ [2]ਸਰਾਸਨ ਕੀਮਤ ਮਹਾਂ ॥ ਸਭ ਮੰਗਾਇ ਕਰ ਡਾਰੇ ਤਹਾਂ ॥ ਤਬ ਇਕ ਸਿਖ ਨੇ [3]ਪਨਚ ਉਤਾਰਾ ॥ ਕਟ ਲਪੇਟ ਕਰ ਢਾਪਯੋ ਸਾਰਾ ॥ ੨੫ ॥ ਅੰਤਰਯਾਮੀ ਨੇ ਸੋ ਜਾਨਾ ॥ ਨਿਕਟ ਭਯੋ ਤਬ ਕੀਨ ਬਖਾਨਾ ॥ [4]ਕਟ ਸੋ ਕਹਾਂ ਲਪੇਟਨ ਕਰਯੋ ॥ ਸੁਨਤ ਬਾਕ ਗੁਰ ਸੋ ਉਰ ਡਰਯੋ ॥ ੨੬ ॥ ਹਾਥ ਜੋਰ ਕਰ ਕੀਨਸ ਬਿਨਤੀ ॥ ਸੁਨਹੁ ਪ੍ਰਭੁ ਮੈਂ ਠਾਨਸ ਗਿਨਤੀ ॥ ਮਮ ਕਮਾਨ ਕੋ ਪਨਚ ਪੁਰਾਨਾ ॥ ਸ਼ਤ੍ਰਨ ਸੰਗ ਹੈ ਨਿਤ ਘਮਸਾਨਾ ॥ ੨੭ ॥ ਤਿਹ ਉਤਾਰ ਇਹ ਦਿਹੌਂ ਚਢਾਇ ॥ ਅਪਰ ਨ ਇੱਛਾ ਹੇ ਸੁਖਦਾਇ ॥ ਬੋਲੇ ਸੋਢੀ ਕੁਲ ਅਵਤੰਸ ॥ ਇਹੁ ਪੂਜਾ ਕੀ ਹੈ ਸਤ ਅੰਸ ॥ ੨੮ ॥ ਬਿਖ ਸ਼ਮਾਨ ਸਭ ਸਿੱਖਨ ਕੋ ਹੈ ॥ ਹੀਨ ਬੀਰਤਾ ਕਰਤੀ ਜੋ ਹੈ ॥ ਦੋਨਹੁ ਲੋਕਨ ਕਰਤ ਬਿਗਾਤ ॥ ਜਪੁ ਤਪੁ ਆਦਕ ਦੇਤ ਨਿਵਾਰ ॥ ੨੯ ॥ ਸੁਨਤ ਸਿੱਖ ਸੇ ਥਰਹਰ ਕਾਂਪਾ ॥ ਚਰਨ ਪਰਯੋ ਬਖ਼ਸ਼ਾਵਨ ਆਪਾ ॥ ਭੂਲ ਗਯੋ ਅਬ ਰਾਵਰ ਸਰਨੀ ॥ ਮਾਫ਼ ਅਵੱਗਯਾ ਹਮਰੀ ਕਰਨੀ ॥ ੩੦ ॥ ਸੁਨ ਸ੍ਰੀ ਮੁਖ ਤੇ ਹੁਕਮ ਬਖਾਨਾ ॥ ਤਿਆਗਹੁ ਪਨਚ ਧਰੋ ਇਸ ਥਾਨਾ ॥ ਸੁਨਤ [5]ਮੋਚ ਕੈ [6]ਗਰਤਹਿ ਡਾਰੀ ॥ ਅਬ ਬਖਸ਼ੇ ਗੇ ਗੁਰੂ ਉਚਾਰੀ ॥ ੩੧ ॥ ਸੰਧਯਾ ਲਗ ਢੋਵਨ ਗਨ ਕਰਯੋ ॥ ਆਯੋ ਸਭੈ ਤਬੈ ਗੁਰ ਰਰਯੋ ॥ ਸਭ ਸੰਗਤ ਅਬ ਡੇਰੇ ਚਲੋ ॥ ਬਿਸਰਾਮਹੁ ਤਨ ਤੇ [7]ਸ੍ਰਮ ਦਲਹੁ ॥੩੨॥ ਇਮ ਕਹਿ ਗਮਨੇ ਗੁਰ ਗੋਸਾਈ ॥ ਸਿੰਘ ਸਮੂਹ ਸੰਗ ਸੁਖ ਪਾਈ ॥

---

੧ ਤੀਰ। ੨ ਧਨਖ। ੩ ਧਨਖ ਦੀ ਤੰਦੀ। ੪ ਲਕ ਨਾਲ। ੫ ਖੋਹਲਕੇ। ੬ ਟੋਹੇ ਵਿਚ। ੭ ਥਕੇਵਾਂ ਦੂਰ ਕਰੋ।

ਸੁੰਦਰ ਸਦਨ ਬਿਰਾਜੇ ਆਏ ॥ ਸਭ ਸਿਖ ਪਹੁਚੇ ਨਿਜ ਨਿਜ ਥਾਏ ॥ ੩੩ ॥ ਹੁਤੋ ਦੂਤ ਕਹਿਲੂਰੀ ਕੇਰਾ ॥ ਕੌਤਕ ਗੁਰੁ ਅਖਲ ਕੌ ਹੇਰਾ ॥ ਤਾਤ ਕਾਲ ਸੁਧ ਤਹਿ ਪਹੁੰਚਾਈ ॥ ਮੱਦਤ ਭੂਪ ਅਧਕ ਪਠਵਾਈ ॥ ੩੪ ॥ ਸਕਲ ਨਿਸਾ ਮਹਿੰ ਖੋਜਤ ਹਾਰੇ ॥ ਭੌਰ ਹੋਤ ਗੇ ਹਾਥਨ ਝਾਰੇ ॥ ਇਤ ਸਤਿਗੁਰ ਕੌ ਪ੍ਰਾਤਹਿ ਕਾਲ ॥ ਆਸਾ ਵਾਰ ਦਿਵਾਨ ਬਿਸਾਲ ॥ ਅਦਭੁਤ ਸੰਤ ਏਕ ਤਹਿ ਆਯੋ ॥ ਫੂਲਨ ਮਾਲ ਗੁਰੂ ਪਹਿਨਾਯੋ ॥ ਚਰਨ ਬੰਦ ਕਰ ਜੋਰ ਬਖਾਨੀ ॥ ਮਹਾਰਾਜ ਜੀ ਤੋਰ ਅਮਾਨੀ ॥ ੩੬ ॥ [1]ਕੋਸ਼ ਬਿਅੰਤ ਧਰਯੋ ਮੇਂ ਤੀਰ ॥ ਜਬ ਚਾਹੋ ਲਿਹੁ ਗੁਰੂ ਗੰਭੀਰ ॥ ਸੁਨ ਕਰ ਗੁਰ ਸਨਮਾਨ ਉਚਾਰਾ ॥ ਭਲਾ ਰਾਖੀਅਹਿ ਲਹਿੰ ਕਿਹ ਬਾਰਾ ॥ ੩੭ ॥ ਸੁਨ ਬੰਦਨ ਕੈ ਅੰਤਰ ਧਿਆਨਾ ॥ ਆਇ ਸਿੱਖ ਇਕ ਕੀਨ ਬਖਾਨਾ ॥ ਪ੍ਰਭ ਜੀ ਮੈਂ ਗਾ ਪ੍ਰਾਤਹਿ ਕਾਲ ॥ ਹੁਤੇ ਪਹਾਰੀ ਤਹਾਂ ਬਿਸਾਲ ॥ ੩੮ ॥ ਜਹਿੰ ਰਾਵਰ ਅਨਗਨ ਧਨ ਪਾਯੋ ॥ਖੋਜਤ ਥੇ ਕਛ ਹਾਥ ਨ ਆਯੋ॥ ਮੋ ਕੋ ਦੇਖਤ ਗਏ [2]ਪਲਾਈ ॥ ਭੈ ਖਾਯੋ ਮਤ ਦੇਹ ਗਹਾਈ ॥ ੩੯॥ ਸੁਨ ਕਰ ਸ੍ਰੀ ਮੁਖ ਕੀਨ ਬਖਾਨਾ ॥ ਅਹੈਂ ਪਹਾਰੀ ਮਤ ਅਨਜਾਨਾ॥ ਇਹੁ ਮਾਯਾ ਕਿਹ ਕਰ ਨਹਿੰ ਆਵੈ ॥ ਲਹੈ ਸੋਊ ਜਿਹ ਕੌ ਦੇਵਾਵੈਂ ॥ ੪੦ ॥ ਸੁਨਤ ਦਯਾ ਸਿੰਘ ਅਰਜ ਗੁਜਾਰੀ ॥ ਹੇ ਪ੍ਰਭ ਸੰਤ ਜੁ ਮਾਲਾ ਡਾਰੀ ॥ ਹੁਤੋ ਕੌਨ ਪੁਨ ਸੋ ਹੈ ਕੌਨ ॥ ਅਨਗਨ ਧਨ ਕੌ ਲੈਹੈ ਜੌਨ ॥ ੪੧ ॥ ਦਾਸ ਜਾਨ ਕਰ ਭੇਦ ਬਤਾਯੋ ॥ ਸੁਨ ਸ੍ਰੀ ਮੁਖ ਤੇ ਬਿਗਸ ਅਲਾਯੋ ॥ ਹੁਤੀ [3]ਪਟਲ ਕੀ ਬਾਤਾ ਏਈ ॥ ਤਵ ਪੂਛਤ ਬਨ ਆਈ ਕੇਈ ॥ ੪੨ ॥ ਹਮ ਨੇ ਸਭ ਮਾਯਾ ਇਹ ਬਾਰੀ ॥ [4]ਸਤਦ੍ਰਵ ਨਦ ਕੇ ਰਖੀ ਮਝਾਰੀ ॥ [5]ਬਰਨ ਦੇਵ ਇਹ ਸੰਤ

---

੧ ਖਜ਼ਾਨਾ । ੨ ਦੌੜ ਗਏ । ੩ ਪੜਦੇ ਵਾਲੀ ਗਲ ਹੈ । ੫ ਸਤਲੁਜ ਦਰਿਆ ਵਿਚ । ੬ ਵਰਨ ਦੇਵਤਾ ।

ਜੁ ਆਯੋ ॥ ਧਰੀ ਅਮਾਨਤ ਭਾਖ ਸੁਨਾਯੋ ॥ ੪੩ ॥ ਮਮ ਪਾਛੇ ਹ੍ਵੈ ਪੰਥ ਉਜਾਰਾ ॥ ਚਕ੍ਰ ਵਰਤਿ ਹ੍ਵੈ ਇਕ ਸਿੰਘ ਭਾਰਾ ॥ ਸੋਊ ਨਿਕਾਰੈ ਇਹੀ ਅਮਾਨੀ ॥ ਸੁਨ ਅਚਰਜ ਹ੍ਵੈ ਬੰਦਨ ਠਾਨੀ ॥ ੪੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸਤਲੁਜ ਮਹਿੰ ਅਮਾਨਤ ਧਰਨ ਪ੍ਰਸੰਗ ਬਰਨਨੰ ਨਾਮ ਸਤੱਤ੍ਰਮੋਂ ਮੰਦਰਹਿ ॥ ੭੦ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਬੈਠੇ ਬੀਚ ਦਿਵਾਨ ॥
ਸਿਖ ਸੰਗਤ ਪਰਵਾਰ ਗਨ ਸ਼ੋਭਾ ਅਤੀ ਮਹਾਨ ॥ ੧ ॥

ਚੌਪਈ ॥ ਦਯਾ ਸਿੰਘ ਤਬ ਅਰਜ ਗੁਜਾਰੀ ॥ ਹੇ ਸ੍ਰੀ ਸਤਿਗੁਰ ਬਿਨੋ ਹਮਾਰੀ ॥ ਰਾਵਰ ਚਤ੍ਰ ਕੁਰਹਿਤਨ ਕਹੀ ॥ ਸੰਗ ਮਲੇਛੀ ਕੀ ਇਕ ਲਹੀ ॥ ੨ ॥ ਦੁਤੀਏ ਆਮਿਖ ਤੁਰਕੂ ਮਾਰਾ ॥ ਆਭਖ ਸਤਿਗੁਰ ਆਦ ਉਚਾਰਾ ॥ਤ੍ਰਿਤੀਜੇ ਸੀਸ ਮੁੰਡਾਵਨ ਕਰਨੋ॥ [1]ਪਤ੍ਰ ਤਮਾਲ ਚਤ੍ਰਥੇ ਬਰਨੋ ॥ ੩ ॥ ਸੰਗ ਤੁਰਕਨੀ ਕੁੱਠੋ ਮਾਸਾ ॥ ਅਹੈ ਦੁਕ੍ਰਤੀ ਜਨਮ ਬਿਨਾਸਾ ॥ ਔ ਤ੍ਰਿਤੀਏ ਜੋ ਸੀਸ ਮੁੰਡਾਵਨ ॥ ਚਤ੍ਰਥ ਗੰਦੋ ਧੂਮ ਅਪਾਵਨ ॥ ੪ ॥ ਸਤਿਗੁਰ ਜੀ ਸਭ ਕ੍ਰਿਪਾ ਤੁਮਾਰੀ ॥ ਛੁਟਯੋ ਖਾਲਸਾ ਪਾਪਹੁ ਭਾਰੀ ॥ ਤਊ ਕ੍ਰਿਪਾ ਕਰ ਭੇਦ ਬਤੱਯੈ ॥ ਚਤ੍ਰ ਬਰਨ ਮੁੰਡਤ ਹੀ ਲੱਯੈ ॥ ੫ ॥ ਪੂਰਬ ਤੀਨ ਜੁਗਨ ਕੀ ਬਾਤ ॥ ਸੁਨੀ ਪੁਰਾਨਨ ਮਹਿੰ ਬਖਯਾਤ ॥ ਸਭ ਕੇ ਸਿਰ ਪਰ ਹੁਤੇ ਸੁ ਕੇਸ ॥ ਜਟਾ ਜੂਟ ਥੇ ਸਰਸੇ ਭੇਸ ॥ ੬ ॥

ਕਬਿੱਤ—ਸੁੰਦਰ ਸਰੂਪ ਤੇ [2]ਕੁਰੂਪ ਬਨ ਰੋਡੇ ਹੋਤ ਜੈਸੇ ਭੂਪ ਦੰਡ ਦੇਤ ਨੈਕ ਨਾਂ ਸ਼ਰੰਮ ਹੈ ॥ [3]ਬਾਸਨ ਹਜਾਮ ਕੇ ਅਪਾਵਨ ਕੋ ਪਾਨ ਜੋਊ ਮੁਖ ਸਿਖ ਲਾਗੇ ਊਚ ਨੀਚ ਔ [4]ਚਰਮ ਹੈ ॥

---

੧ ਤਮਾਕੂ ਦਾ ਪਤ੍ਰ । ੨ ਖੋਟੇ ਰੂਪ ਵਾਲੇ। ੩ ਭਾਂਡਾ। ੪ ਚਮੜੇ ਦਾ।

ਪ੍ਰਪਾਕ ਮੁਖ ਮੂੰਡ ਪੈ [1]ਨਿਪਾਕ ਕੋ ਫਿਰਾਵੈਂ ਨਿੱਤ ਆਗ ਕਰ ਦੇਤ ਜੈਸੇ ਭੇਡ ਕੋ ਕਰੱਮ ਹੈ ॥ ਸੋਭਾ ਲੋਕ ਗਤ ਪਰਲੋਕ ਕੀ ਬਿਗਾਰੈਂ ਮੂਢ ਮੂੰਡਨ ਕਰਾਇ ਫੇਰ ਭਾਖਤ ਧਰੱਮ ਹੈ॥ ੭ ॥

ਦੋਹਿਰਾ ॥ ਦੁਤੀਏ ਗ੍ਰਹਿਨ ਤਮਾਲ ਕੋ [2]ਗੰਦੋ [ ]ਧੂਮ ਅਪਾਰ ॥
ਗ੍ਰਹਿਨ ਕਰੈਂ ਚਾਰੋ ਬਰਨ ਭਯੋ ਕੈਸ ਪਰਚਾਰ ॥ ੮ ॥

ਚੌਪਈ ॥ ਸੁਨ ਸ੍ਰੀ ਕਲਗੀਧਰ ਤਿਸ ਕਾਲ ॥ ਕਹਯੋ ਪ੍ਰਸੰਗ ਸਭਨ ਕੇ ਨਾਲ ॥ ਰਾਜ ਪਾਂਡਵਨ ਜਬ ਛੈ ਭਯੋ ॥ ਚਿਰੰਕਾਲ ਬਹੁਰੋ ਬਿਤ ਗਯੋ ॥ ੯ ॥ ਭੂਪ ਨੰਦ ਕੇ ਭੇ ਛਿਤ ਮਾਲਕ ॥ ਵਧਯੋ ਰਾਜ ਬਹੁ ਸੱਤ੍ਰੁਨ ਘਾਲਕ ॥ ਛੀਨ ਲੀਨ ਭੂਪਤ ਸਮਦਾਈ ॥ ਫੇਰੀ ਸਭ ਜਗ ਅਪਨ ਦੁਹਾਈ ॥ ੧੦ ॥ ਚਾਰੇ ਬਰਨ ਚਲੇ ਅਨਸਾਰੇ ॥ ਪਰਸਰਾਮ ਸਮ ਛੱਤ੍ਰੀ ਮਾਰੇ॥ [3]ਡੇਢ ਹਜਾਰ ਬਰਸ ਤਕ ਰਾਜੂ॥ਕਰਤ ਰਹੇ ਬਡ ਭਯੋ ਸਮਾਜੂ ॥ ੧੧ ॥ ਸੰਗਯਾ ਸਭਨ ਨੰਦ ਕੇ ਰਹੀ ॥ ਏਕ ਬਿਸਾਲ ਵਧਯੋ ਤਿਨ ਮਹੀ ॥ ਜੇ ਮਹੀਪ ਤਿਨ ਛੀਨ ਨਿਕਾਰੇ॥ ਦੁਖਤ ਭਏ ਛੱਤ੍ਰੀ ਤਬ ਭਾਰੇ ॥ ੧੨ ॥ ਬਹੁ ਮਿਲ ਕੀਨਸ ਐਸ ਉਪਾਯੇ ॥ ਜਿਤ ਕਿਤ ਤੇ ਬਰ ਬਿਪ੍ਰ ਬੁਲਾਯੇ ॥ ਗੁਪਤ ਥਾਨ ਇਕ ਅਖਲ ਬਚਾਰੇ ॥ ਕਰਣੇ ਮੰਤ੍ਰ ਸਿੱਧ ਪਰਚਾਰੇ ॥ ੧੩ ॥ ਜਿਹ ਤੇ ਨੰਦ ਰਾਜ ਮਿਟ ਜਾਵੈ॥ ਛਤ੍ਰਨ ਕੇ ਕਰ ਅਵਨੀ ਆਵੈ ॥ ਲਗੇ ਸਾਧਬੇ ਮੰਤ੍ਰ ਅਪਾਰਾ ॥ ਭੇਤ ਕਿਸੂ ਢਿਗ ਨੰਦ ਉਚਾਰਾ ॥ ੧੪ ॥ ਅਧਕ ਕੋਪ ਕਰ ਕੀਨ ਚਢਾਈ ॥ [4]ਅਖਲ ਦਿਜਨ ਕੋ ਲੀਨ ਗਹਾਈ ॥ ਚਹਯੋ ਅਖਲ ਦਿਜ ਸੀਸ ਉਤਾਰਨ ॥ ਬਰ [5]ਮੰਤ੍ਰਿਨ ਤਬ ਕੀਨ ਉਚਾਰਨ ॥ ੧੫ ॥ ਅਹੋ ਭੂਪ ਅਸ ਵਿਧ ਨਹਿੰ ਕਰੀਅਹਿ ॥ ਅਖਲ ਬਿਪ੍ਰ ਤੁਮ ਨਹਿੰ ਪਰਹਰੀਅਹਿ ॥ ਮੁੰਡਨ ਕੇਸ

---

੧ ਅਪਵਿਤ੍ਰ । ੨ ਤਮਾਕੂ । ੩ ਡੇਢ ਹਜ਼ਾਰ ਵਰ੍ਹਾ । ੪ ਸਮੂਹ ਬ੍ਰਹਮਣ ।

ਸਭਨ ਕੇ ਕੀਜਹਿ ॥ ਮਾਰਨ ਤੇ ਯਹ ਅਧਕ ਲਖੀਜਹਿ ॥ ੧੬ ॥ ਕ੍ਰਿਸ਼ਨ ਹੁਕਮ ਸੋਂ ਜਸ ਵਿਧ ਕੀਨਾ ॥ ਅਰਜਨ ਅਸ ਅਸਬਾਮੇ ਦੀਨਾ ॥ ਵਿਨਾ ਕੇਸ ਹੋਵੈਂ ਦਿਜ ਜਬੈ ॥ ਮੰਤ੍ਰ ਸਿੱਧ ਕਰ ਸਕੈਂ ਨ ਕਬੈ ॥ ੧੭ ॥ ਸੁਨ [1]ਮਹਿ ਪਤ ਕੇ ਮਨ ਮਹਿਂ ਭਾਈ ॥ ਜਿਤ ਕਿਤ ਤੇ ਦਿਜ ਅਖਲ ਮੰਗਾਈ ॥ ਨਿਜ ਬਲ ਕਰਕੈ ਸਿਰ ਮੁੰਡਵਾਏ ॥ [2]ਸਮਸ ਸਮੇਤ ਕੇਸ ਬਿਨਸਾਏ ॥ ੧੮ ॥ ਸਭ ਜਗ ਬਿਪ੍ਰ ਮੁੰਡਤ ਜਬ ਥਏ ॥ ਸੋ ਕੁਚਾਲ ਅਸ ਕਰਤੇ ਭਏ ॥ ਕਵੀਅਨ ਤੇ ਸਲੋਕ ਰਚਵਾਇ ॥ ਬਹੁ ਗ੍ਰੰਥਨ ਮਹਿਂ ਦਏ ਲਿਖਾਇ ॥ ੧੯ ॥ ਪਠਤ ਸਲੋਕ ਸੁਨਾਵਨ ਕਰੇ ॥ ਛਤ੍ਰੀ ਬੈਸ਼ਨ ਕੇ [3]ਕਚ ਹਰੇ ॥ ਸਕਲ ਲੋਗ ਹੈਂ ਪਸ਼ੂ ਸਮਾਨੇ ॥ [4]ਬਿਪ੍ਰ ਚੁਗਾਵਨ ਹਾਰ ਮਹਾਨੇ ॥ ੨੦ ॥ ਪਠਨ ਸ਼ਲੋਕ [5]ਲਸ਼ਟਕਾ ਹਤੇ ॥ ਜਿਤ ਕੋ ਚਹੈਂ ਚਲਾਵਹਿਂ ਤਿਤੇ ॥ ਸੀਸ ਮੁੰਡਾਵਨ ਪੰਥ ਬਿਥਾਰਾ ॥ਕਰਮ ਧਰਮ ਸਭ ਦੀਨ ਬਿਗਾਰਾ॥੨੧॥ ਮਹਾਂ [6]ਦੰਡ ਤੇ ਜੋ [7]ਮੁੰਡਵਾਇ॥ਮੂਢ ਮਾਨ ਅਬ ਧਰਮ ਮੁੰਡਾਇਜਗਤ ਜੂਠ ਕੀ ਸੁਨਹੁਕਹਾਨੀ ॥ ਨੇਮ ਨਾਥ ਇਕ [8]ਯਵਨ ਮਹਾਨੀ॥ ੨੨॥ ਤੁਰਕ ਸਬਲ ਤੇ ਸੋ ਚਢ ਆਯੋ॥ ਆਰਯ ਵਰਤ ਮਹਿਂ ਯੁੱਧ ਮਚਾਯੋ ॥ ਤਿਹ ਕੋ ਮਾਰ ਐਸ ਤਬ ਭਈ॥ਭਾਗਜੋ ਨਹਿਂ ਸੁਧ ਅਪਨੀ ਲਈ ॥੨੩॥ ਚਤ੍ਰਨ ਤੇ ਤਿਨ ਬੂਝਨ ਕੀਨ॥ਹਿੰਦੁਸਤਾਨ ਕਿਮ ਹੋਇ ਅਧੀਨ ॥ ਸੁਨ ਕੈ ਸਜਾਨਨ ਤਬ ਬਤਲਾਯੋ ॥ ਪੱਤ੍ਰ [9]ਤਮਾਲ ਜੁ ਹਮ ਗ੍ਰਹਿਨਾਯੋ ॥ ੨੪ ॥ ਅਚੈਂ ਘੁਟੈਂ ਜਬ ਹਿੰਦੁਸਤਾਨੀ ॥ ਨਿਸਚੈ [10]ਪ੍ਰਾਕ੍ਰਮ ਹ੍ਵੈ ਇਨ ਹਾਨੀ ॥ ਕਿਉਂਕਿ ਹਮ ਸਭ ਮਿਲ ਕਰ ਖਾਹਿਂ ॥

---

੧ ਰਾਜਾ । ੨ ਦਾਹੜੀ ਸਣੇ ਸਿਰ ਮੁੰਡ ਦਿਤੇ । ੩ ਬਾਲ । ੪ ਬ੍ਰਾਹਮਣ ਜਿਸ ਤਰ੍ਹਾਂ ਗਊਆਂ ਨੂੰ ਗਵਾਲੇ ਚੁਗਾਉਂਦੇ ਹਨ । ੫ ਸੋਟੀ । ੬ ਡੰਡ ਤੋਂ ੭ ਸਿਰ ਤੇ ਦਾੜ੍ਹੀ ਮੁੰਨਾ ਦਿਤੀ । ੮ ਮੁਸਲਮਾਨ । ੯ ਤਮਾਕੂ ਦਾ ਪਤ੍ਰ । ੧੦ ਬਲ ।

ਨਾਪਾਕੀ ਕੋ ਭੇਦ ਨ ਪਾਹਿੰ ॥ ੨੫ ॥ ਅਹੈ ਪਾਕੀਜ਼ੀ ਹਿੰਦ ਮਝਾਰੀ ॥ ਇਸ ਅਚਬੇ ਤੇ ਹੈ ਇਕਸਾਰੀ ॥ ਔ ਜੋ ਪੀਐ ਜਿਗਰ ਤਿਸ ਫੂਕੈ ॥ ਦੇਤ [1]ਵਿਧੁੰਸ [2]ਪ੍ਰਕ੍ਰਮ ਸਭਹੂੰ ਕੈ ॥੨੬ ॥ ਯਵਨ ਪਤੀ ਸੁਨਕੈ ਹਰਖਾਯੋ ॥ ਦੇਸ ਹਕੀਮਨ [3]ਅਖਲ ।ਬੁਲਾਯੋ ॥ ਕਹਯੋ ਕਿ ਹਿੰਦੁਸਤਾਨ ਸਿਧਾਵਹੁ ॥ ਤਾਮਾਕੂ ਪਰਚਾਰ ਕਰਾਵਹੁ ॥ ੨੭ ॥ ਦੇ ਬਹੁ ਦਰਬ ਅਧਕ ਬਡਿਆਈ ॥ਅਖਲ ਹਕੀਮ ਸੁ ਦੀਨ ਚਢਾਈ॥ ਆਇ ਹਿੰਦ ਮਹਿੰ ਅਸ ਪਰਚਾਰਾ ॥ [4]ਰੁਜੀ ਆਇ ਢਿਗ ਜੋ ਇਕ ਬਾਰਾ ॥ ੨੮ ॥ ਤਿਹ ਕੋ [5]ਮਿਸ ਬੂਟੀ ਗ੍ਰਹਿਨਾਵਹਿੰ ॥ ਪੁਨਹਿ [6]ਮੁਚਨ ਕਤ ਤਿਸ ਤੇ ਪਾਵਹਿੰ ॥ ਬੀਜ ਅਨਾਇ ਖੇਤ ਬੋਵਾਯੋ ॥ ਅਧਕ ਪ੍ਰਵਿਰਤ ਹਿੰਦ ਮਹਿੰ ਥਾਯੋ ॥ ੨੯ ॥ ਲਿਖਯੋ ਸਕੰਧ ਪੁਰਾਨ ਮਝਾਰਾ ॥ ਬ੍ਰਹਮਾ ਨਾਰਦ ਪ੍ਰਤੀ ਉਚਾਰਾ ॥ ਮਥਰਾ ਖੰਡ ਬਵੰਜੇ ਧਿਆਇ ॥ ਪਿਖੋ ਐਸ ਬਿਧ ਲਿਖਯੋ ਬਨਾਇ ॥ ੩੦ ॥

ਦੋਹਿਰਾ ॥ ਧੂਮ੍ਰ ਪਾਨੀਏਂ ਬਿੱਪ੍ਰ ਕੋ ਦਿਹੈ ਦਾਨ ਜੋ ਕੋਇ ॥
ਦਾਤਾ ਨਰਕੇ ਬਾਸ ਲਹਿ ਬਿਪ੍ਰ ਸੂਕ੍ਰ ਪੁਰ ਹੋਇ ॥ ੩੧ ॥
ਤਾਮਾਕੂ ਕੇ ਬਰਤਬੇ ਹ੍ਵੈ ਜਪ ਤਪ ਬ੍ਰਤਿ ਨਾਸ ॥
ਜਿਉਂ ਚਿਨਗਾਰੀ ਅਗਨ ਕੀ ਪਰਤ ਪੁਰਾਨੇ ਘਾਸ ॥੩੨॥
ਗੁਰ ਤ੍ਰੀਯ ਮਾਤਾ ਭੈਨ ਕੇ ਭੋਗਤ ਹ੍ਵੈ [7]ਅਘ ਜੋਇ ॥
ਸੋ ਤਮਾਲ ਪਾਨੀ ਲਗੈ ਯਾ ਮੈਂ ਸੰਕ ਨ ਕੋਇ ॥ ੩੩ ॥
ਚਤੁ ਬਰਨ ਛਟ ਭੇਸ ਮਹਿ ਪੀਐ ਤਮਾਕੂ ਜੋਇ ॥
ਸੋ ਚੰਡਾਲ ਕੇ [8]ਸੂਕ੍ਰ ਲਖ ਨਾਰਦ ਸੰਕ ਨ ਕੋਇ ॥ ੩੪ ॥
ਕਿਹ ਬਿਧ ਅਚੈ ਤਮਾਲ ਜੋ ਮ੍ਰਿਤਕ ਸੋਊ ਜਬ ਪਾਇ ॥
ਚਿਰੰਕਾਲ ਨਰਕਨ ਭੁਗੈ ਪੁਨਹਿ [8]ਸ੍ਵਪਚ ਤਨ ਪਾਹਿ॥੩੫॥

---

੧ ਨਾਸ । ੨ ਪਵਿਤ੍ਰ ਬਲ । ੩ ਸਮੂੰਹ । ੪ ਬੀਮਾਰ । ੫ ਬਹਾਨੇ । ੬ ਛੁਟਕਾਰਾ । ੭ ਪਾਪ । ੮ ਨੀਚ ।

ਸੁਨ ਨਾਰਦ ਬਿਨਤੀ ਭਨੀ ਹੇ ਪਿਤ ਦੀਨ ਦਯਾਲ ॥
ਕਿਹ ਤੇ ਯਹ ਉਤਪਤ ਭਯੋ ਏਤੋ ਭ੍ਰਿਸ਼ਟ ਕੁਢਾਲ ॥ ੩੬ ॥
ਸੁਨ ਕੈ ਤਬ ਬ੍ਰਹਮਾ ਕਹਯੋ ਜਬੈ ਸਹੰਸਰ ਬਾਹੂ ॥
ਯਮਦਗਨੰ ਰਿਖ ਹਤ ਕਯੋ ਕਾਮ ਧੇਨ ਸਰਬਾਹੂ ॥ ੩੭ ॥
ਲਗਯੋ ਸ੍ਰਵਨ ਮਹਿੰ ਬਾਨ ਸੋ [1]ਰੁਦ੍ਰ ਗਿਰਯੋ ਤਿਹ ਮਾਹਿ ॥
ਤਿਰ ਤੇ ਤਮਾਕੂ ਭਯੋ ਧੇਨ ਨਾਕ ਥਿਤ ਜਾਹਿ ॥ ੩੮ ॥
ਇਸ ਤੇ ਅਧਕ ਅਪਾਵਨੰ ਅਹੋ ਪੁਤ੍ਰ ਲਖ ਲੇਹੁ ॥
ਗੁਰ ਨਾਨਕ ਜਗ ਪ੍ਰਗਟ ਹੈ ਬਚ ਹੈਂ ਸਿਖ ਤਿਸ ਕੇਹੁ॥੩੯॥
ਸ੍ਰੀ ਦਸਮੇਸ ਬਖਾਨ ਹੈ ਸੁਨਹੁ ਖ਼ਾਲਸਾ ਸਾਰ ॥
ਅਬ ਇਸ ਤੇ ਸਭ ਛੂਟਯੋ ਸਗਰੋ ਪੰਥ ਹਮਾਰ ॥ ੪੦ ॥
ਔ [2]ਯਵਨਨ ਜੋ ਚਾਲ ਕੀ ਤਿਹ ਕੋ ਫਲ ਤਿਨ ਪਾਇ ॥
ਅਨਕ ਬਾਰ ਧਾਵੇ ਕੀਏ ਲੂਟਯੋ ਹਿੰਦ ਬਨਾਇ ॥ ੪੧ ॥
ਸੁਨ ਸਤਿਗੁਰ ਤੇ ਖਾਲਸਾ ਚਰਨ ਕਮਲ ਸਿਰ ਨਾਇ॥
ਧੰਨ ਧੰਨ ਗੁਰ ਧੰਨ ਹੋ ਲੀਨੋ ਪੰਥ ਬਚਾਇ ॥ ੪੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸਿਰ ਮੁੰਡਨ ਔ ਤਮਾਕੂ ਕੁਚਾਲ ਪ੍ਰਸੰਗ ਬਰਨਨੰ ਨਾਮ ਇਕਹੱਤ੍ਰਮੋਂ ਮੰਦਰਹਿ ॥ ੭੧ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਥਿਰੇ ਦੀਵਾਨ ਮਝਾਰ ॥
ਸਭ ਸਿੰਘਨ ਕਰ ਜੋਰ ਕੈ ਬਿਨਤੀ ਕੀਨ ਉਚਾਰ ॥ ੧ ॥

ਚੌਪਈ ॥ ਹੇ ਪ੍ਰਭ ਗੁਰ ਨਾਨਕ ਸੁਖ ਸਾਰੇ ॥ ਗ੍ਰਹਿਨ ਸਮੇਂ ਕੁਰਖੇਤ੍ਰ ਮਝਾਰੇ ॥ ਦਰਸ਼ਨ ਦੇਕੈ ਲੀਲ੍ਹਾ ਕੀਨ ॥ ਸੋ ਥਲ ਅਤ ਪਾਵਨ ਹਮ ਲੀਨ ॥ ੨ ॥ ਅਬਹਿ ਗ੍ਰਹਿਨ ਸੂਰਜ ਕੋ ਆਯੋ ॥ ਜੇ [3]ਅਰਜ਼ੀ ਰਾਵਰ ਮਨ ਭਾਯੋ ॥ ਤੌ ਕਿਰਪਾ ਕਰ ਚਲਹੁ ਤਿਥਾਇੰ ॥

[1] ਲਹੂ । [2] ਮੁਸਲਮਾਨ । [3] ਜੇ ਸਾਡੀ ਬਿਨਤੀ ਆਪ ਦੇ ਮਨ ਵਿਚ ਚੰਗੀ ਲਗੇ ।

ਮੇਲਾ ਪਿਖ ਗੁਰ ਥਲ ਦਰਸਾਇੰ ॥ ੩ ॥ ਸੁਨ ਸਿੰਘਨ ਆਸੈ ਗੁਰ ਪੂਰੇ ॥ ਸ੍ਰੀ ਮੁਖ ਤੇ ਭਨ ਬਚਨਨ ਰੂਰੇ ॥ ਮੈਂ ਹੋਂ ਸਿੰਘਨ ਸਦਾ ਅਧੀਨਾ ॥ ਚਢੋ ਤਿਆਰ ਹ੍ਵੈ ਬਿਲੰਬ ਬਿਹੀਨਾ ॥ ੪ ॥ ਅਸ ਕਹਿ ਰਣਜੀਤੰ ਬਜਵਾਯੋ ॥ ਦਲ ਸਿੰਗਾਰਹਿ ਜ਼ੀਨ ਪਵਾਯੋ ॥ ਭਏ ਅਰੂਢਨ ਸ੍ਰੀ ਗੁਨ ਖਾਨਾ ॥ [1]ਅਰਧ ਸਹੰਸ੍ਰ ਸੰਗ ਸਿੰਘ ਸਜਾਨਾ ॥ ਚਢੈ ਅਨੰਦ ਪੁਰ ਤੇ ਹਰਖਾਏ ॥ ਪ੍ਰਵਸੇ [2]ਥਾਨੇਸ੍ਵਰ ਮਹਿੰ ਜਾਏ ॥ ਪਸਚਮ ਦਿਸ ਤੀਰਥ ਕੀ ਬਾਹੀ॥ਸਿਵਰ ਕਰਯੋ ਸ੍ਰੀ ਗੁਰੁ ਸੁਖਦਾਹੀ ॥ ੬ ॥ ਅੰਮ੍ਰਿਤ ਕਾਲ ਦਿਵਾਨ ਸਜਾਯੋ ॥ ਹੁਵੈ ਕੀਰਤਨ ਸਭ ਸੁਨ ਪਾਯੋ ॥ ਧਾਇ ਧਾਇ ਆਵਤ ਦਰਸਾਵੈਂ ॥ ੭ ॥ ਮਨੋ ਕਾਮਨਾ ਗੁਰ ਤੇ ਪਾਵੈਂ ॥ ਸੁਜਸ ਸਤਿਗੁਰੂ ਅਧਕ ਅਲਾਵੈਂ ॥ ਚਲੈ ਗੁਰੂ ਕੀ ਦੇਗ ਅਤੋਟਾ ॥ ਚਾਰ ਬਰਨ ਖਟ ਦਰਸ਼ਨ ਕੋਟਾ ॥ ੮ ॥ ਅਚਹਿੰ ਸਤਿਗੁਰੂ ਉਪਮ ਉਚਾਰਹਿੰ ॥ ਗੁਰ ਨਾਨਕ ਦਸਮੇਂ ਅਵਤਾਰਹਿ ॥ ਪੁਨਹਿ ਗ੍ਰਹਿਨ ਲਾਗਯੋ ਜਿਹ ਕਾਲਾ ॥ ਤਬ ਸਤਿਗੁਰ ਕੀਨਸ ਅਸ ਢਾਲਾ ॥ ੯ ॥ [3]ਬੇਸਰ ਤਾਤ ਸ਼ਿੰਗਾਰ ਬਨਾਯੋ ॥ ਸਵਾ ਸਹੰਸ੍ਰ ਸਾਜ ਤਿਹ ਲਾਯੋ ॥ ਕਹਯੋ ਕਿ ਜੋ ਲਹਿ ਦਾਨ ਹਮਾਰਾ ॥ ਭਿੱਛਕ ਹੋਇ ਸੋ [4]ਬਿਪ੍ਰ ਹਮਾਰਾ ॥ ੧੦ ॥ ਪਿਖ ਸੁਨ ਅਚਰਜ ਭਈ ਲੁਕਾਈ ॥ ਪ੍ਰਿਥਮ ਆਇ ਨਾਨਕ ਸੁਖਦਾਈ ॥ ਤਿਨ੍ਹ ਗ੍ਰਹਿਨ ਕੇ ਕਾਲ ਮਝਾਰਾ ॥ [6]ਆਮਿਖ ਦੇਖ ਚਢਾਇ ਦਿਖਾਰਾ ॥ ੧੧॥ ਇਨਹੁ ਅਬੈ [7]ਗਰਧਪ ਸਿੰਗਾਰਾ ॥ ਲੀਲ੍ਹਾ ਨਾਹਿੰ ਇਨਹੁੰ ਕਛ ਪਾਰਾ ॥ ਪੰਡਾ ਮਨੀ ਰਾਮ ਤਿਹ ਕਾਲਾ ॥ ਗੁਰ ਮਹਿਮਾ ਜੋ ਲਖਤ ਬਿਸਾਲਾ ॥ ੧੨ ॥ ਆਇ ਬੰਦ ਕਰ ਗੁਰ ਪਗ ਪਰਯੋ ॥ ਨਿੰਮ੍ਰਤ ਹ੍ਵੈ ਬਚ ਐਸੇ ਰਰਯੋ ॥ ਹੇ ਸਤਿਗੁਰ ਸਭ ਐਸੇ [8]ਰਰੈਂ ॥ ਗੁਰੂ ਦਾਨ ਗਰਧਪ

---

੧ ਪੰਜ ਸੌ। ੨ ਕੁਰਖੇਤ੍ਰ। ੩ ਖਚਰ। ੪ ਬ੍ਰਾਹਮਣ।
੬ ਮਾਸ। ੭ ਖੋਤੇ ਨੂੰ। ੮ ਪੰਡਤ ਕਹਿੰਦੇ ਹਨ।।

ਕੇ ਕਰੈਂ ॥ ੧੩ ॥ ਇਹੁ ਸਭ ਭੂਲੇ ਐਸ ਅਲਾਵਹਿੰ ॥ ਰਾਵਰ ਭੇਦ ਨਾਹਿੰ ਕੋ ਪਾਵਹਿੰ ॥ ਪ੍ਰਿਥਮ ਗੁਰੂ ਆਮਿਖ ਦਿਖਰਾਇ ॥ ਪੁਨ ਸਭ ਕੋ [1]ਪਾਇਸ ਅਚਵਾਇ ॥ ੧੪ ॥ ਤੈਸੇ ਰਾਵਰ ਖੇਲ ਰਚਾਯੋ ॥ ਅਹੈ [2]ਧੇਨ ਗਰਧਪ ਦਿਖਰਾਯੋ ॥ ਤੌ ਕਰਨਾ ਤੇ ਭ੍ਰਮੈਂ ਨ ਕੈਸੇ ॥ ਦੇਹੁ ਦਾਨ ਅਬ ਰਚਯੋ ਜੈਸੇ ॥੧੫॥ ਸੁਨ ਸ੍ਰੀ ਸਤਿਗੁਰ ਬਹੁ ਹਰਖਾਇ ॥ ਮਨੀ ਰਾਮ ਪਰ ਕਰਨਾ ਛਾਇ ॥ ਕ੍ਰਿਪਾ ਦ੍ਰਿਸ਼ਟ ਕਰ ਧੇਨ ਬਨਾਈ॥ ਇਕ ਹੈ ਅਪਰ ਸਿੰਗਾਰ ਲਗਾਈ ॥ ੧੬ ॥ ਦੀਨ ਦਾਨ ਦਿਜ ਕੋ ਤਿਹ ਕਾਲਾ ॥ [3]ਜੁਗ ਸਹੰਸ੍ਰ ਧਨ ਦੀਨਸ ਨਾਲਾ ॥ ਪੰਡਤ ਜੀ ਕੋ ਕੀਨ ਨਿਹਾਲ ॥ ਲੇ ਹਰਖਯੋ ਦੇ ਅਸਿਖ ਬਿਸਾਲ ॥ ੧੭ ॥

ਦੋਹਿਰਾ ॥ ਰਾਮ ਨਾਥ ਜੋਗੀ ਹੁਤੇ ਜਿਹੁ ਸੰਗ ਅਧਕ ਜਮਾਤ ॥
ਧਨਰ ਬਾਨ ਬਿੱਦਯਾ ਬਿਖੈ ਜੋ ਥੋ ਬਹੁ [4]ਬਖਯਾਤ ॥ ੧੮ ॥

ਚੌਪਈ ॥ ਆਇ ਗੁਰਹਿ ਆਦੇਸ ਉਚਾਰੇ ॥ ਸ੍ਰੀ ਗੁਰ ਆਦਰ ਦੀਨ ਬਠਾਰੇ ॥ ਕਹਯੋ ਨਾਥ ਜੀ ਆਪ ਉਚਾਰਨ॥ ਆਵਨ ਭਾ ਕਹੀਅਹਿ ਕਿਹ ਕਾਰਨ ॥ ੧੯ ॥ ਸੁਨਤ ਨਾਥ ਕਰ ਜੋਰ ਉਚਾਰਾ ॥ ਸਤਿਗੁਰ ਸੁਨਯੋਂ ਸੁਜਸ ਤਿਹਾਰਾ॥ ਧਨਸ਼ ਬਾਨ ਬਿੱਦਯਾ ਅਧਕਾਈ ॥ ਸੋ ਕਿਰਪਾ ਕਰ ਦੇਹੁ ਦਿਖਾਈ ॥ ੨੦ ॥ ਸੁਨ ਸਤਿਗੁਰ ਸਰ ਗੁਨ ਪਰ ਧਰ ਕੈ ॥ [5]ਐਂਚ ਧਨਸ਼ ਛੋਰਯੋ ਬਲ ਕਰ ਕੇ ॥ ਕਿਲਾ ਮੁਗਲ ਕੋ ਹੁਤੇ ਸੁ ਕੋਸ਼ ॥ ਤਿਸ ਕੀ ਦਿਸ ਮਾਰਯੋ ਸੋ ਜੋਸ਼ ॥ ੨੧ ॥ [6]ਸਿਖਰ ਦੁਰਗ ਕੇ ਜਬਹੂ ਗਯੋ ॥ ਜੋਗੀ ਦੇਖਤ ਬੋਲਤ ਭਯੋ ॥ ਬਿੱਦਯਾ ਧਨ ਜਸ ਤੋਹਿ ਕਮਾਈ ॥ ਕੋਇ ਨ ਕਰ ਸਕ ਹੈ ਜਗ ਮਾਈ ॥ ੨੨ ॥ ਤ੍ਰੇਤੇ [7]ਮਹਿੰ ਰਘਬਰ ਕੀ ਸੁਨੀ ॥ ਦ੍ਵਾਪੁਰ ਬਿਖੈ ਅਰਜਨਹਿੰ ਗੁਨੀ ॥ ਮੋਹਿ ਭਯੋ ਅਬ ਦ੍ਰਿੜ੍ਹ

---

੧ ਖੀਰ । ੨ ਗਊ । ੩ ਦੋ ਹਜ਼ਾਰ । ੪ ਪ੍ਰਗਟ । ੫ ਖਿਚ ਕੇ ।
੬ ਕਿਲੇ ਦੀ ਸਿਰੇ ਤੇ । ੭ ਸ੍ਰੀ ਰਾਮ ਚੰਦ ਜੀ ।

[1]ਨਿਸਚਾਸ ॥ ਹੁਇ ਤੁਮ ਹਾਥ ਤੁਰਕ ਗਨ ਨਾਸ ॥ ੨੩ ॥ ਹੇ ਅਕਾਲ ਕੇ ਪੁੱਤ੍ਰ ਅਪਾਰਾ ॥ [2]ਬੁਰਕਾ ਪੰਚਾਨਨ ਤਨ ਧਾਰਾ ॥ ਕਰਨੀ ਸਿੱਧਹੁੰ ਕੀ ਸੁਭ ਧਾਰੀ ॥ ਤੁਮਰੀ ਅਦਭੁਤ ਬਾਤ ਨਿਹਾਰੀ ॥ ੨੪ ॥ ਅਸ ਬਿਧ ਬਹੁ ਮੁਖ ਉਪਮ ਉਚਾਰੀ ॥ ਕਰ ਪ੍ਰਣਾਮ ਕੋ ਗਯੋ ਪਧਾਰੀ ॥ ਸ੍ਰੀ ਸਤਿਗੁਰ ਤਬ ਕੀਨ ਤਿਆਰੀ ॥ ਚਢੇ [3]ਹਯਨ ਧੌਂਸੇ ਧੁੰਕਾਰੀ ॥ ੨੫ ॥

ਦੋਹਿਰਾ ॥ ਆਵਲ ਖੇੜੀ ਨਗਰ ਢਿਗ ਆਏ ਗੁਰ ਗੁਨ ਖਾਨ ॥
ਇਕ ਮਾਈ ਸਤਿਗੁਰ ਪਿਖੇ ਕੀਨਸ ਭਾਵ ਮਹਾਨ ॥ ੨੬ ॥

ਚੌਪਈ ॥ ਕਰ ਬਿਨਤੀ ਸਤਿਗੁਰ ਉਤਰਾਇ ॥ ਅਧਕ ਭਾਵ ਧਰ [4]ਦੁਗਧ ਛਕਾਇ ॥ ਸਭ ਬਿਧ ਕੀ ਸੇਵਾ ਪੁਨ ਕੀਨੀ ॥ ਸਤਿਗੁਰ ਕੀ ਬਹੁ ਖੁਸ਼ੀ ਸੁ ਲੀਨੀ ॥ ੨੭ ॥ ਤਿਹ ਤੇ ਚਲ ਗੁਰ ਢਿਗ ਚਮਕੌਰ ॥ ਸਿਵਰ ਕੀਨ ਪਿਖ ਕੈ ਸੁਠ ਠੌਰ ॥ ਇਤ ਪਹਾਰੀਅਨ ਸੁਨਹੁ ਕਹਾਨੀ ॥ ਕਰੈਂ ਗੁਰੂ ਸ਼ਨ ਬੈਰ ਮਹਾਨੀ ॥ ੨੮ ॥ ਜਬ ਕੇ ਗੁਰ ਕੁਰਛੇਤ੍ਰ ਸਿਧਾਇ ॥ ਤਬ ਕੇ ਤਕੈਂ ਅਨੇਕ ਸੁ ਦਾਇ ॥ [5]ਲੌ ਤੁਰ ਕੇ ਦ੍ਵੈ ਤਬ [6]ਉਮਰਾਇ ॥ ਦਿਹਲੀ ਕੋ ਮਗ ਜਾਤ ਸਿਧਾਇ ॥ ੨੯ ॥ ਸਸ ਭੀਮੇ ਚੰਦ ਆਦਿ ਹੰਡੂਰੀ ॥ ਸਭ ਕੇ ਸੰਗ ਗਨੀ ਬਿਧ ਰੂਰੀ ॥ ਨਿਜ ਬਕੀਲ ਤਬ ਦੀਨ ਪਠਾਇ ॥ [7]ਦਸ ਸਹੰਸ੍ਰ ਧਨ ਦੇ ਸਿਖ ਰਾਇ ॥ ੩੦ ॥ ਆਇ ਬਕੀਲ ਸੰਗ ਤਿਨ ਮਿਲਯੋ ॥ ਦੇ ਧਨ ਭੂਪਨ ਦਿਸ ਤੇ ਗਿਲਯੋ ॥ ਕਹਯੋ ਕਿ ਗੁਰ ਅਬ ਹੈਂ ਚਮਕੌਰ ॥ ਨਾਹਿੰ [8]ਦੁਰਗ ਅਹਿ ਨੀਕੀ ਠੌਰ ॥ ੩੧ ॥ ਮਾਰਹੁ ਕੈ ਗਹਿ ਕੈ ਲੈ ਜਾਹੋ ॥ ਧਨ ਔ ਮਾਨ ਸ਼ਾਹਿ ਤੇ ਪਾਹੋ ॥ ਸੈਦਾ ਬੇਗ

---

੧ ਯਕੀਨ ਹੈ ਨਿਸਚਾ ਆਸ ਯਕੀਨ ਹੈ। ੨ ਸ਼ੇਰ ਦਾ ਬੁਰਕਾ। ੩ ਘੋੜੇ ਪਰ। ੪ ਦੁਧ। ੫ ਲਾਹੌਰ। ੬ ਵਜ਼ੀਰ। ੭ ਦਸ ਹਜ਼ਾਰ। ੮ ਕਿਲ੍ਹਾ।

ਏਕ ਕੋ ਨਾਊ ॥ ਅਲਫ ਖਾਨ ਦੂਸਰ ਉਮਰਾਊ ॥ ੩੨ ॥ ਪੰਜ ਹਜ਼ਾਰੀ ਪੰਜ ਹਜ਼ਾਰੀ ॥ ਧਨ ਲਾਲਚ ਤੇ ਭਏ ਤਿਆਰੀ ॥ [1]ਸ਼ੱਤਦ੍ਰਵ ਉਲਘ ਆਇ ਦਲ ਸਾਰਾ ॥ ਭੇਦ ਸੂੰਹੇਂ ਤੇ ਸੁਨ ਤਿਹ ਬਾਰਾ ॥ ੩੩ ॥ ਤਤ ਛਿਨ ਸਤਿਗੁਰ ਹੁਕਮ ਉਚਾਰਾ ॥ ਬਾਜ ਉਠਯੋ ਰਣਜੀਤ ਨਗਾਰਾ ॥ ਸਿੰਘਨ ਬਿਖੈ ਬੀਰ ਰਸ ਜਾਗਾ ॥ ਸਾਵਧਾਨ ਹ੍ਵੈ ਰੋਕਯੋ ਆਗਾ ॥ ੩੪ ॥ ਦਲ ਮੁਕਾਬਲੇ ਦੋਨਹੁੰ ਢੋਏ ॥ ਛੁਟੀ ਬੰਦੂਕ ਤੜਾਕੇ ਹੋਏ ॥ ਗੁਰ ਬਲ ਪਾਇ ਸਿੰਘ ਅਸ ਗਰਜੇ ॥ ਤੁਰਕ ਸਯਾਰਨ ਕੇ ਸਮ ਤਰਜੇ ॥ ੩੫ ॥ ਸੈਦਾ ਬੇਗ ਜੋਊ ਉਮਰਾਵੂ ॥ ਸੁਨਯੋਂ ਹੁਤੋ ਗੁਰ ਬਲੀ ਸੁਭਾਵੂ ॥ ਪਿਖਯੋ ਤੈਸ ਰਣ ਮੈਂ ਅਬ ਆਇ ॥ ਜਗੇ ਭਾਗ ਤਿਹ ਤੇ ਅਧਕਾਇ ॥ ੩੬ ॥ ਬੁੱਧੀ ਐਸ ਫੁਰੀ ਤਿਹ ਆਈ ॥ ਪਰੌਂ ਸ਼ਰਨ ਸਤਿਗੁਰ ਸੁਖਦਾਈ ॥ ਜੋ ਨਿਜ ਕਹਿਨੇ ਮਹਿੰ ਦਰਸਾਇ ॥ ੩੬ ॥ ਸੋ ਸੂਰੇ ਨਿਜ ਸੰਗ ਲਵਾਇ ॥ ੩੭ ॥ ਹ੍ਵੈ ਸਿੰਘਨ ਦਿਸ [2]ਠਟੀ ਲਰਾਈ ॥ਹਤੇ ਤੁਰਕ ਦਲ ਕੋ ਅਧਕਾਈ॥ ਅਲਫ ਖਾਨ ਪਿਖ ਮਨ ਘਬਰਾਯੋ ॥ ਭਾਜ ਖਾਇਕੇ ਗਯੋ ਪਲਾਯੋ ॥ ੩੮ ॥ ਸੈਦਾ ਬੇਗ ਤਬੈ ਹਰਖਾਇ ॥ ਉਤਰਯੋ ਹੈ ਤੇ ਬਿਲਮ ਬਿਲਾਇ ॥ ਆਇ ਸਤਿਗੁਰੂ ਚਰਨਨ ਪਰਯੋ ॥ ਕ੍ਰਿਪਾ ਦ੍ਰਿਸ਼ਟ ਤੇ ਗੁਰੂ ਨਿਹਰਯੋ ॥ ੩੯॥ ਤਤ ਛਿਨ ਆਤਮ ਸੁਧ ਹ੍ਵੈ ਆਈ ॥ ਜਨਮ ਮਰਨ ਕੋ ਦੋਖ ਮਿਟਾਈ ॥ ਬਹੁ ਬਿਧ ਉਸਤਤ ਗੁਰੂ ਉਚਾਰੀ ॥ ਪ੍ਰਭ ਜੀ ਹੌਂ ਸਦਕੇ ਹੌਂ ਵਾਰੀ ॥੪੦॥ ਕ੍ਰਿਪਾ ਦ੍ਰਿਸ਼ਟ ਕਰ ਮੋਹਿ ਬਚਾਯੋ॥ ਸਦਾ ਰਾਖ ਅਬ ਚਰਨਨ ਮਾਯੋ ॥ ਸ੍ਰੀ ਸਤਿਗੁਰ ਧੀਰਜ ਬਹੁ ਦੀਨ॥ ਸੈਦਾ ਬੇਗ ਸੰਗ ਤਬ ਲੀਨ ॥ ੪੧ ॥ [3]ਬੰਬ ਬਜਾਵਤ ਤਬ ਚਲ ਪਰੇ ॥ ਆਇ ਅਨੰਦ ਪੁਰੀ ਮਹਿੰ ਬਰੇ ॥ ਮਿਲੇ ਆਨ

---

੧ ਸਤਲੁਜ। ੨ ਬਨਾਈ। ੩ ਨਗਾਰੇ।

ਕਰ ਸਾਹਿਬ ਜ਼ਾਦੇ ॥ ਅਪਰ ਲੋਗ ਗਨ ਮਿਲ [1]ਅਹਿਲਾਦੇ ॥੪੨॥ ਜੰਗ ਜੀਤਏ ਸੁਨੀ ਕਹਾਨੀ ॥ ਬਸਨ ਲਗੇ ਸਤਿਗੁਰ ਗੁਨ ਖਾਨੀ ॥ ਸੈਦਾ ਬੇਗ ਰਹਯੋ ਗੁਰ ਪਾਸਾ ॥ ਸਿੰਘਨ ਭੇਦ ਬਤਾਯੋ ਰਾਸਾ॥੪੩॥ ਜਬਾ ਪਹਾਰਿਨ ਕਰੀ ਖੁਟਾਈ ॥ ਦਸ ਸਹੰਸ੍ਰ ਧਨ ਦੇ ਮੁਹ ਤਾਈ ॥ ਚਾੜ੍ਹ ਗੁਰੂ ਪੈ ਹਮੈਂ ਲਿਆਇ ॥ ਮੇਹਰ ਕੀਨ ਹਮ ਪੈ ਸੁਖਦਾਇ ॥ ੪੪ ॥ ਜਿਹ ਤੇ ਸਤਿਗੁਰ ਸਰਨੀ ਆਯੋ ॥ ਜਨਮ ਰੁ ਮਰਨੇ ਕਸ਼ਟ ਮਿਟਾਯੋ ॥ ਸੁਨ ਕੈ ਸਿੰਘ ਤਿਨਹੁੰ ਖੁਟਿਆਈ ॥ ਮਨ ਮਹੁੰ ਅਤਸਹਿ ਰੋਸ ਚਢਾਈ ॥ ੪੫ ॥ ਨਿੱਤ ਨਹੱਕ ਯਹ ਦ੍ਵੈਸ਼ ਕਮਾਵਹਿੰ ॥ ਆਪ ਲਰੈਂ ਤੁਰਕਨ ਲਰਵਾਵਹਿੰ ॥ ਹਮ ਤੌ ਪ੍ਰਿਥਮ ਜੁੱਧ ਕੋ ਚੈਹੈਂ ॥ ਸੁਖ ਸੋਂ ਬਸਨ ਨ ਇਨ ਕੋ ਦੈਹੈਂ ॥ ੪੬ ॥ ਅਸ [2]ਮਸਲਤ ਸਭ ਸਿੰਘਨ ਕੀਨ ॥ ਜਿਨ ਭੂਪਨ ਕੀ ਦੁਸ਼ਟੀ ਚੀਨ ॥ ਨਿਤ ਪ੍ਰਤਿ ਤਿਸੂ ਦੇਸ ਮਹੁੰ ਜਾਹਿ ॥ ਅੜੈ ਸੁ ਝੜੈ ਅਖੇਰ ਕਰਾਹਿ ॥ ੪੭ ॥ ਸੁਨ ਸੁਨ ਭੂਪ ਅਧਕ ਦੁਖ ਪਾਵਹਿੰ ॥ ਪੈ ਸਿੰਘਨ ਪੈ ਬਸ ਨ ਬਸਾਵਹਿੰ ॥ ਅਸ ਬਿਧ ਸਿੰਘਨ ਧੂਮ ਮਚਾਈ ॥ ਦਿਹੈਂ ਕਰਨ ਫਲ ਦੁਸ਼ਟਨ ਤਾਈ ॥ ੪੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਕੁਰੁਖੇਤ੍ਰ ਔ ਸੈਦਾ ਬੇਗ ਪ੍ਰਸੰਗ ਬਰਨਨੰ ਨਾਮ ਬਟੱਤ੍ਰਮੋਂ ਮੰਦਰਹਿ ॥ ੭੨ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਬੈਠੇ ਸਭਾ ਲਗਾਇ ॥ ਦਹ ਦਿਸ ਸਿਖ ਆ ਦਰਸ ਕੈ [3]ਮਨ ਬੰਛਤ ਫਲ ਪਾਇ ॥ ੧ ॥

ਚੌਪਈ ॥ ਇਕ ਦਿਜ ਦੀਨ ਦੁਖੀ ਚਲ ਆਯੋ ॥ ਰੋਦਤ ਊਚੇ ਬਾਕ ਸੁਨਾਯੋ ॥ ਹੇ ਪ੍ਰਭ ਹਿੰਦ ਧਰਮ ਕੀ ਧੁਜਾ ॥ ਦੀਨ ਦਯਾਲ ਦੀਰਘ ਬਲ ਭੁਜਾ ॥ ੨ ॥ ਤ੍ਰਾਹਿ ਤ੍ਰਾਹਿ ਮਹਿੰ ਸਰਨ ਤਿਹਾਰੀ ॥ ਰਾਖਹੁ ਲਾਜ ਦੁਖੀ ਮਹਿੰ ਭਾਰੀ ॥ ਸੁਨ ਦਯਾਲ ਦਿਜ

---

੧ ਪ੍ਰਸੰਨ ਹੋਕੇ । ੨ ਸਲਾਹ । ੩ ਮਨ ਇਛਤ ।

ਨਿਕਟ ਬੁਲਾਯੋ ॥ ਹਾਥ ਜੋਰ ਗੁਰ ਸਨਮੁਖ ਆਯੋ ॥ ੩ ॥ ਕਹਯੋ ਪ੍ਰਭੂ ਕਿਮ ਦੁਖ ਤੁਮ ਲਯੋ ॥ ਹਾਥ ਬੰਦ ਅਸ ਟੇਰਤ ਭਯੋ ॥ ਹੇ ਪ੍ਰਭ ਮਹਿੰ ਦਿਜ ਪੁਰ ਹੁਸ਼ਿਆਰਾ ॥ ਦੇਵੀ ਦਾਸ ਹੈ ਨਾਮ ਹਮਾਰਾ ॥ ੪ ॥ ਪੁਰ ਵਿੰਗੇ ਤੇ ਲੇ ਮੁਕਲਾਵਾ ॥ਬਸੀ ਨਿਕਟ ਜਬ ਮੈਂ ਚਲ ਆਵਾ॥ ਤਹਿੰ ਕੋ ਜ਼ਾਬਰ ਖਾਂ ਸਰਦਾਰਾ ॥ ਛੀਨ ਲੀਨ ਮੋਰੀ [1]ਸੁਠ ਦਾਰਾ ॥ ੫ ॥ ਮੈਂ ਜਬ ਕੀਨੀ ਊਚ ਪੁਕਾਰਾ ॥ ਨਰ ਤੇ ਗਹਿਵਾਯੋ ਬਹੁ ਮਾਰਾ ॥ ਤਿਸ ਹਿਤ ਮੈਂ ਬਹੁਤਨ ਢਿਗ ਗਯੋ ॥ ਤੁਰਕ ਜਹਾਂ ਕਹਿ ਧਨ ਤਿਨ ਦਯੋ ॥ ੬ ॥ ਕਾਜੀ ਕੋਟਵਾਰ ਅਰ ਸੂਬਾ ॥ ਕਿਸੇ ਨ ਸੁਨੀ ਜਾਤ ਮੈਂ ਡੂਬਾ ॥ ਪੁਨਹਿੰ ਹਿੰਦ ਜੋ ਭੂਪ ਪਹਾਰੀ ॥ ਗਯੋ ਤਿਨਹੁ ਢਿਗ ਕੀਨ ਪੁਕਾਰੀ ॥ ੭ ॥ ਸੋ ਤੋ ਅਪਨ [2]ਤਨੂਜਾ ਦੇਵੈਂ ॥ ਹਮ ਕੌ ਤਿਨ ਤੇ ਕਸ ਲੈ ਦੇਵੈਂ ॥ ਧਰਮ ਰਾਖਬੇ ਹਿਤ ਅਵਤਾਰਾ ॥ ਆਇ ਗਜੋ ਅਬ [3]ਰਾਵਰ ਦ੍ਵਾਰਾ ॥ ੮ ॥ ਸ੍ਰੀ ਪ੍ਰਭ ਕੈ ਅਬ [4]ਤ੍ਰਿਯ ਕੋ ਪਾਊਂ ॥ ਨਤ ਮੈਂ ਦ੍ਵਾਰ ਅਗਨ ਜਲ ਜਾਊਂ ॥ ਜੀਵਨ ਧਰਮ ਨਹੀਂ ਅਬ ਮੇਰਾ ॥ ਤੁਮ ਬਿਨ ਜਤਨ ਨਹੀਂ ਕੋ ਹੇਰਾ ॥ ੯ ॥ ਸੁਨ ਕਲਗੀਧਰ ਧੀਰਜ ਦੀਨ ॥ [5]ਜਰਹੁ ਨ ਦੁਖ ਚਿੰਤਾ ਕਰ ਹੀਨ ॥ ਕਰੈਂ ਜਤਨ ਤਵ ਦਾਰਾ ਹੇਤ ॥ ਜਿਉਂ ਕਿਉਂ ਕਰ ਲੈ ਦੇਹਿੰ [6]ਨਿਕੇਤ ॥ ੧੦ ॥ ਤਿਸ ਛਿਨ ਪੁੱਤ੍ਰ ਬਿਸਾਲ ਬੁਲਾਯੋ ॥ ਸੁਨਤ ਹੁਕਮ ਕੋ ਪਿਤ ਢਿਗ ਆਯੋ ॥ [7]ਤਰਨ ਅਵਸਥਾ ਜਿਸ ਤਨ ਸੋਹੈ ॥ ਅਧਕ ਸੁ ਅਭਮਨ ਤੇ ਮਨ ਮੋਹੈ ॥ ੧੧ ॥ [8]ਖੜਗ [9]ਸਿਪਰ ਜਿਹ ਅੰਗ ਲਗਾਏ ।, ਪਿਤ ਕੇ ਗੁਨ ਜਿਹ ਮਹਿੰ ਦਮਕਾਏ ॥ ਆਇ ਤਾਤ ਕੋ ਕਰਕੇ ਨਮੋਂ ॥ ਕਰ ਜੋਰਤ ਠਾਂਢੋਂ ਤਿਹ ਸਮੋਂ ॥ ੧੨ ॥ ਪਿਖ ਸਪੂਤ

---

੧ ਸੁੰਦਰ ਇਸਤ੍ਰੀ । ੨ ਲੜਕੀਆਂ । ੩ ਆਪ ਜੀ ਦੇ ਦਵਾਰੇ ਆਇਆ ਹੈ । ੪ ਇਸਤ੍ਰੀ । ੫ ਸੜਨਾ । ੬ ਘਰ । ੭ ਜਵਾਨ ਅਵਸਥਾ । ੮ ਤਲਵਾਰ । ੯ ਢਾਲ ।

ਕੋ ਹੁਕਮ ਬਖਾਨਾ ॥ ਲੇਹੁ ਸਿੰਘ ਸੰਗ ਕਰਹੁ ਪਿਆਨਾ ॥ ਦਿਜ ਤ੍ਰਿਯ ਸੈ ਜ਼ਾਬਰ ਗਹਿ ਲਿਆਵਹੁ ॥ ਜਾਹੁ ਸਪੁੱਤ੍ਰ ਬਿਲਮ ਨਹਿੰ ਲਾਵਹੁ ॥ ੧੩ ॥ ਪਿਤਾ ਹੁਕਮ ਕੌ ਸੁਨ ਪਦ ਬੰਦੇ ॥ ਤੁਰਤ ਤਿਆਰ ਹੁਇ ਰਿਦੈ ਅਨੰਦੇ ॥ ਸੌ ਅਸਵਾਰ ਸਿੰਘ ਚਢ ਚਾਲੇ ॥ ਸ਼ਸਤ੍ਰ [1]ਅਸਤ੍ਰ ਸਭਹਨ ਸੰਭਾਲੇ ॥ ੧੪ ॥ ਦੁਹਿ ਘਟਕਾ ਬੇ ਦਿਵਸ ਰਹਾਯੋ ॥ ਸਤਦ੍ਰਵ ਜਲ ਭੇ ਪਾਰ ਤਦਾਯੋ ॥ ਇਕ ਦਮ ਬਸੀ ਪਹੂਚੇ ਜਾਇ ॥ ਅਖਲ ਤੁਰਕ [2]ਸੁਪਤੇ ਤਬ ਪਾਇ ॥ ੧੫ ॥ ਜਾਇ ਅਚਾਨਕ ਘੇਰੋ ਪਾਯੋ ॥ ਅਖਲ ਖਾਨ ਪਿਖ ਮਨ ਘਬਰਾਯੋ ॥ ਕਿਤਕ ਦੁਰੇ ਬੂਝਨ ਲਾਗੇ ॥ ਕੇਚਤ ਦਾਵ ਪਾਇ ਕਰ ਭਾਗੇ ॥ ੧੬ ॥ ਕੇਚਤ ਕਹਯੋ ਨ ਦੋਸ ਹਮਾਰੋ ॥ ਦੋਖੀ ਤਜੋ ਗਹੋ ਕੈ ਮਾਰੋ ॥ ਕਿਸੂ ਨ ਆਗੇ ਸ਼ਸਤ੍ਰ ਉਠਾਯਹੁ ॥ ਗਹਯੋ ਪਠਾਨ ਸੁ ਬੰਦ ਰਲਾਯਹੁ ॥ ੧੭ ॥ [3]ਦਿਜਨੀ ਕੋ ਇਕ [4]ਤੁਰਗ ਚਢਾਇ ॥ ਗਮਨੇ ਸ੍ਰੀ ਅਕਾਲ ਸਤਿ ਗਾਇ ॥ ਜਿਸ ਮਗ ਗਏ ਤਿਸੀ ਮਗ ਆਏ ॥ ਕਿਤਕ ਚਢੇ ਦਿਨ ਪੁਰ ਨਿਯਰਾਇ ॥ ੧੮ ॥ ਸਤਿਗੁਰ ਸਭਾ ਲਗੀ ਜਿਹ ਥਾਇ ॥ ਲੇ ਦੋਨਹੁ ਕੌ ਤਤ ਛਿਨ ਆਇ ॥ ਵਾਹਿਗੁਰੂ ਜੀ ਕੀ ਕਹਿ ਫਤੇ ॥ ਸਭ ਕੇ ਭਯੋ ਹਰਫ ਉਰ ਅਤੇ ॥ ੧੯ ॥ ਦੋਨਹੁ ਕੋ ਤਬ ਕੀਨ ਹਜੂਰੇ ॥ [5]ਦਿਜਨੀ ਦੇ ਦਿਜ ਕਰ ਗੁਰ ਪੂਰੇ ॥ ਹਰਖਤ ਅਤ ਆਸਿਖ ਬਹੁ ਦੀਨ ॥ ਚਰਨ ਬੰਦ ਕੈ ਪਯਾਨੋ ਕੀਨ ॥ ੨੦ ॥ [6]ਜ਼ਾਬਰ ਕੋ ਧਰ ਅਰਧ ਗਢਾਯੋ ॥ ਤੀਰਨ ਸੋਂ ਤਿਸ ਕੋ ਮਰਵਾਯੋ ॥ ਇਸ ਚਰਿਤ੍ਰ ਕੋ ਸੁਨ ਜਗ ਸਾਰੇ ॥ ਧੰਨਯ ਧੰਨਯ ਸਤਿਗੁਰੂ ਉਚਾਰੇ ॥ ੨੧ ॥ ਜਰਹਿੰ ਪਹਾਰੀ ਉਪਮਾਂ ਸੁਨ ਸੁਨ ॥ ਨਿਸ ਦਿਨ ਚਿਤ

੧ ਗੋਲ ਚਕ੍ਰ ਜੋ ਸਿਰ ਉਤੇ ਲਾਏ ਜਾਂਦੇ ਹਨ। ੨ ਸੁਤੇ ਹੋਏ ਸਨ। ੩ ਬ੍ਰਹਮਣੀ। ੪ ਘੋੜੇ ਪਰ। ੫ ਬ੍ਰਾਹਮਣੀ ਬ੍ਰਾਹਮਣ ਦੇ ਹਵਾਲੇ। ੬ ਜਾਬਰ ਖਾਨ ਨੂੰ ਧਰਤੀ ਵਿਚ ਅਧਾ ਗਡ ਕੇ।

ਮਹੁ ਦੁਸ਼ਟੀ ਗੁਨ ਗੁਨ ॥ ਇਕ ਦਿਨ ਕਹਿਲੂਰੀ ਹੰਡੂਰੀ ॥ ਕੀਨੀ
ਮਸਲਤ ਲਿਖੀ ਜ਼ਰੂਰੀ ॥ ੨੨ ॥ [1]ਅਖਲ ਨ੍ਰਿਪਨ ਕੌ ਲੀਨ
ਬੁਲਾਇ ॥ ਕਹਯੋ ਸਭਨ ਕੌ ਰੋਇ ਸੁਨਾਇ ॥ ਸੁਨਹੁ ਭਾਈ ਅਜ
ਹਮਰੇ ਸੰਗਾ ॥ ਕਰੈਂ ਸਿੰਘ ਨਿਤ ਪ੍ਰਤਿ ਹੀ ਜੰਗਾ ॥ ੨ ॥ ਗਯੌ ਰਾਜ
ਹਮ ਕੋ ਅਬ ਜਾਨੋ ॥ ਕਲ ਕੋ ਤੁਮ ਨਿਜ ਪਰ ਅਸ ਮਾਨੋ ॥ ਆਗੈ
ਜਿਮ ਤੁਮਰੇ ਮਨ ਆਇ ॥ ਮੈਂ ਤੁਮ ਭ੍ਰਾਤਨ ਦੀਨ ਸੁਨਾਇ ॥ ੨੪ ॥
ਪ੍ਰਿਥਮ ਬੇਰ ਕਈ ਮਿਲ ਤੁਮ ਆਇ ॥ [2]ਠਟੀ ਲਰਾਈ ਹਾਰ ਕਰ
ਆਇ ॥ ਤੁਰਕ ਸੈਨ ਕਈ ਬੇਰ ਚਢਾਈ ॥ ਸਦਾ [3]ਬਿਜੈ ਸਿੰਘਨ
ਕਰ ਆਈ ॥ ੨੫ ॥ ਅਬ ਕਛ ਐਸ ਉਪਾਵ ਕਰੀਜੈ ॥ ਜਿਹ ਤੇ
ਨਿਤ ਬਾਖੇਰ ਮਿਟੀਜੈ ॥ ਸਭ ਭੂਪਨ ਤਬ ਕੀਨ ਬਿਚਾਰਾ ॥ ਬੋਲਯੋ
ਤਬੈ ਕਟੋਚਹਿ ਵਾਰਾ ॥ ੨੬ ॥ ਭੀਮ ਚੰਦ ਨ੍ਰਿਪ ਮਿਲ ਮਮ ਸੰਗਾ॥
ਔ ਭੂਪਨ ਪਰਧਾਨ ਸੁ ਢੰਗਾ ॥ ਬਹੁ ਧਨ ਤੁਹਫੇ ਲੇਕਰ ਜਾਵਹਿਂ ॥
ਦੱਖਨ ਬਿਖੇ ਸ਼ਾਹੁ ਸੁਨ ਪਾਵਹਿਂ ॥ ੨੭ ॥ ਦਿਹੈਂ ਭੇਟ ਔ ਬਿਨਤੀ
ਠਾਨੈ ॥ ਗੁਰ ਕੇ ਅਵਗੁਨ ਕਹੈਂ ਮਹਾਨੈਂ ॥ ਸ਼ਾਹ ਰਿਸਾਵਹਿਂ ਗੁਰ
ਪਰ ਭਾਰੀ ॥ ਦਿਹੈਂ ਸੈਨ ਹਮ ਜਿਤਕ ਉਚਾਰੀ ॥ ੨੮ ॥ ਆਪ ਨ
ਮਰੀਅਹਿ ਸੁਰਗ ਨ ਜਹੀਅਹਿ ॥ ਬਿਨਾਂ ਗਏ ਗੁਰ ਫਤੇ ਨ
ਪਈਅਹਿ ॥ ਸੁਨ ਮਸਲਤ ਇਹੁ ਸਭ ਸਨਮਾਨੀ ॥ ਗਮਨ ਭੂਪ
ਜੁਗ ਤਿਆਰੀ ਠਾਨੀ ॥ ੨੯ ॥ ਅਨਕ [4]ਪ੍ਰਕਾਰਨ ਤੋਹਫੇ ਲੀਨ ॥
ਔ ਸਭ ਭੂਪਨ [5]ਸਚਿਵਨ ਦੀਨ ॥ ਦ੍ਵੈ ਲਖ ਧਨ ਔ ਤੁਹਫੇ ਭਾਰੀ ॥
ਕਰ ਇਕ ਬਲ ਹ੍ਵੈ ਗੇ ਤਬ ਤਿਆਰੀ ॥ ੩੦ ॥ ਜੈ ਦਿਆ ਭਾਖਤ
ਗਮਨਤ ਭਏ ॥ ਕ੍ਰਮ ਕ੍ਰਮ ਰਾਹੁ ਉਲੰਘਤ ਗਏ ॥ ਪ੍ਰਥਮ ਪਹਾਰ
ਪੰਜਾਬ ਤਿਆਗਾ ॥ ਦੱਖਣ ਕੋ ਪੁਨ ਲੀਨਸ ਆਗਾ ॥ ੩੧ ॥

---

੧ ਸਮੂੰਹ ਪਹਾੜੀ ਰਾਜਿਆਂ ਨੂੰ। ੨ ਬਣੀ। ੩ ਫਤਹਿ। ੪ ਬਹੁਤ ਤਰ੍ਹਾਂ ਦੇ।
੫ ਵਜ਼ੀਰ।

ਔਰੰਗਪੁਰ ਮਹਿੰ ਪ੍ਰਵਸੇ ਜਾਇ ॥ ਜਹਿੰ ਔਰੰਗਾ ਹੈ ਪਤਸ਼ਾਇ ॥ [1]ਅਵਸਰ ਪਾਇ ਮਿਲੇ ਸਭ ਜਾਇ ॥ ਕਰ ਸਲਾਮ ਬਹੁ ਭੇਟ ਚਢਾਇ ॥ ੩੨ ॥ ਦੇ ਆਦਰ ਸਭ ਸ਼ਾਹੁ ਬਠਾਇ ॥ ਕਹਯੋ ਹੇਤ ਕਿਹ ਆਵਨ ਥਾਇ ॥ ਸੁਨਤ ਕਟੋਚ ਕ੍ਰਿਪਾਲ ਬਖਾਨੀ ॥ ਅਹੋ ਸ਼ਾਹ ਹਮਰੇ ਸੁਖਦਾਨੀ ॥ ੩੩ ॥ ਗੁਰ ਨਾਨਕ ਪ੍ਰਿਥਮਹਿ ਜਗ ਭਏ ॥ ਹਿੰਦੂ ਤੁਰਕ ਜਿਹ ਮਾਨਤ ਲਏ ॥ ਤਿਨ ਕੇ ਨਵਮੇਂ ਥਾਨ ਜੋ ਭਯੋ ॥ ਸੋ ਕਿਹ ਕਾਰਨ ਰਾਵਰ ਹਯੋ ॥ ੩੪ ॥ ਅਬ ਤਿਹ ਪੂਤ੍ਰ ਦਸਮ ਬਲ ਭਯੋ ॥ ਗੁਰ ਗੋਬਿੰਦ ਸਿੰਘ ਨਾਮ ਕਹਯੋ ॥ ਰਚਯੋ ਪੰਥ ਇਕ ਸਿੰਘਨ ਕੇਰਾ ॥ ਨਾਮ ਖਾਲਸਾ ਤਿਸ ਕੌ ਟੇਰਾ ॥ ੩੫ ॥ ਚਹੈ ਪਿਤਾ ਕੋ [1]ਪਲਟੋ ਲੈਬੋ ॥ ਇਕ ਬਿਰ ਹਮੈਂ ਨਿਕਟ ਸਦਵੈਬੋ ॥ ਕਹਯੋ ਕਿ ਮਿਲੋ ਹਮਾਰੇ ਸੰਗਾ ॥ ਕਰੈਂ ਸ਼ਾਹੁ ਸੰਗ ਹਮ ਮਿਲ ਜੰਗਾ ॥ ੩੬ ॥ [2]ਅਵਨੀ ਰਾਜ ਦਿਹੈਂ ਤੁਹਿ ਆਏ ॥ ਤੁਰਕ ਅਖਲ ਕੌ ਦਿਹਿੰ ਬਿਨਸਾਏ ॥ ਹਮ ਯਹਿ ਬਾਤ ਤਿਸੂ ਨਹਿੰ ਮਾਨੀ ॥ ਇਸ ਤੇ ਬੈਰ ਭਯੋ ਲਿਹੁ ਜਾਨੀ ॥ ੩੭ ॥ ਕਈ ਬੇਰ ਹਮ ਕੀਨ ਲਰਾਈ ॥ ਰਾਵਰ ਨੇ ਭੀ ਸੈਨ ਚਢਾਈ ॥ ਤਊ ਗੁਰੂ ਜੋਧਾ ਅਤ ਭਾਰੀ ॥ ਨਹਿੰ ਗਹਿ ਸਕੇ ਨ ਗਾ ਸੋ ਮਾਰੀ ॥ ੩੮ ॥ ਅਖਲ ਦੇਸ ਮਹਿੰ ਧੂਮ ਮਚਾਈ ॥ [3]ਬ੍ਰਿਧਤ ਖਾਲਸਾ ਨਿਤ ਪ੍ਰਤਿ ਜਾਈ ॥ ਜੇ ਰਾਵਰ ਅਬ ਕਰੋ ਉਪਾਇ ॥ ਤੋ ਹੈ [4]ਲਘ ਦਿਹੁ ਬੀਜ ਗਵਾਇ ॥ ੩੯ ॥ [5]ਨਤ ਜਬ ਬ੍ਰਿਧੈ ਪ੍ਰਿਥਮ ਹਮ ਮਾਰੈ ॥ ਪੁਨ ਪੰਜਾਬ ਕੌ ਸਰ ਕਰ ਡਾਰੈ ॥ ਸੁਖ ਸੋਂ ਰਾਵਰ ਬਸਨ ਨ ਦੇ ਹੈ ॥ ਆਖਰ ਇਕ ਦਿਨ ਰਾਜ ਸੁ ਲੈ ਹੈ ॥ ੪੦ ॥ ਅਸ ਵਿਧ ਅਹੈਂ ਬਲਕਾਰੀ ॥ ਦਸ ਦਸ ਬੀਸਨ ਪਰ ਇਕ ਭਾਰੀ ॥ ਮਰੈ ਏਕ ਹ੍ਵੈਂ ਅਨਕ ਤਯਾਰ ॥ ਦਿਨ ਪ੍ਰਤਿ

---

੧ ਬਦਲਾ । ੨ ਮੁਲਕ ਦਾ ਰਾਜ । ੩ ਵਧਦਾ ਹੈ । ੪ ਛੋਟਾ ।
੫ ਨਹੀਂ ਤਾਂ ।

ਬ੍ਰਿਧੇ ਪੂਲੈ ਜਿਮ ਬਾਰ ॥੪੧॥ਸੁਨਤ ਨੁਰੰਗ ਹੀਯੇ ਮਹਿੰ [1]ਦਹਿਲਾ॥
ਬੂਰੇ ਗੁਰੂ ਅਬ ਪਰਯੋ ਸੁ ਗਹਿਲਾ ॥ ਕਹਯੋ ਤਿਨਹੁ ਕਹੁ ਚਿੰਤ ਨ
ਠਾਨਹੁ ॥ ਜਾਹੁ ਅਬੈ ਤੁਮ ਨਿਜ ਅਸਥਾਨਹੁ ॥ ੪੨ ॥ ਬੰਦੂ ਬਸਤ
ਮੈਂ ਕਰੋਂ ਬਨਾਇ ॥ ਦੇਹੁੰ ਸੈਨ ਮੈਂ ਘਨੀ ਚਢਾਇ ॥ ਉਤ ਤੇ ਤੁਮ
ਸਭ ਨ੍ਰਿਪ ਮਿਲ ਆਵਹੁ ॥ ਗੁਰੂ ਗਹੋ ਕੈ ਮਾਰ ਮੁਕਾਵਹੁ ॥ ੪੩ ॥
ਸੁਨਤ ਹੁਕਮ ਬਹੁ ਹਰਖਤ ਭਏ ॥ ਕਰ ਸਲਾਮ ਕੋ ਬਿਦਾ ਸੁ ਲਏ॥
ਔਰੰਗ ਮਨ ਬਹੁ ਹੌਸ ਬਢਾਯੋ ॥ ਸੈਨਾ ਪਤ ਕੌ ਨਿਕਟ ਬੁਲਾਯੋ ॥
੪੪ ॥ ਸੈਦੇ ਖਾਨ ਨਾਮ ਜਿਹ ਕੇਰਾ ॥ ਸੈਨਾਂ ਸਵਾ ਲਾਖ ਪਤ
ਹੇਰਾ ॥ ਦਯੋ ਹੁਕਮ ਅਬ ਬਿਲਮ ਬਿਲਾਵਹੁ ॥ ਲੇ ਸੈਨਾਂ ਸੰਗ
ਅਖਲ ਸਿਧਾਵਹੁ ॥ ੪੫ ॥ ਦੇਸ ਸੈਲ ਕੇ ਢਿਗ ਗੁਰ ਰਹੇ ॥ ਗਹੁ
ਤਿਹਕੋ ਕੈ ਹਤ ਕਰ ਲਹੇ ॥ ਮਦਤ ਸੂਹੰਦੀ ਸੂਬੇ ਲੀਜਹਿ ॥ ਭੂਪ
ਪਹਾਰੀ ਸੰਗ ਲਖੀਜਹਿ ॥ ੪੬ ॥ ਅਸ ਕਹਿ ਦੀਨ ਖਿਲਤ ਬਹੁ
ਮੋਲੀ ॥ ਹਰਖਯੋ ਗਰਬਤ ਅਸ ਬਿਧ ਬੋਲੀ ॥ ਸੈਦਾ ਖਾਨ ਜਿ ਨਾਮ
ਕਹਾਵਹੁੰ ॥ ਤੈਂ ਗੁਰ ਗਹਿ ਕੈ ਤੁਮ ਢਿਗ ਲਿਆਵਹੁੰ ॥ ੪੭ ॥ ਅਸ
ਕਹਿ [2]ਤਸਲਿਮਾਤ ਕਰ ਗਯੋ ॥ ਚਢਨ ਹੈਨ [3]ਮਿਗ਼ਜ਼ੀਨ ਬ੍ਰਤਯੋ ॥
[4]ਬੰਬ ਬਜਾਵਤ ਚਢਤੇ ਭਯੋ ॥ ਦਿਸ ਪੰਜਾਬ ਕੇ ਸਨਮੁਖ ਥਯੋ ॥
੪੮ ॥ ਔਰੰਗ ਪੁਨਹਿ ਲਿਖਾ ਪਰਵਾਨਾ ॥ ਸਿਰਹੰਦ ਸੂਬੇ ਪ੍ਰਤੀ
ਬਖਾਨਾ ॥ ਭੂਪਤ ਆਏ ਅਖਲ ਪੁਕਾਰੀ ॥ ਸੈਦੇ ਖਾਨ ਚਢਯੋ ਦਲ
ਭਾਰੀ ॥ ੪੯ ॥ ੪੯ ॥ ਤੁਮ ਭੀ ਚਢੋ ਜੋਰ ਕਹੁ ਦੀਜਹਿ ॥ ਗ਼ੁਰ
ਗ਼ੋਬਿੰਦ ਸਿੰਘ ਜਾਨ ਨ ਦੀਜਹਿ ॥ ਲੇ ਕਰ ਦੂਤ ਸਰੁੰਦਹਿ ਆਯੋ ॥
ਖਾਂ ਬਜੀਦ ਸੁਨ ਤਿਆਰ ਸੁ ਥਾਯੋ ॥ ੫੦ ॥ ਉਤ ਪਹਾਰੀਏ ਪਹੁਚੇ
ਆਇ ॥ ਸਭ ਬਿਧ ਕੀ ਤਿਆਰੀ ਕਰਵਾਇ ॥ ਅਖਲ ਚਹੈਂ ਗੁਰ

੧ ਕੰਬ ਗਿਆ।   ੨ ਸਲਾਹ ਦਾ ਭਰੋਸਾ।   ੩ ਜੰਗ ਦਾ ਸਾਮਾਨ।   ੪ ਨਗਾਰਾ।

ਗਹਯੋ ਕਿ ਮਾਰਾ ॥ ਹੈ ਸੋਊ ਜੋ ਕਰੈ [1]ਅਕਾਰਾ ॥ ੫੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਬ੍ਰਾਹਮਨ ਤ੍ਰਿਆ ਲੈ ਦੇਨ ਔ ਭੂਪਨ ਔਰੰਗ ਪੈ ਪ੍ਰਕਾਰ ਸੈਨਾਂ ਚਢਾਵਨ ਪ੍ਰਸੰਗ ਬਰਨਨੰ ਨਾਮ ਤਿਹੱਤ੍ਰਮੋਂ ਮੰਦਰਹਿ ॥ ੭੩ ॥

ਦੋਹਿਰਾ ॥ ਇਤ ਗੁਰ ਪੁਰ ਆਨੰਦ ਮਹਿੰ ਆਨਦ ਯੁਤ ਥਿਤ ਹੋਇ ॥
ਆਇੰ ਸੰਗਤਾਂ ਨਿਤ ਨਈ ਦਰਸਨ ਤੇ [2]ਅਘ ਖੋਇ ॥ ੧ ॥

ਚੌਪਈ ॥ ਸਜੇਂ ਸਿੰਘ ਨਿਤ ਪ੍ਰਤਿ ਬਹੁ ਆਇ ॥ ਨਿਤ ਸ਼ਸਤ੍ਰਨ ਅਭਯਾਸ ਕਰਾਇ ॥ ਬਿਰਤ [3]ਅਖੇਰ ਕਰੈਂ ਨਿਤ ਚਢੈਂ ॥ ਦੂਜ ਕਲਾ [4]ਸਸ ਸੋਂ ਨਿਤ ਬਢੈਂ ॥ ੨ ॥ ਇਕ ਬਿਰ ਥਿਰੇ ਦੀਵਾਨ ਮਝਾਰਾ ॥ ਲਘ ਸੁਤ ਫਤੇ ਸਿੰਘ ਗੁਰ ਪਿਆਰਾ ॥ ਬਾਂਧ ਸੀਸ ਪੈ ਊਚ ਦੁਮਾਰਾ ॥ ਚਕ੍ਰ ਸੁ ਲਘ ਖੰਡਾ ਬਿਧ ਧਾਰਾ ॥ ੩ ॥ ਸਿਰੀ ਸਾਹਿਬ ਲਘੂ ਗਾਤ੍ਰੇ ਪਾਈ ॥ ਕਮਰ ਮਾਹਿੰ ਸੁਭ ਪੇਟੀ ਲਾਈ ॥ ਆਇ ਦਿਵਾਨ [5]ਮੱਧ ਮੁਸਕਾਵਤ ॥ ਸੱਤਿ ਸ੍ਰੀ ਆਕਾਲ ਗਜਾਵਤ ॥ ੪ ॥ ਪਿਖ ਸ੍ਵਰੂਪ ਕਲਗੀਧਰ ਪਿਆਰਾ ॥ ਸ੍ਰੀ ਮੁਖ ਤੇ ਤਬ ਬਾਕ ਉਚਾਰਾ ॥ ਪੁਤ੍ਰ ਅਕਾਲੀ ਬੇਖ ਤੁਮਾਰਾ ॥ ਚਲੈ ਨਿਹੰਗ ਸਿੰਘ ਪੰਥ ਬਾਰਾ ॥ ੫ ॥ ਸੁਨ ਪਿਤ ਚਰਨਨ ਸੀਸ ਨਿਵਾਯੋ ॥ ਸੈ ਆਦਰ ਗੁਰ ਨਿਕਟ ਬਠਾਯੋ ॥ ਤਿਹ ਦਿਨ ਤੇ ਕਈ ਸਿੰਘ ਦੁਮਾਲੇ ॥ ਉਰਧ ਬਾਂਧ ਹੈ ਭਲੇ ਅਕਾਲੇ ॥ ੬ ॥ ਸਿੰਘ ਨਿਹੰਗ ਪੰਥ ਚਲ ਪਰਯੋ ॥ ਅਧਕ ਹਠੀਲੇ ਤਪੀ ਨਿਹਰਯੋ ॥ ਅਹੈਂ ਭਰੋਸੇ ਸਤਿਗੁਰ ਵਾਰੇ ॥ ਗਿਰਾ ਗੁਰੂ ਕੀ ਪਠੈਂ ਅਪਾਰੇ ॥ ੭ ॥

ਦੋਹਿਰਾ ॥ ਏਕ ਦਿਵਸ ਦੀਵਾਨ ਮਧ ਦਯਾ ਸਿੰਘ ਮਤ ਧੀਰ ॥
ਸ੍ਰੀ ਦਸਮੇਂ ਪਤਸ਼ਾਹਿ ਢਿਗ ਕੀਨਸ ਪ੍ਰਸ਼ਨ ਗੰਭੀਰ ॥ ੮ ॥

੧ ਅਕਾਲ ਪੁਰਖ ਵਾਹਿਗੁਰੂ । ੨ ਪਾਪ । ੩ ਸ਼ਿਕਾਰ । ੪ ਚੰਦ੍ਰਮਾਂ ਦੂਜ ਦਾ । ੫ ਦੀਵਾਨ ਵਿਚ ।

ਚੌਪਈ॥ ਹੇ ਸਤਿਗੁਰ ਦੀਨ ਦਯਾਲੇ ॥ ਜੁਗ ਲੋਗਨ ਕੇ ਅਹੁ ਰਖਵਾਲੇ ॥ ਪੂਰਬ ਜਨਮ ਭਾਗ ਅਬ ਜਾਗੇ ॥ ਜਿਹ ਕਰ ਰਾਵਰ ਚਰਨਨ ਲਾਗੇ ॥ ੯ ॥ ਵਿਨ ਸੰਸੇ ਮੁਕਤੀ ਕੋ ਪਾਵਹਿੰ ॥ ਤਊ ਨਿੰਮ੍ਰ ਹ੍ਵੈ ਵਿਨਤੀ ਗਾਵਹਿੰ ॥ ਕਰਮ ਬੰਧ ਜੋ ਕਹਿਤੇ ਜੀਵਾ ॥ ਕਿਹ ਪ੍ਰਕਾਰ ਸੋ ਸਤਿਗੁਰ ਥੀਵਾ ॥੧੦॥ ਕਹਹੁ ਅਨੁਗ੍ਰਹਿ ਕਰਹੁ ਸੁਨਾਵਨ ॥ ਮਿਟਹਿ ਭਰਮ ਜਹਿ ਤੇ ਸੁਖ ਦਾਵਨ ॥ ਸੁਨ ਕਰ ਸ੍ਰੀ ਦਸਮੇ ਪਤਸ਼ਾਹਿ॥ ਬਿਗਸਤ ਸ੍ਰੀ ਮੁਖ ਵਾਕ ਅਲਾਹਿ ॥ ੧੧ ॥ ਧੰਨਯ ਧੰਨਯ ਤੂੰ ਸਿਖ ਬਡ ਭਾਗੀ ॥ ਉਰ ਉਪਕਾਰ ਤੋਹਿ ਰੁਚਿ ਜਾਗੀ ॥ ਸੁਨਹੁ ਕਰਮ ਕੀ ਜਸ ਵਿਧ [1]ਗਾਥਾ॥ ਨਰਕ ਸੁਰਗ ਹੁਇ ਜਿਨ ਫਲ ਸਾਥਾ॥ ੧੨॥ ਤੀਨ ਬਿਧਨ ਕੇ ਕਰਮ ਪਛਾਨ ॥ ਸੰਚਤ ਪਰਾਲਬਧ ਕੇ ਮਾਨ॥ [2]ਤਰਕਸ ਅੰਤਹਿ ਕਰਨ ਮਝਾਰਾ॥ ਤ੍ਰੈ ਬਿਧ ਬਾਣ ਸਿ ਬਸਬੇ ਹਾਰਾ ॥ ੧੩ ॥ ਜੋ ਤਰਕਸ਼ ਤੇ ਤੀਰ ਨਿਕਾਰਾ ॥ ਐਂਚ ਧਨਖ ਛੁਟ ਲਯੋ ਅਗਾਰਾ ॥ ਪਰਾਲਬਧ ਹੈ ਇਸਕੋ ਨਾਮ॥ ਦੇ ਫਲ ਸਭ ਕੋ ਹੋਇ ਵਿਰਾਮ ॥ ੧੪ ॥ ਬਿਰ ਤਰਕਸ਼ ਮਹਿੰ ਜੇਤਕ ਬਾਨ ॥ ਤਿਨ ਕੇ ਸੰਚਤ ਨਾਮ ਬਖਾਨ ॥ ਧਨ ਸੰ ਜੇਹ ਸੋਂ ਜੋਰਯੋ ਜੋਇ॥ ਨਾਮ ਸੁ ਕਿਰੇਮਾਨ ਤਿਸ ਹੋਇ॥ ੧੫ ॥ ਜਿਨ ਕਰਮਨ ਕੋ ਦਿਯੋ ਸਰੀਰ ॥ ਪਰਾਲਬਧ ਸੋ ਜਾਨਹੁ ਧੀਰ॥ ਅਨਕ ਜਨਮ ਕੇ ਕਰੇ ਇਕੱਤ੍ਰ॥ ਸੋ ਸੰਚਤ ਹੈ ਨਾਮ ਬਚਿੱਤ੍ਰ॥ ੧੬ ॥ ਕ੍ਰਿਯਾ ਹੋਤ ਮਿਤ ਜੁਤ ਅਭਮਾਨ॥ ਕਿਰੇਮਾਨ ਇਹੁ ਜਾਨ ਸੁਜਾਨ॥ ਕਿਰੇ ਮਾਨ ਜੋ ਕਹਯੋ ਬਨਾਇ॥ ਤ੍ਰੈ ਸੰਗਯਾ ਇਸ ਕੀ ਹੁਇ ਜਾਇ॥ ੧੭ ॥ ਪ੍ਰਥਮ ਅਵਸਥਾ ਮਹਿੰ ਕਿਰੇਮਾਨ ॥ ਦੁੱਤਿਯ ਮਹਿੰ ਸੰਚਤ ਇਹੁ ਜਾਨ॥ ਤ੍ਰਿਤਿਯ ਅਵਸਥਾ ਜਬ ਹੀ ਪਾਇ ॥ ਪਰਾਲਬਧ [3]ਸੰਗਯਾ ਹੋਇ ਜਾਇ ॥ ੧੮ ॥

੧ ਕਥਾ। ੨ ਤਥਾ। ੩ ਗਿਣਤੀ।

ਗਾਮੂ ॥ ਬਸੈਂ ਰੈਨ ਤਹਿੰ ਖੇੜੀ ਨਾਮੂ ॥ ਪੁਨ ਗੁਰ ਪਤਾ ਪਾਹਿੰ ਜਹਿੰ ਬਾਹਿ ॥ ਤੁਮ ਕੋ ਤਿਨ ਢਿਗ ਦੇਹਿੰ ਪੁਚਾਹਿ ॥ ੪ ॥ ਸੁਨ ਮਾਤਾ ਬਹੁ ਚਿਤ ਦੁਖਿਆਰੀ ॥ ਜੁਗ ਨਾਤੀ ਲੇ ਖੱਚਰ ਸ੍ਵਾਰੀ ॥ ਕਹਯੋ ਕਿ ਚਲ ਗੰਗੂ ਸੁਨ ਚਾਲਾ ॥ ਪਹਿਰ ਰਾਤ ਬੀਤੀ ਜਿਹ ਕਾਲਾ ॥ ੫ ॥ ਪਹੁਚਯੋ [1]ਧਾਮ ਮਾਤ ਉਤਰਾਯੋ॥ ਖੁਰਜੀ ਮੁਹਿਰ [2]ਹੇਰ [3]ਬਿਰਮਾਯੋ ॥ ਧਰਤ ਦੁਰਾਈ ਨੀਚ ਗ੍ਰਿਹ ਮਾਹਿ ॥ ਤਿਆਰ ਅਹਾਰ ਕਰਾਯੋ ਤਾਹਿ ॥ ੬ ॥ ਕਹਯੋ ਮਾਤ ਜੀ ਛਕਹੁ ਪ੍ਰਸਾਦਿ ॥ ਸ੍ਰੀ ਮਾਤਾ ਮਨ ਬੇ ਅਹਿਲਾਦ ॥ ਬਿਛਰਯੋ ਪੁਤ੍ਰ [4]ਨੁਖਾ ਪਰਵਾਰਾ ॥ ਨਹਿੰ ਰੁਚ ਛਕਬੇ ਕੇਰ ਅਹਾਰਾ ॥ ੭ ॥ ਤਉ ਨਾਤੀ ਲਘ ਕਾਰਨ ਮਾਈ ॥ ਕਛ ਮੁਖ ਪਾਯੋ ਤਿਨ੍ਹੈਂ ਖਵਾਈ ॥ ਪੁਨ ਪ੍ਰਯੰਕ ਪਰ ਮਾਤ ਬਿਰਾਏ ॥ ਨਾਤੀ ਜੁਗਨਿ ਸੰਗ ਸੌਲਾਏ ॥ ੮ ॥ ਗੰਗੂ ਕਪਟੀ ਤਬੇ ਉਚਾਰੇ ॥ ਮਾਤਾ ਚੋਰ ਅਹੈਂ ਇਤ ਭਾਰੇ ॥ ਸਾਵਧਾਨ ਹੋਕੈ ਸੁਪਤੀਜਹਿ ॥ ਜਾਇ ਕਛੂ ਪੁਨ ਦੋਸ ਨ ਦੀਜਹਿ ॥ ੯ ॥ ਅਸ ਕਹਿ ਸੁਪਤ ਕਾਲ ਕਛ ਭਯੋ ॥ ਮਾਤ ਚਿੰਤ ਭੇ ਨੀਂਦ ਨ ਲਯੋ ॥ ਗੰਗੂ ਉਠ ਕਰ ਰੌਰੋ ਪਾਯੋ ॥ ਚੋਰ ਚੋਰ ਮੁਝ ਧਾਮ ਲੁਟਾਯੋ ॥ ੧੦ ॥ ਕਹਯੋ ਮਾਤ ਹੇ ਗੰਗਾ ਰਾਮ ॥ ਖੁਰਜੀ ਧਰੀ ਹੋਇਗੀ [5]ਸਾਮ ॥ ਸੁਨ ਗੰਗੂ ਕਰ ਕ੍ਰੋਧ ਅਲਾਯੋ ॥ ਮਾਤਾ ਹਮਰੋ ਧਾਮ ਲੁਟਾਯੋ ॥ ੧੧ ॥ ਤੁਮਰੀ ਖੁਰਜੀ ਭੀ ਲੇ ਗਏ ॥ ਤੁਮ ਲਿਆਵਤ ਫਲ ਪ੍ਰਾਪਤ ਭਏ ॥ ਸੁਨ ਮਾਤਾ ਕਹਿ ਜਾਗ੍ਰਤ ਰਹੀ ॥ ਮੈਂ ਨ ਪਿਖੇ [6]ਤਸਕਰ ਬਚ ਸਹੀ ॥ ੧੨ ॥ ਸੁਨ ਮਾਤਾ ਤੇ ਪੁਨਹਿ ਉਚਾਰਾ ॥ ਤਸਕਰ ਨਹਿੰ ਮੈਂ ਚੋਰ ਤੁਹਾਰਾ ॥ ਜਾਨ ਬਚਾਈ ਮੁਰਾਤਬ ਦਯੋ ॥ ਸੁਨ ਕਪਟੀ ਤੇ ਮਾਤ ਜਨਯੋ ॥ ੧੩ ॥ ਕਪਟ ਕਰੇ ਤਬ ਬਚਨ ਉਚਾਰਾ ॥ ਖੁਰਜੀ ਕੇ ਸਿਰ ਪਰ ਹੈ ਛਾਰਾ ॥ ਗਈ

੧ ਨੂੰਹ । ੨ ਘਰ । ੩ ਦੇਖ ਕੇ । ੪ ਲਾਲਚ ਵਸ । ੫ ਰਾਤ । ੬ ਚੋਰ ।

ਤੁ ਗਈ ਨਾਹਿੰ ਪਰਵਾਇ ॥ ਮਿਲਹਿੰ ਸਪੁਤ੍ਰਹਿੰ ਕਮੀ ਨ ਕਾਇ ॥
੧੪ ॥ ਸੁਨ ਕਛ ਤੂਸਨ ਗੰਗੂ ਥਾਯੋ ॥ ਮਨ ਮਹਿੰ ਤਬ ਅਸ ਗਟੀ
ਗਨਾਯੋ ॥ ਮਿਲੈ ਮਾਤ ਗੁਰ ਕੋ ਜਿਹ ਕਾਲਾ ॥ ਤਬ ਬਤਲਾਵੈ ਮੋਰ
ਕੁਚਾਲਾ ॥ ੧੫ ॥ ਬਲੀ ਗੁਰੂ ਮੋ ਕੌ ਮਰਵਾਏ ॥ ਇਸ ਹਿਤ
ਕਰੀਅਹਿ ਐਸ ਉਪਾਏ ॥ ਖੁਰਾ ਖੋਜ ਇਨਕਾ ਮਿਟਵਾਵੋਂ ॥
ਪੁਸ਼ਤਨ ਲਗ ਧਨ ਸੁਖ ਸੋਂ ਖਾਵੋਂ ॥ ੧੬ ॥ ਅਸ ਬਿਚਾਰ ਉਠਿਯੋ
ਪਿਖ ਪ੍ਰਾਤਾ ॥ ਗਯੋ ਮੁਰਿੰਡੇ [1]ਸ੍ਵਪਚਨ ਤਾਤਾ ॥ ਜਾਨੀ ਮਾਨੀ ਖਾਂ
ਸਰਦਾਰੇ ॥ ਜਾਇ ਤਿਨਹੁ ਢਿਗ ਕੀਨ ਉਚਾਰੇ ॥ ੧੭ ॥ ਖਾਂ
ਸਾਹਿਬ ਗੁਰ ਦੁਸ਼ਮਨ ਸ਼ਾਹੀ ॥ ਤਿਨ ਜੁਗ ਸੁਤ ਇਕ ਤਿਨ ਕੀ
ਮਾਹੀ ॥ ਘਰ ਮੇਰੇ ਆਕੈ ਗਹਿ ਲੀਜਹਿ ॥ ਸਿਰਹੰਦ ਨਾਜ਼ਮ ਢਿਗ
ਪਹੁਚੀਜਹਿ ॥ ੧੮ ॥ ਲਹੁ ਇਨਾਮ ਅਰ ਮੋਹਿ ਦਿਵਾਯੋ ॥ ਸੁਨ
ਮੂਰਖ ਮਨ ਹਰਖ ਬਢਾਯੋ ॥ ਕਿਤਕ ਸਪਾਹੀ ਸੰਗ ਤਬ ਲੀਨ ॥
ਤਤ ਛਿਨ ਖੇੜੀ ਆਵਨ ਕੀਨ ॥ ੧੯ ॥ ਗੰਗੂ ਧਾਮ ਅਗਾਰ
ਥਿਰਯੋ ॥ ਸਕਟੋ ਇਕ ਮੰਗਵਾਵਨ ਕਰਯੋ ॥ ਗੰਗੂ ਦੁਸ਼ਟ ਗਯੋ
ਢਿਗ ਮਾਈ ॥ ਕਹਯੋ ਚਲੋ ਵਹਿਰੇ ਨਿਕਸਾਈ ॥ ੨੦ ॥ ਸੁਨ
ਮਾਤਾ ਲੈਕੇ ਨਿਜ ਨਾਤੀ ॥ ਪਿਖੇ ਵਹਿਰ ਤੁਰਕੂ ਸਭ ਜਾਤੀ ॥
ਕਹਯੋ ਕਿ ਗੰਗੂ ਧ੍ਰੋਹ ਕਮਾਯੋ ॥ ਜਿਸ ਧਨ ਕਾਰਣ ਖਾਣ ਨ ਪਾਯੋ
॥ ੨੧ ॥ ਕਸ਼ਟ ਪਾਇ ਮਰ ਨਰਕ ਸਿਧਾਵੇਂ ॥ ਜੋ ਸਿਖ ਗੁਰ ਬਿਪ
ਨਾਹਿੰ ਪੁਜਾਵੇਂ ॥ ਦਯੋ ਸ੍ਰਾਪ ਅਸ ਗੰਗੂ ਕੋ ਜਬ ॥ ਸਕਟੇ ਮਹਿੰ
ਚਢਾਈ ਮਾਨੀ ਤਬ ॥ ੨੨ ॥ ਲੇ ਸ਼ਹਿਜ਼ਾਦਨ ਬੈਠੀ ਮਾਈ ॥
ਆਗੇ ਪਾਛੇ ਚਲੇ ਸਪਾਈ ॥ ਪੁਰ ਸਿਰਹੰਦ ਓਰ ਗਮਨਾਵੇਂ ॥ ਹੇਰ
ਲੋਗ [2]ਬਿਪ ਗਾਰ ਅਲਾਵੈਂ ॥ ੨੩॥ ਰਵਾਂ ਰਵੀਂ ਪਹੁੰਚੇ ਸਿਰਹੰਦੇ॥
ਜਹਿੰ ਬਹੁ ਬਸਤ ਦੁਸ਼ਟ ਮਤਮੰਦੇ॥ਦਿਹਲੀ ਆਦ ਸੈਨ ਸਮਦਾਈ॥

੧ ਚੂਹੜ ਦਾ ਪੁਤ੍ਰ ਭਾਵ ਗੰਗੂ । ੨ ਬ੍ਰਾਹਮਣ ਗੰਗੂ ।

ਅਖਲ ਆਇ ਇਤ ਸਿਵਰ ਲਗਾਈ ॥ ੨੪ ॥ ਜਬ ਬਜ਼ਾਰ ਮਹਿੰ ਸਕਟ ਪ੍ਰਵੇਸਾ ॥ ਪਿਖ ਸੁਤ ਮਾਤਾ ਗੁਰੂ ਅਸੇਸਾ ॥ ਬੂਝ ਹਵਾਲ ਦੇਹਿੰ ਬਿਪ ਗਾਰੀ ॥ ਕਯਾ ਅਪਰਾਧ ਕੀਨ [1]ਚੰਡਾਰੀ ॥ ੨੫ ॥ [2]ਉਲਘ ਬਜ਼ਾਰ [3]ਦੁਰਗ ਢਿਗ ਗਏ ॥ ਜਹਿੰ ਬਜੀਦ ਖਾਂ ਨਾਜ਼ਮ ਰਹੇ ॥ ਜਾਨੀ ਖਾਂ ਮਾਨੀ ਖਾਂ ਜਾਇ ॥ ਕਰ ਸਲਾਮ ਸਭ ਭਾਖ ਸੁਨਾਇ ॥ ੨੬ ॥ ਜੁਗ ਸੁਤ ਗੁਰ ਮਾਤਾ ਗਹਿ ਲਿਆਯੋ ॥ ਸੁਨਤ ਬਜੀਦੇ ਹਰਖ ਅਲਾਯੋ ॥ ਦੁਰਗ ਬੁਰਜ ਮਹਿੰ ਕੈਦ ਕਰੀਜਹਿ ॥ ਪਹਿਰੇ ਅਧਕ ਲਾਇ ਖਹਿੰ ਦੀਜਹਿ ॥ ੨੭ ॥ ਸੁਬਹਿ ਹੋਇ ਪੇਖੈਂ ਜਿਸ ਭਾਇ ॥ ਸੁਨ ਜਾਨੀ ਢਿਗ ਬੁਰਜ ਲਿਆਇ ॥ ਰਥ ਤੇ ਮਾਤ ਸ਼ਜ਼ਾਦ ਉਤਾਰੇ ॥ ਬੁਰਜ ਬੀਚ ਕਰ ਕੈਦ ਬਠਾਰੇ ॥ ੨੮ ॥ ਪਹਿਰੇ ਅਧਕ ਦੀਨ ਲਗਵਾਇ ॥ ਨਹਿੰ ਕੋ ਆਇ ਸਕੈ ਨਹਿੰ ਜਾਇ ॥ ਮਾਤਾ ਪਿਖ ਨਿਜ ਪਰ ਅਸ ਹੋਣੀ ॥ ਸਿਮਰ ਪੁਤ੍ਰ ਕੋ ਚਿਤ ਦੁਖ [4]ਭੋਣੀ ॥ ੨੯ ॥ ਪਿਖ ਜੁਗ ਸ਼ਹਿਜ਼ਾਦੇ ਦਿਸ ਮਾਤਾ ॥ ਕਹਯੋ ਬਚਨ ਅਸ ਵਿਧ ਬਖਜਾਤਾ ॥ ਤਜੋ ਚਿੰਤ ਬਡ ਮਾਤ ਹਮਾਰੀ ॥ ਮਾਨਹਿੰ ਪ੍ਰਭੁ ਰਜਾਇ ਸਿਰ ਧਾਰੀ ॥ ੩੦ ॥ ਪਰੀ ਨਿਸਾ ਇਕ ਮੋਤੀ ਨਾਮ ॥ [5]ਪੈਂਚ ਕੈਦੀਅਨ ਰੋਟੀ ਕਾਮ ॥ ਜਬ ਲਿਆਯੋ ਸਭ ਮਹੁ ਬੰਟਾਈ ॥ ਕਹਯੋ ਦਰੋਗੇ ਤਬ ਇਹ ਤਾਈ ॥ ੩੧ ॥ ਕੈਦੀ ਤੀਨ ਬੁਰਜ ਕੇ ਮਾਹਿੰ ॥ ਜੁਗ ਗੁਰ ਸੁਤ ਇਕ ਮਾਤਾ ਆਹਿੰ ॥ ਤਿਨ ਕੌ ਭੀ ਜਾਕੇ ਪਹੁੰਚਾਯੋ ॥ ਸੁਨ ਕੈ ਮੋਤੀ ਤਹਿੰ ਚਲ ਆਯੋ ॥ ੩੨ ॥ ਬੁਰਜ ਅੰਧੇਰੋ ਦੀਪ ਨ ਬਾਰਾ ॥ ਪਰ ਹੈ [6]ਪੋਖ ਮਾਸ ਬਹੁ [7]ਪਾਰਾ ॥ ਦੇਨ ਲਗਯੋ ਰੋਟੀ ਨਹਿੰ ਲੀਨ ॥ ਮੋਤੀ ਮਹਿਰਾ ਜਾਨ ਪ੍ਰਬੀਨ ॥ ੩੩ ॥ ਧਰਮ ਹੇਤ ਇਹ ਕਸ਼ਟ ਸਹਾਰੇ ॥ ਪਰੇ ਕੈਦ ਗੁਰ ਲਾਲ ਪਿਆਰੇ ॥

---

੧ ਚੰਡਾਲ । ੨ ਬਾਜ਼ਾਰ ਲੰਘ ਕੇ। ੩ ਕਿਲੇ ਦੇ ਪਾਸ । ੪ ਭਿਜ ਗਈ।
੫ ਕੈਦੀਆਂ ਪਰ ਸਰਪੰਚ ਸੀ । ੬ ਪੋਹ ਦਾ ਮਹੀਨਾ । ੭ ਬਹੁਤ ਸਰਦੀ।

ਰਹੈਂ [1]ਛੁਧਾਤਰ ਰੈਨ ਮਝਾਰਾ ॥ ਭਲੀ ਭਈ ਨਹਿੰ ਇਹੁ ਅਬ ਕਾਰਾ ॥ ੩੪ ॥ ਅਸ ਵਿਚਾਰ ਗਾ ਨਿਜ ਗ੍ਰਿਹ ਮਾਹਿ ॥ ਪੈ ਗੜਵੇ ਇਕ ਲੀਨ ਪੁਰਾਹਿ ॥ ਅਪਰ [2]ਅੰਭ ਘਟ ਕੋਰੋ ਭਰਯੋ ॥ ਹਿਤ ਮਾਤਾ ਕੇ ਲਿਆਵਨ ਕਰਯੋ ॥ ੩੫ ॥ ਪਹਿਰੇ ਦਾਰਨ ਰੋਕਯੋ ਜਬੈ ॥ ਕਰ ਮਿੰਨਤ ਕਛ ਦੀਨੋ ਤਬੈ ॥ ਛੋਡ ਦੀਨ ਮਾਤਾ ਢਿਗ ਆਯੋ॥ [3]ਦੁਗਧ ਘਟਾ ਪੈ ਅਗ੍ਰ ਧਰਾਯੋ ॥ ੩੬ ॥ ਪਿਖ ਕੈ ਪ੍ਰੇਮ ਸੁ ਮੋਤੀ ਕੇਰਾ ॥ ਮਾਤਾ ਕਹਯੋ ਭਲਾ ਹੈ ਤੇਰਾ ॥ ਮਸਤਕ ਟੇਕਤ ਮੋਤੀ ਗਯੋ ॥ ਦੁਗਧ ਮਾਤ ਸ਼ਹਿਜ਼ਾਦਨ ਦਯੋ ॥ ੩੭ ॥ ਸ਼ਹਿਜ਼ਾਦਨ ਤਬ ਐਸ ਉਚਾਰਾ॥ ਮਾਤਾ ਜੇ ਰਹਿੰ ਹਮੈਂ ਪਿਵਾਰਾ ॥ ਤੈ ਆਪੇ ਪ੍ਰਥਮਹੁ ਛਕ ਲੀਜਹਿ ॥ ਪੁਨਹਿ ਦੇਹੁ ਹਮ ਕੋ ਅਸ ਕੀਜਹਿ ॥ ੩੮ ॥ ਜਾਨਯੋ ਮਾਤ ਪੀਤ [4]ਸਿਸ ਨਾਹੀ ॥ ਕਛ ਮੁਖ ਲਾਯੋ ਮਾਤ ਤਦਾਹੀ ॥ ਪੁਨਾ ਪਿਵਾਯੋ ਦੁਹਨ ਦੁਲਾਰੇ ॥ ਕਸ਼ਟ ਮਾਤ ਮਨ ਮਹੁ ਬਹੁ ਭਾਰੇ ॥ ੩੯ ॥ ਸ੍ਰੀ ਦਸਮੇਸ ਰੁ [5]ਨੁਖਾ ਚਿਤਾਰੇ॥ ਜੋਰਾਵਰ ਅਜੀਤ ਸਿੰਘ ਪਿਆਰੇ ॥ ਕਹਾਂ ਹੋਹਿੰਗੇ ਸੋ ਇਹ ਬਾਰੀ ॥ ਹੋਣੀ ਹੋਈ ਏਕ ਹੀ ਬਾਰੀ ॥ ੪੦॥ ਅਸ ਚਿੰਤਾ ਯੁਤ ਰੈਨ ਬਿਤਾਈ ॥ ਉਠੀ ਪ੍ਰਾਤ ਤਬ ਬਿਰਧਾ ਮਾਈ ॥ ਦੋਊ ਦੁਲਾਰਨ ਕੋ ਉਠਵਾਇ ॥ ਪੰਜ ਸਨਾਨੇ ਕੋ ਕਰਵਾਇ ॥੪੧॥ ਜਪੁਜੀ ਆਦ ਪਾਠ ਪਠ ਲੀਨ ॥ ਅਰਦਾਸਾ ਤਬ ਸੋਧਨ ਕੀਨ ॥ ਹੇ ਪ੍ਰਭ ਰਾਖਹੁ ਸਿਦਕ ਹਮਾਰਾ ॥ ਬਸਤ੍ਰ ਸ਼ਸਤ੍ਰ ਸਾਜਯੋ ਦਸਤਾਰਾ ॥ ੪੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਬ੍ਰਿਧ ਮਾਤਾ ਸ਼ਹਿਜ਼ਾਦਨ ਯੁਤ ਸਿਰਹੰਦ ਕੈਦ ਪ੍ਰਵੇਸ਼ਨ ਪ੍ਰਸੰਗ ਬਰਨਨੰ ਨਾਮ ਚੌਰਾਨਮੋਂ ਮੰਦਰਹਿ ॥ ੯੪ ॥

---

[1] ਭੁਖੇ। [2] ਜਲ। [3] ਦੁਧ ਦਾ ਗੜਵਾ। [4] ਬਚਿਆਂ ਨੇ ਨਹੀਂ ਪੀਣਾ। [5] ਨੂੰਹਾਂ।

ਦੋਹਿਰਾ ॥ ਦਿਵਸ ਚਢਯੋ ਬਾਜੀਦ ਖਾਂ ਆਯੋ ਕਚਹਿਰੀ ਮਾਹਿੰ॥
ਪਿਆਦਨ ਕੋ ਪਠ ਜਿਤ ਕਿਤਹਿ ਲੀਨੋ ਅਖਲ ਮੰਗਾਹਿ ॥ ੧ ॥
ਚੌਪਈ ॥ ਬਡੇ [1]ਚਮੂ ਪਤ ਆਏ ਤਹਾਂ ॥ ਖਾਨ ਬਜੀਦੋ ਬੈਠਯੋ ਜਹਾਂ ॥ ਖੱਤ੍ਰੀ ਸੁਚਾ ਨੰਦ ਦੀਵਾਨ ॥ ਸੋ ਭੀ ਚਲ ਆਯੋ ਤਿਹ ਥਾਨ ॥ ੨ ॥ [2]ਗਿਰਦਨਵਾਇ ਪਠਾਨ ਅਪਾਰੇ ॥ ਅਨਕ ਜਾਤ ਕੇ ਆਏ ਸਾਰੇ ॥ ਪਿਖ ਸਭ ਨਾਜ਼ਮ ਮੁਖੋਂ ਅਲਾਈ ॥ ਖੁਸ਼ ਖਬਰੀ ਤੁਮ ਸੁਨਿਅਹੁ ਭਾਈ ॥ ੩ ॥ ਗੁਰ ਸੁਤ ਜੁਗ ਮਾਤਾ ਤਿਨ ਕੇਰੀ ॥ ਜਾਨੀ ਖਾਂ ਲਿਆਯੋ ਢਿਗ ਮੇਰੀ ॥ ਕੈਦ ਕਰੇ ਲਿਹੁ ਦੀਨ ਮਨਾਇ ॥ ਸੁਨ ਸਭ ਮੂਢਨ ਹਰਖ ਬਢਾਇ ॥ ੪ ॥ ਕਹਯੋ ਕਿ ਨਾਜ਼ਮ ਜੀ ਭੀ ਖਰੀ ॥ ਮੰਗਾਵਵਹੁ ਅਬ ਇਤ ਇਸ ਘਰੀ ॥ ਸੁਨਤ ਬਜੀਦ ਦਰੋਗੇ ਕਹਯੋ ॥ ਦੋਊ [3]ਪਿਸਰ ਗੁਰ ਇਤ ਲੇ ਅਹਯੋ ॥ ੫ ॥ ਸੁਨਤ ਦਰੋਗੇ ਗਾਰਦ ਲੀਨ ॥ ਜਾ ਢਿਗ ਮਾਤ ਸੁਨਾਵਨ ਕੀਨ ॥ ਬਾਲਨ ਕੋ ਨਾਜ਼ਮ ਬੁਲਵਾਯੋ ॥ ਸੁਨ ਮਾਤਾ ਮਨ ਬਹੁ [4]ਅਕੁਲਾਯੋ ॥ ੬ ॥ ਪੁਨਾ ਦਰੋਗੇ ਕਹਯੋ ਸੁਨਾਈ ॥ ਨਹਿੰ ਬਿਲਮੋਂ ਦਿਹੁ ਮੋਹਿ ਲਜਾਈ ॥ ਬਿਬਸ ਹੋਇ ਕਹਿ ਪੌਤ੍ਰਨ ਜਾਯੋ ॥ ਦੁਸ਼ਟਨ ਤੇ ਨਹਿੰ ਕਬਹਿ ਡਰਾਯੋ ॥ ੭ ॥ ਉਠੇ ਲਾਲ ਮੁਖ ਚੰਦ ਸਮਾਨੇ ॥ ਗਮਨੇ ਸੰਗ ਸਪਾਈ ਮਹਾਨੇ ॥ ਸ੍ਰੀ ਮਾਤਾ ਮਨ ਬਹੁ ਦੁਖ [5]ਪੀਨੀ ॥ ਬੁਰਜ ਮਾਹਿੰ ਸੋ ਚਿੰਤ ਅਸੀਨੀ ॥ ੮ ॥ ਇਤ ਗੁਰ ਲਾਲ ਕਚੈਹਰੀ ਆਏ ॥ ਗਰਜ ਵਾਹਿਗੁਰੂ ਫਤੇ ਬੁਲਾਏ ॥ ਜਲ ਬਲ ਗਏ ਦੁਸ਼ਟ ਸੁਨ ਸਾਰੇ ॥ ਤਬ ਕਾਜੀ ਉਠ ਸੀਖ ਸਿਖਾਰੇ ॥ ੯ ॥ ਬੈਠਾ ਦੀਨ ਸਲਾਮ ਅਪਾਰਾ ॥ ਕਰੋ ਸਲਾਮ ਬਿਨਾਂ ਆਵਾਰਾ ॥ ਲਿਹੁ ਅਨਾਮ ਮੋ ਤੇ ਮਨ ਭਾਯੋ ॥ ਸੁਨ ਜੁਗ ਬੀਰਨ ਐਸ ਸੁਨਾਯੋ ॥ ੧੦ ॥ ਹਮ ਬੇਟੇ ਗੁਰ ਦਸਮ

---

੧ ਫੌਜ। ੨ ਆਲੇ ਦੁਆਲੇ ਦੇ। ੩ ਪੁਤਰ। ੪ ਦੁਖੀ। ੫ ਤਕੜਾ।

ਪਛਾਨੋਂ ॥ ਲਾਖਹੁ ਦੁਸ਼ਟ ਕਰੇ ਜਿਨ ਹਾਨੋਂ ॥ ਕਰੈਂ ਸਲਾਮ ਨ ਫਤੇ ਗਜਾਵੈਂ ॥ ਕਰੋ ਸੋਊ ਜੋ ਤੁਮ ਮਨ ਭਾਵੈ ॥ ੧੧ ॥ ਕਾਜੀ ਸੁਨ [1]ਲੱਜਤ ਬਹੁ ਭਯੋ ॥ ਰਦਨ ਦਿਖਾਤ ਬੈਸ ਤਬ ਗਯੋ ॥ ਪੁਨ ਬਜੀਦ ਖਾਂ ਨਿਕਟ ਬੁਲਾਇ ॥ ਹੋਏ ਢਿਗ ਜਬ ਫਤੇ ਗਜਾਇ ॥ ੧੨ ॥ਅਤ ਕ੍ਰੋਧਤ ਤਬ ਨਾਜ਼ਮ ਬੋਲਾ ॥ ਤਜਹੁ ਧਰਮ ਲਹੋ ਦੀਨ ਅਮੋਲਾ ॥ ਸ਼ੁਨ ਗੁਰ ਸੁਤ ਗਰਜਤ ਕਹਿ ਦੀਨਾ ॥ ਦੀਨ ਅਕਾਲੀ ਹਮ ਨੇ ਲੀਨਾ ॥ ੧੩ ॥ ਕਾਚੋ ਦੀਨ ਨ ਤੁਮਰਾ ਧਾਰੇਂ ॥ ਨਹਿੰ ਪਰਵਾਹਿ ਜਿ ਸਿਰ ਕਟ ਡਾਰੇਂ ॥ ਨਵ ਸਤ ਬਰਸਨ ਦੋਊ ਦੁਲਾਰੇ ॥ ਐਸੇ ਉੱਤਰ ਦੀਨ ਕਰਾਰੇ ॥ ੧੪ ॥ ਸਮਝਾਵਤ ਨਾਜ਼ਮ [2]ਪਚ ਹਾਰਾ ॥ ਪੁਨ ਸਭ ਦੁਸ਼ਟਨ ਕੀਨ ਬਿਚਾਰਾ ॥ ਆਜ ਬੁਰਜ ਮਹਿ ਕੈਦ ਕਰਾਵਹੁ ॥ ਕਲ ਕਲਮਾਂ ਦੇ ਤੂਸ ਪੜ੍ਹਾਵਹੁ ॥ ੧੫ ॥ ਅਸ ਮਸਲਤ ਕਰ ਦੀਨ ਪਠਾਇ ॥ ਤਿਸੀ ਬੁਰਜ ਮਹਿੰ ਆਇ ਬਠਾਇ। ਮਾਤਾ ਪਿਖ ਮੁਖ ਚੂਮ ਉਚਾਰੀ ॥ ਕਹਾਂ ਕਹਯੋ ਦੁਸਟਨ ਮੈਂ ਵਾਰੀ ॥ ੧੬ ॥ ਕਹਿ ਜੋਰਾਵਰ ਸਿੰਘ ਸੁਨੀਜਹਿ ॥ ਪੂੰਰ ਚਿੰਤ ਮਨ ਜਰਾ ਨ ਕੀਜਹਿ ॥ ਮੁਸਲਮਾਨ ਹਮ ਕਰਨਾ ਚਾਏ ॥ ਸ੍ਰੀ ਅਕਾਲ ਹੈਂ ਰੱਛਯਕ ਮਾਏ ॥ ੧੭ ॥ ਸੁਨ ਮਾਤਾ ਭੀ ਬਿਆਕੁਲ ਭਾਰੀ ॥ ਫਤਹ ਸਿੰਘ ਜੀ ਤਬੈ ਉਚਾਰੀ ॥ ਕਿਆ ਹੋਵੈ ਉਨ ਕੀ ਝਖ ਮਾਰੀ ॥ ਚਿੰਤ ਨ ਕਰੀਅਹਿ ਮਾਤ ਪਿਆਰੀ ॥੧੮॥ ਰਾਖਾ ਹਮਰਾ ਸਦਾ ਅਕਾਲ॥ ਨਹਿਕ ਨ ਕੀਜਹਿ ਹਮਰੋ ਖਿਆਲ ॥ ਸੁਨ ਮਾਤਾ ਕਛ ਧੀਰਜ ਧਾਰਾ ॥ ਕਹਯੋ ਪੂਤ ਰਾਖਾ ਕਰਤਾਰਾ ॥ ੧੯ ॥ ਸਗਰੇ ਦਿਵਸ ਕਛੂ ਨਹਿੰ ਖਾਯੋ ॥ ਪਰੀ ਰੈਨ ਮੋਤੀ ਪੈ ਲਿਆਯੋ ॥ ਲੇ ਮਾਤਾ ਸ਼ਹਿਜ਼ਾਦਨ ਦੀਨ ॥ ਸਗਰੀ ਰੈਨ ਚਿੰਤ ਚਿਤ ਪ੍ਰਾਨ ॥ ੨੦ ॥ ਦੋਹਿਰਾ ॥ ਉਠੀ ਮਾਤ ਪਰਭਾਤ ਲਖ ਸ਼ਹਿਜ਼ਾਦਨ ਉਠਵਾਇ ॥

੧ ਸ਼ਰਮ ਸਾਰ। ੨ ਦੁਖੀ ਹੋਕੇ।

ਪੰਚ ਸਨਾਨ ਕਰਾਇਕੈ ਬਸਤ੍ਰ ਸ਼ਸਤ੍ਰ ਪੈਨ੍ਹਾਇ ॥ ੨੧ ॥

ਚੌਪਈ ॥ ਜਪਜੀ ਆਦਿ ਪਠੀ ਗੁਰਬਾਨੀ ॥ ਸ੍ਰੀ ਮਾਤਾ ਤਬ ਕੀਨ ਬਖਾਨੀ ॥ ਬੇਟਾ ਆਜ ਕਚਹਿਰੀ ਜਾਨਾ ॥ ਕਬੈ ਨ ਦੁਸ਼ਟ ਦੇਖ ਘਬਰਾਨਾ ॥ ੨੨ ॥ ਪਿਤਾ ਪਿਤਾਮਾਂ ਕੀ ਦਿਸ ਹੇਰੋ ॥ ਲਖ [1]ਸਨੇਹ ਮਿਥਿਆ ਤਨ ਕੇਰੋ ॥ ਬੋਲਯੋ ਫਤਹ ਸਿੰਘ ਤਿਹ ਬਾਰੀ ॥ [2]ਲਘ ਚਿੰਤਾ ਨਹਿੰ ਚਿਤ ਮਹਿੰ ਧਾਰੀ ॥ ੨੩ ॥ ਇਤ ਅਸ ਬਿਧ ਕਹਿ ਸੁਨ ਸੁਤ ਮਾਈ ॥ ਉਤਹਿ ਕਚਹਿਰੀ ਦੁਸ਼ਟਨ ਲਾਈ ॥ ਦੀਨ ਹੁਕਮ ਬਾਲਕ ਮੰਗਵਾਇ ॥ ਆਇ ਦਰੋਗੇ ਮਾਤ ਸੁਨਾਇ ॥ ੨੪ ॥ ਦੇ ਬੇਟੇ ਲੇ ਜਾਹੂੰ ਕਚਹਿਰੀ ॥ ਮਾਨੈਂ ਕਹਯੋ ਤੁ ਹੋਵਹਿ ਖੈਰੀ ॥ ਕਹਯੋ ਮਾਤ ਬਕਬਾਦ ਨ ਕਰੀਐ ॥ ਲੈਕੇ ਜਾਓ ਜਥਾ ਮਨ ਧਰੀਐ ॥ ੨੫ ॥ ਉਠੇ ਤਬੈ ਦੋਨਹੁ ਦੋਲਾਰੇ ॥ ਨਿਕਸੇ ਵਹਿਰ ਦੁਸ਼ਟ ਪਰਵਾਰੇ ॥ ਚਲਤ ਪਿਖੇ ਮਾਤਾ ਦੁਖ ਪਾਵੈ ॥ ਬਸ ਨ ਚਲੈ ਮਨ ਬਹੁ ਅਕੁਲਾਵੈ ॥ ੨੬ ॥ ਲਾਲਨ ਸੰਗ ਦਰੋਗਾ ਭਯੋ ॥ ਆਜ ਸਲਾਮ ਨਾਜ਼ਮਹਿੰ ਕਹਯੋ ॥ ਸੁਨ ਲਾਲਨ ਤਬ ਐਸ ਉਚਾਰੀ ॥ ਤੁਮ ਰਹੀਅਹੁ ਸਦ ਹੀ ਝਖ ਮਾਰੀ ॥ ੨੭ ॥ ਹਮ ਤੌ ਫਤੇ ਵਾਹਿਗੁਰੂ ਗਾਵੈਂ ॥ ਕਰੋ ਜਥਾ ਤੁਮਰੇ ਮਨ ਭਾਵੈ ॥ ਸੁਨਤ ਦਰੋਗਾ [3]ਜਰ ਬਰ ਗਯੋ ॥ ਚਲੋ ਚਲੋ ਛੇਤੀ ਤਬ ਕਯੋ ॥ ੨੮ ॥

ਦੋਹਿਰਾ ॥ ਆਇ ਕਚਹਿਰੀ ਬੀਚ ਤਬ ਊਚੇ ਫਤੇ ਗਜਾਇ ॥
ਸੁਨ ਕਰ ਜਰ ਬਰ ਗੇ ਸਭੈ ਕਹਯੋ ਬਜੀਦ ਸੁਨਾਇ ॥੨੯॥

ਚੌਪਈ ॥ ਰਹਿਮ ਕਰੌਂ ਮੈਂ ਤੁਮ ਪਰ ਭਾਰੀ ॥ ਮਾਨਹੁ ਤੁਮ ਅਬ ਬਾਤ ਹਮਾਰੀ ॥ ਪੜ੍ਹ ਕਲਮਾ ਨਿਜ ਜਾਨ ਬਚਾਵਹੁ ॥ ਮੁਸਲਮਾਨ ਬਨ ਜਗ ਜਸ ਪਾਵਹੁ ॥ ਦੀਨ ਲਏ ਬਿਨ ਜਿੰਦ ਤੁਮਾਰੀ ॥ ਨਹੀਂ ਬਚੇਗੀ ਸਾਚ ਉਚਾਰੀ ॥ ਸੁਨ ਬੋਲੇ ਗੁਰ ਸੁਤ

੧ ਪ੍ਰੇਮ । ੨ ਥੋੜੀ ਚਿੰਤਾ ਭੀ । ੩ ਜਲ ਬਲ ਗਿਆ ।

ਬਲਕਾਰੀ ॥ ਅਹੋ ਬਜੀਦ ਖਾਨ ਹੰਕਾਰੀ ॥ ੩੧ ॥ ਤਖਤ ਬੈਠ ਕਯੋਂ ਕਰੈਂ ਕੁਨੀਤੀ ॥ ਧਰਮ ਨ ਛੋਡੈਂ ਹਮ ਕੁਲ ਰੀਤੀ ॥ ਕਹੋ ਕਿ ਕਲਮਾਂ ਪਠ ਬਚ ਜਾਉ ॥ ਕਹਾਂ ਪਿਕੰਬਰ ਤੁਮ ਪਿਤ ਮਾਉ ॥੩੨॥ ਕਯਾ ਉਨ ਕਲਮਾਂ ਪਠਯੋ ਨਾਹੀਂ ॥ ਦਿਹੁ ਉਤਰ ਇਸਕਾ ਮੁਹਿ ਤਾਹੀਂ ॥ ਸੁਨ ਨਿਰ ਉਤਰ ਮੂਰਖ ਭਏ ॥ ਕੈਦ ਮਾਹਿੰ ਪੁਨ ਕਹਿ ਪਠ ਦਏ ॥ ੩੩ ॥ ਸੁਬਹਿ ਕਚਹਿਰੀ ਮਾਹਿੰ ਬੁਲਾਇ ॥ ਆਵਤ ਗਰਜਤ ਫਤਹਿ ਗਜਾਇ ॥ ਸੁਚਾ ਨੰਦ ਉਠਕੇ [1]ਤਿਹ ਬਾਰਾ ॥ ਇਕ ਦਿਸ ਕਰਕੈ ਐਸ ਉਚਾਰਾ ॥ ੩੪॥ ਦੀਨ ਕਬੂਲ ਕਰੋ ਸੁਖ ਪਾਵਹੁ ॥ ਨਤ ਮਾਰੈਂ ਇਹੁ ਸਹੀ ਲਖਾਵਹੁ ॥ ਪਿਤ ਭ੍ਰਾਤਾ ਅਰ ਸਿੱਖ ਤੁਮਾਰੈ ॥ ਤੁਰਕਨ ਸਭਹਨ ਦੀਨਸ ਮਾਰੇ ॥ ੩੫ ॥

ਦੋਹਿਰਾ ॥ ਸੁਨਤ ਦੁਲਾਰੇ ਦਸਮ ਕੇ ਗਰਜਤ ਕਹਯੋ ਸੁਨਾਇ ॥
ਸੁਚਾ ਨੰਦ ਤੂ ਨਹਿੰ ਸਹੀ ਕੁਤਾ ਨੰਦ ਦਰਸਾਇ ॥ ੩੬ ॥

ਚੌਪਈ ॥ਖੱਤ੍ਰੀ ਜਨਮ ਲਾਜ ਨਹਿੰ ਆਈ ॥ ਹੇਤ ਜੀਵਕਾ ਧਰਮ ਗਵਾਈ ॥ ਤੁਮ ਹਿਤ ਸੀਸ ਪਿਤਾਮੋਂ ਦੀਨੋਂ ॥ ਪਿਤਾ ਕਸ਼ਟ ਲੀਨੋਂ ਬਹੁ ਪੀਨੋਂ ॥ ੩੭ ॥ ਮੱਦਤ ਕਹਾਂ ਉਲਟ ਉਪਦੇਸਾ ॥ ਇਸ ਕਾ ਬਦਲਾ ਲਹੋ ਕਲੇਸਾ ॥ ਜਾਹ ਪਾਪੀ ਕਲਮਾਂ ਪੜ੍ਹ ਲੀਜੈ॥ ਨਾਮ ਕਰੀਮ ਬਖਸ਼ ਆਖੀਜਹਿ ॥ ੩੮ ॥ ਹਿੰਦੂ ਅੰਨ੍ਹਾਂ ਤੁਰਕੂ ਕਾਣਾਂ ॥ ਹਟ ਆਗੇ ਤੇ ਬੇਈਮਾਣਾਂ ॥ ਕੁਤਾ ਨੰਦ ਸੁਨ ਲੱਜਤ ਥਾਯੋ ॥ ਆਇ ਨਾਜ਼ਮੈਂ ਐਸ ਸੁਨਾਯੋ ॥੩੯॥ ਨਹਿੰ ਮਾਨਹਿੰ ਯਹਿ ਕਹਯੋ ਹਮਾਰੋ ॥ ਬੱਚੇ ਸਾਪਨ ਕੇਰ ਨਿਹਾਰੋ ॥ ਹਠੀ ਅਬੈ ਬਡ ਹ੍ਵੈ ਡੰਗ ਮਾਰੋ॥ ਤਾਂਤੇ ਅਬਹੀ ਚਹੀਅਹਿ ਮਾਰੇ ॥ ੪੦ ॥ ਕਾਜੀ ਅਬਦੁਲ ਤਬੀ ਉਚਾਰੀ॥ ਅਜ ਭੀ ਦੇਹੁ ਤਹਾਂ ਬੈਠਾਰੀ ॥ ਕਲ ਕੋ ਨਾਜ਼ਮ ਲਾਲਚ ਦੇਵੈ ॥ ਨਹਿੰ ਮਾਨਹਿੰ ਤਬ ਕਤਲ ਕਰੇਵੈ ॥ ੪੧ ॥ ਸੁਨ ਯਹ ਆਛੀ

[1] ਉਸ ਵਲੋ।

ਦੁਸ਼ਟਨ ਮਾਨੀ ॥ ਪਠੇ ਬੁਰਜ ਮਾਤਾ ਜਿਹ ਥਾਨੀ ॥ ਗੋਦ ਬਠਾਇ ਦੀਨ ਬਹੁ ਪਿਆਰੇ ॥ ਬੂਝਯੋ ਕਹਾਂ ਕਹੈਂ ਹਤਿਆਰੇ ॥ ੪੨ ॥ ਸੁਨਤ ਕਹਯੋ ਮਾਤਾ ਤੁਮ ਜਾਨੋਂ ॥ ਪਰਯੋ ਖਿਆਲ ਹਿੰਦੂ ਤੁਰਕਾਨੋ ॥ਇਹੀ ਅਸੀਜ ਅਬੈ ਹਮ ਦੀਜਹਿ ॥ ਕੇਸੀ ਸ੍ਵਾਸੀ ਸਿਦਕ ਨਬੀਜਹਿ ॥ ੪੩ ॥ ਸੁਨ ਸ੍ਰੀ ਮਾਤਾ ਕਹਯੋ ਪਿਆਰੇ ॥ ਸਤਿਗੁਰ ਰਾਖੇ ਧਰਮ ਤੁਮਾਰੇ ॥ ਕਹਿਤ ਸੁਨਤ [1]ਨਿਸ ਕਾਲੀ ਆਈ ॥ ਲਿਆਯੋ ਮੋਤੀ ਦੂਧ ਛਕਾਈ ॥ ੪੪ ॥ ਕਛ ਸੁਪਤੇ ਕਛ ਜਾਗ ਬਿਤਾਈ ॥ ਉਠੇ [2]ਪ੍ਰਾਤ ਪਿਖ ਬਿਰਧਾ ਮਾਈ ॥ ਜੁਗ ਲਾਲਨ ਕੇ ਮੁਖ ਧੁਲਵਾਇ ॥ ਬਸਤ੍ਰ ਸਸਤ੍ਰ ਪੁਨ ਤਨ ਸਜਵਾਇ ॥ ੪੫ ॥ ਗੁਰੂ ਗਿਰਾ ਪਠ ਕਰ ਅਰਦਾਸਾ ॥ ਵਾਹਿਗੁਰੂ ਰਾਖ ਸਿਦਕ ਭਰਵਾਸਾ ॥ ਲਗੀ ਕਚਹਿਰੀ ਦੁਸ਼ਟਨ ਗਹਿਰੀ ॥ ਕਰਿਯੋ ਹੁਕਮ ਬਜੀਦੇ ਬਹਿਰੀ ॥ ੪੬ ॥ ਲਿਆਉ ਸ਼ਜ਼ਾਦੇ ਗੁਰ ਹਮ ਪਾਸਾ॥ਧਰਮ ਤਿਨ੍ਹੋਂ ਕੋ ਕਰੋਂ ਬਿਨਾਸਾ॥ ਸੁਨਤ ਦਰੋਗਾ ਗਯੋ ਪੁਕਾਰਾ ॥ ਮਾਈ ਸੰਗ ਕਰ ਦੇਹੋ ਬਾਰਾ ॥੪੭॥ ਸੁਨ ਮਾਤਾ ਜੀ ਤਬੈ ਉਚਾਰਾ ॥ ਨਾਹਕ ਕਾਹਿ ਸਤਾਵਹੁ ਬਾਰਾ ॥ ਕਯਾ ਤੁਮਰੇ ਘਰ ਨਹੀਂ ਇਆਨੇਂ ॥ ਬੇ ਰਹਿਮੀ ਕਯੋਂ ਇਤਨੀ ਠਾਨੇਂ ॥ ੪੮ ॥ ਸੁਨ ਕਰ ਉਤਰ ਕਛ ਨਹਿੰ ਦਯੋ ॥ ਉਠੇ ਲਾਲ ਦੋਨੋਂ ਮਗ ਲਯੋ ॥ ਘੇਰ ਸਪਾਹੀ ਸੰਗ ਲੇ ਚਾਲੇ ॥ ਪਿਖ ਪਿਖ ਮਾਤ ਹੋਇ [3]ਬੇਹਾਲੇ ॥ ੪੯ ॥

ਦੋਹਿਰਾ ॥ ਆਹਿ ਕਚੈਹਰੀ ਮਾਹਿ ਜਬ ਫਤੇ ਗਰਜ ਕਰ [4]ਪ੍ਰਾਈ ॥
ਸੁਨ ਸੁਨ ਕੈ ਦੁਸ਼ਟੂ ਜਰੈਂ ਪਰ ਬਸ ਚਲੈ ਨ ਰਾਈ ॥ ੫੦ ॥

ਚੌਪਈ ॥ ਤਬੈ ਬਜੀਦੇ ਨਿਕਟ ਬੁਲਾਇ ॥ ਕਪਟ ਪਿਆਰ ਬਚ ਐਸ ਸੁਨਾਇ ॥ ਅਹੁ ਨਾਦਾਨ ਸੁਨਹੁ ਬਚ ਮੇਰੇ ॥ ਅਬ ਹਿੰਦਨ

[1] ਕਾਲੀ ਰਾਤ ਆਈ। [2] ਸਵੇਰੇ। [3] ਦੁਖੀ। [4] ਗਰਜ ਕੇ ਫਤੇ ਬੁਲਾਈ।

ਕੇ ਗੁਰ ਤੁਮ ਹੇਰੇ ॥ ੫੧ ॥ ਕਾਚੇ ਮਤ ਇਨ ਲੇਹੁ ਬਿਚਾਰੇ ॥ ਇਨ ਹਿਤ ਹਤੇ ਪਿਤਾਮ ਤੁਮਾਰੇ ॥ ਪੁਨ ਤੁਮ ਪਿਤ ਸੰਗ ਬੈਰ ਕਮਾਯੋ ॥ ਕਹਾਂ ਲਾਭ ਇਨ ਤੇ ਤੁਮ ਪਾਯੋ ॥ ੫੨ ॥ ਮੁਸਲਮਾਨ ਅਬ ਬਨੀਅਹਿ ਨੀਕੇ ॥ ਪੀਰ ਬਨੌਂ ਸਭ ਤੁਰਕਨ ਠੀਕੇ ॥ ਇਕ ਕੌ ਮੈਂ ਨਿਜ [1]ਦੁਹਿਤਾ ਦੇਵਹੁ ॥ ਦੁਤੀਏ ਹਿਤ ਸ਼ਾਹ ਤੇ ਮੈਂ ਲੇਵਹੁ ॥੫੩॥ ਦਿਹੈਂ ਨਾਜ਼ਮੀ ਮੁਲਕਨ ਕੇਰੀ ॥ ਬਨਹੁ ਤੁਰਕ ਮਾਨਹੁ ਇਹੁ ਮੇਰੀ ॥ ਸੁਨਤ ਦੁਲਾਰੇ ਗੁਰੂ ਪਿਆਰੇ ॥ ਗਰਜਤ ਸ੍ਰੀ ਮੁਖਬਾਕ ਉਚਾਰੇ ॥ ੫੪ ॥ ਲਾਲਚ ਦੇਕੈ ਧਰਮ ਤਜਾਵਹੁ ॥ ਗੁਰੂ ਦੁਲਾਰੇ ਨਾਹਿੰ ਲਖਾਵਹੁ ॥ ਦੁਹਿਤਾ ਤੁਮਰੀ ਸੈ ਪਤਸ਼ਾਇ ॥ ਮਾਰਹਿੰ ਪਨਹੀ ਥੂਕਹਿੰ ਤਾਹਿ ॥ ੫੫ ॥ ਭਾਹਿ ਤੁਮਾਰੀ ਸਾਹਿਬੀ ਦੇਵਹਿੰ ॥ ਜਨਮ ਭ੍ਰਸ਼ਟ ਕਰਕੇ ਨਹਿੰ ਲੇਵਹਿੰ ॥ ਬਨਹਿੰ ਸ਼ਹੀਦ ਲਹੈਂ ਪਦ ਊਚੇ ॥ ਜਾਨ ਹਮਾਰਾ ਕਹਿਨੋ ਸੂਚੇ ॥੫੬॥ ਸੁਨ ਲੱਜਤ ਹ੍ਵੈ ਕ੍ਰੋਧ ਉਚਾਰਾ ॥ ਚਤ੍ਰਥ ਦਿਨ ਹਮ ਕਰ ਹੈਂ ਟਾਰਾ॥ਜਾਹੁ ਅਬੈ ਇਨ ਕੈਦ ਕਰੀਜਹਿ॥ ਸੁਬਹਿ ਕਤਲ ਬਿਨ ਬੇਰੀ ਕੀਜਹਿ ॥ ੫੭ ॥ ਅਸ ਸੁਨ ਊਚ ਨੀਚ ਤਿਹ ਬਾਰਾ ॥ ਜਾਇ ਬਿਠਾਇ ਬੁਰਜ ਮਾਝਾਰਾ ॥ ਮਾਤਾ ਪਿਖ ਸੰਗ ਛਾਤੀ ਲਾਇ ॥ ਗੋਦ ਬਠਾਇ ਬੂਝ ਕਿਹ ਭਾਇ ॥ ੫੮ ॥ ਭਈ ਸੁਨਾਵਹੁ ਪੌਤ੍ਰ ਪਿਆਰੇ ॥ ਸੁਨ ਜਬ ਕਹੀ ਹਕੀਕਤ ਸਾਰੇ ॥ ਮਨਹੁ ਛੁਰੀ ਬਿਚ ਛਾਤੀ ਖਾਈ ॥ ਪਰੀ [2]ਰੈਨ ਕਾਰੀ ਤਬ ਆਈ ॥ ੫੯ ॥ ਮੋਤੀ ਦੁਧ ਘਟ ਭਰ ਜਲ ਲਿਆਯੋ ॥ ਸ੍ਰੀ ਮਾਤਾ ਕਹਿ ਜੁਗਨ ਪਿਵਾਯੋ ॥ ਸਗਰੀ ਰੈਨ [3]ਸਚਿੰਤ ਬਿਹਾਈ ॥ ਬਰਨ ਨ ਸਕਹੁੰ ਕਸ਼ਟ ਜੋ ਮਾਈ ॥ ੬੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸਰੰਦ ਮਹਿ ਸ੍ਰੀ ਗੁਰੂ ਸ਼ਹਿਜ਼ਾਦਨ ਬਜੀਦੇ ਕੋ ਉਤ੍ਰ ਦੇਵਨ ਪ੍ਰਸੰਗ ਬਰਨਨੰ

੧ ਲੜਕੀ । ੨ ਕਾਲੀ ਰਾਤ । ੩ ਚਿੰਤਾ ਦੇ ਸਹਿਤ ।

ਨਾਮ ਪਚਾਨਮੋਂ ਮੰਦਰਹਿ ॥ ੯੫ ॥

ਦੋਹਿਰਾ ॥ ਚਢਯੋ ਦਿਵਸ ਤਬ ਕੇਹਰ ਕੋ ਉਠੇ ਦੁਲਾਰੇ ਦੋਹਿ ॥
ਕਹਯੋ ਮਾਤ ਅਜ ਮੱਜ ਹੈਂ ਤਿਆਰੀ ਲੇਵਹੁ ਜੋਹਿ ॥ ੧ ॥

ਚੌਪਈ ॥ ਸੁਨਕੈ ਮਾਤਾ ਜੀ ਗਸ਼ ਖਾਈ ॥ ਕਿਤਕ ਬੇਰ ਮਹਿੰ ਪੁਨ ਸੁਧ ਆਈ ॥ ਕਹਿ ਨ ਸਕੀ ਮੁਖ ਤੇ ਕਛ ਬਾਨੀ ॥ [1]ਨ੍ਹਾਨ ਕਰਾਯੋ ਸੀਤਲ ਪਾਨੀ ॥ ੨ ॥ ਜਪੁਜੀ ਪਾਠ ਕੀਨ ਜੁਗ ਭਾਈ ॥ ਬਸਤ੍ਰ ਸ਼ਸਤ੍ਰ ਤਨ ਦੀਨ ਸਜਾਈ ॥ ਭਏ ਤਿਆਰ ਹਿਤ ਧਰਮ ਸ਼ਹੀਦਾ ॥ ਉਤਹਿ ਸਭਾ ਲਾ ਬੈਠ ਬਜੀਦਾ ॥ ੩ ॥ ਆਖਰ ਦਿਵਸ ਜਾਨ ਸਭ ਬਾਇ ॥ ਲਗੀ ਕਚਹਿਰੀ ਦੁਸ਼ਟ ਸਬਾਇ ॥ ਉਗਲੀ ਜ਼ੈਹਰ ਬਜੀਦੇ ਤਬੈ ॥ ਲਿਆਉ ਗੁਰੂ ਸੁਤ ਜਾਕੇ ਅਬੈ ॥ ੪ ॥ ਸੁਨਤ ਦਰੋਗਾ ਤਤ ਛਿਨ ਆਯੋ ॥ ਮਾਤਾ ਕੋ ਅਸ ਭਾਖ ਸੁਨਾਯੋ ॥ ਦੇਹੁ ਬਾਲ ਮੈਂ ਲੈਕੇ ਜਾਉਂ ॥ ਜੇ ਮਾਨਹੁ ਬਚ ਸੁਖ ਸੋਂ ਲਿਆਊਂ ॥ ੫ ॥ ਨਤ ਅਜ ਮੁਰਕੈ ਫੇਰ ਨ ਹੇਰੋ ॥ ਕਹਯੋ ਜਾਨ ਸਾਚੋ ਯਹ ਮੇਰੋ ॥ ਸੁਨ ਮਾਤਾ ਕਹਿ ਹੇ ਹਤਿਆਰੇ ॥ ਕਰੋ ਕੇਹਰ ਕਿਯੋਂ ਇਤੇ ਕਰਾਰੇ ॥ ੬ ॥ [2]ਜਰਾਂ ਆਪਨੀ ਚਾਹੁ ਉਖਾਰੇ ॥ ਸੁਨਤ ਸ਼ਹਜਾਦੇ ਕਹਿੰ ਤਿਹ ਬਾਰੇ ॥ ਮਾਤਾ ਜੀ ਅਬ ਕਛ ਨ ਅਲਾਵੋ ॥ ਭਾਣਾ ਪ੍ਰਭੁ ਕਾ ਮੀਠ ਮਨਾਵੋ ॥ ੭ ॥ ਤੁਰਕ ਰਾਜ ਪਰ ਹੋਣੀ ਆਈ ॥ ਨਹਿੰ ਮਾਨਤ ਚਹਿੰ ਜ਼ੁਲਮ ਕਮਾਈ ॥ ਅਸ ਕਹਿ ਉਠੇ ਲਾਲ ਤਿਸ ਬੇਰੇ ॥ ਫਿਰੇ ਮਾਤ ਕੇ ਚਾਰ ਚੁਫੇਰੇ ॥ ੮ ॥ ਕਰ ਪਗ ਬੰਦਨ ਮੁਖਹੁ ਅਲਾਇ ॥ ਬਖਸ਼ਹੁ ਅਬ ਬਹੁ ਲਾਡ ਲਡਾਇ ॥ ਤਨ ਕੀ ਚਿੰਤ ਨ ਕਛੂ ਹਮਾਰੀ ॥ ਪਾਛੇ ਤਵ ਚਿੰਤਾ ਉਰ ਭਾਰੀ ॥ ੯ ॥ ਮਾਤਾ ਸੁਨ ਸੁਨ [3]ਅਸ੍ਰ ਬਹਾਵੇ ॥ ਹੇਤ ਦਿਲਾਸੇ ਬਚਨ ਅਲਾਵੇ ॥ ਹੇ ਬੇਟੇ ਮਮ ਲਾਲ ਪਿਆਰੇ ॥ ਦਿਹੈਂ ਤਸੀਏ ਦੁਸ਼ਟ

---

੧ ਇਸ਼ਨਾਨ। ੨ ਜੜ੍ਹਾਂ। ੩ ਹੰਝੂ।

ਕਰਾਰੇ ॥ ੧੦ ॥ ਪਰ ਨਹਿੰ ਧਰਮ ਹਾਰ ਕੈ ਮਰਨਾ ॥ ਬਚ ਸ੍ਰੀ ਦਾਦੇ ਰਿਦੇ ਸਿਮਰਨਾ ॥ ਤਬ ਦੋਨਹੁੰ ਕਰ ਜੋਰ ਸੁਨਾਈ ॥ ਦਿਹੁ ਆਸਿਖ ਗੁਰ ਹੋਇ ਸਹਾਈ ॥ ੧੧ ॥ ਅਸ ਕਹਿ ਬੰਦ ਚਰਨ ਨਿਕਸਾਇ ॥ ਮਾਤਾ ਦੁਖ ਕੋ ਸਕੈ ਬਤਾਇ ॥ ਤੜਫਤ ਨਿਕਸੀ ਸੰਗ ਸਿਧਾਵਨ ॥ ਛੀਨ ਦਰੋਗੇ ਦੁਸ਼ਟ ਹਟਾਵਨ ॥ ੧੨ ॥ ਬੁਰਜ ਮਾਹਿੰ ਤਬਬੰਦਕਰਾਈ॥ਚਲੇਲਾਡਲੇ ਦੋਨਹੁੰ ਮਾਈ ॥ ਜਬੈ ਕਚਹਿਰੀ ਮਾਹਿੰ ਪ੍ਰਵੇਸੇ ॥ ਚਾਰੋਂ ਦਿਸ ਪਿਖ ਦੁਸ਼ਟ [1]ਵਸੇਸੇ ॥ ੧੩ ॥

ਦੋਹਿਰਾ ॥ ਗਰਜਤ ਫਤੇ ਗਜਾਈ ਤਬ ਜਰ ਬਰ ਗਏ ਪਠਾਨ ॥
ਖਾਨ ਬਜੀਦੇ [2]ਕੋਪ ਜੁਤ ਕੀਨੋ ਐਸ ਬਖਾਨ ॥ ੧੪ ॥

ਚੌਪਈ ॥ ਫਤੇ ਮਹੰਮਦ ਇਨੈ ਡਰਾਵੈ ॥ ਜਿਸ ਕਿਸ ਬਿਧ ਕਰ ਦੀਨ ਮਨਾਵੈ ॥ ਥੋ [3]ਬਿਕਰਾਲ ਬਡੋ ਕਦ ਵਾਰਾ ॥ ਆਯੋ ਤਤ ਛਿਨ ਛੁਰੀ ਨਿਕਾਰਾ ॥ ੧੫ ॥ ਕਲਮਾ ਪਠੋ [4]ਨਤਰ ਮੈਂ ਕੋਵੋਂ ॥ ਸੁਨ ਪਿਖ ਗਰਜੇ [5]ਕੇਹਰ ਦੋਵੋਂ ॥ ਐ ਖਬੀਸ਼ ਸੁਤ ਸ਼ੇਰ ਡਰਾਵੇਂ ॥ ਧਰਮ ਨ ਛਾਡੈਂ ਕੋਹ ਸੁਟ ਭਾਵੇਂ॥੧੬॥ਬਹੁਤਡਰਾਏਨਡਰੇਪਿਆਰੇ॥ ਹਾਰ ਆਇ ਕਰ ਬਾਕ ਉਚਾਰੇ ॥ ਨਾਜ਼ਮ ਜੋ ਇਹੁ ਡਰਤੇ ਨਾਹੀ ॥ ਕਰੋ ਜਥਾ ਤੁਮਰੇ ਮਨ ਆਹੀ ॥ ੧੭ ॥ ਦੁਸ਼ਟ ਕਚਹਿਰੀ ਅਗ੍ਰ ਸਥਾਨਾ ॥ ਚਿਨਤੇ ਥੇ ਦੀਵਾਰ ਮਹਾਨਾ ॥ ਨਾਜ਼ਮ ਕੇ ਦ੍ਰਿਸ਼ਟੀ ਤਬ ਪਈ ॥ ਜਿਹਬਾ ਜਲੇ ਐਸ ਕਹਿ ਦਈ ॥ ੧੮ ॥ ਬਡਾ ਲਜਾਉ ਬੀਚ ਗਡਵਾਓ ॥ ਛੋਟੇ [6]ਬਿਲਗੋ ਸ਼ਰ੍ਹਾ ਮਨਾਓ ॥ ਸੁਨਤ ਹੁਕਮ ਗਹਿ ਚਲੇ ਤਿਥਾਈ ॥ ਕਰ ਦੀਵਾਰ ਪੈ ਖਰੋ ਤਦਾਈ ॥ ੧੯ ॥ ਹੁਕਮ ਪਾਇ ਰਾਜਨ ਤਨ ਪਾਵਨ ॥ ਈਟਾਂ ਚੂਨੋ ਲਗੇ ਲਗਾਵਨ ॥ ਗੋਡਨ ਲਗ ਜਬ ਹੀ ਗਡ ਦੀਨ ॥ ਕਾਜੀ ਆਇ ਤਬੈ ਕਹਿ ਦੀਨ॥

---

੧ ਬਹੁਤ । ੨ ਗੁਸੇ ਦੇ ਨਾਲ । ੩ ਭਿਆਨਕ । ੪ ਨਹੀਂ ਤਾਂ ।
੫ ਸ਼ੇਰ ਦੀ ਨਿਆਈਂ । ੬ ਵਖਰਿਆਂ ਕਰੋ ।

੨੦ ॥ ਲਘ ਭ੍ਰਾਤਾ ਕਲਮਾਂ ਪਠ ਗਯੋ ॥ ਤੂੰ ਭੀ ਪਠ ਜੋ ਬਚਬੋ
ਚਹੌ ॥ ਸੁਨ ਕਰ ਗਰਜਯੋ ਬੀਚ ਦੀਵਾਰੇ ॥ ਬੇਈਮਾਨ ਮਤ ਐਸ
ਉਚਾਰੇ ॥ ੨੧ ॥ ਜੇ ਹੌਂ ਦਸਮੇਂ ਗੁਰੂ ਦੁਲਾਰਾ ॥ ਦੇਹਿ ਪ੍ਰਾਣ
ਕਲਮੇਂ ਥੁਕ ਡਾਰਾ ॥ ਸੁਨਕੈ ਫਤੇ ਸਿੰਘ ਪੈ ਆਯੋ ॥ ਗੰਦੇ ਮੁਖ ਤੇ
ਐਸ ਸੁਨਾਯੋ ॥ ੨੨ ॥ ਪਠਿਯੋ ਕਲਮਾ ਤੁਹਿ ਬਡ ਭਾਈ ॥ ਤੂੰ ਭੀ
ਪਠ ਨਤ ਮਾਰਯੋ ਜਾਈ ॥ ਸੁਨਤੇ ਕਹਯੋ ਬਿਦੀਨ ਕਰਾਰੇ ॥ ਝੂਠ
ਬਕੈਂ ਹੈ ਦਸਮ ਦੁਲਾਰੇ ॥ ੨੩ ॥ ਤੋ ਕਲਮੇ ਪੈ [1]ਪਨਹੀ ਮਾਰੇ ॥
ਪ੍ਰਾਨ ਦੇਹਿਂ ਨਹਿ ਧਰਮ ਬਿਗਾਰੇ ॥ ਅਸ ਕਹਿ ਆਪ ਛੁਡਾਵਤ
ਦੌਰੇ ॥ ਜੋਰਾਵਰ ਸਿੰਘ ਥੇ ਜਹਿਂ ਠੌਰੇ ॥ ੨੪ ॥ ਭ੍ਰਾਤਾ ਹੇਰ ਕਹਯੋ
ਤਿਸ ਬਾਰੇ ॥ ਮੋ ਕੌ ਭੀ ਗਢ ਦਿਹੁ ਬਿਨ ਬਾਰੇ ॥ ਸੁਨਤ ਬੇਰਹਿਮ
ਗਡਨ ਤਬ ਲਾਗੇ ॥ ਗਡਤ ਗਡਤ ਛਾਤੀ ਲਗ ਆਗੇ ॥ ੨੫ ॥
ਹੇਠਲ ਖ਼ੂਨ ਊਪਰੇ ਆਯੋ ॥ ਧੜਕਤ ਸ੍ਵਾਸ ਤੇਜ [2]ਦਿਪਤਾਯੋ ॥
ਆਇ ਬਜੀਦਾ ਕਾਜੀ ਸੰਗਾ ॥ ਕਹਯੋ ਕਿ ਅਬ ਭੀ ਮੌਕਾ ਚੰਗਾ ॥
੨੬ ॥ ਮਾਨ ਲੇਹੁ ਤੌ ਬਚ ਜਹਿਂ ਜਾਨੇ ॥ ਸੁਨ ਕੇਹਰ ਸਮ ਗਰਜ
ਬਖਾਨੇ ॥ ਪਾਪੀ ਬਸ ਬਕਬਾਦ ਨ ਕੀਜਹਿ ॥ ਬੇਸ਼ਕ ਕਤਲ ਅਬੈ
ਕਰ ਦੀਜਹਿ ॥ ੨੭ ॥ ਸੁਨ ਪਾਪੀ ਨਾਜ਼ਮ ਹਤਿਆਰੇ ॥ ਚਹਿਤਾ
ਤੂੰ ਹਮ ਨਾਹਕ ਮਾਰੇ ॥ ਧਰਮ ਹੇਤ ਹਮ ਤਜੈਂ ਪਰਾਨਾਂ ॥ ਨਹਿਂ
ਅਬ ਲਗ ਭੀ ਬੀਚ ਜਹਾਨਾਂ ॥ ੨੮ ॥ ਜਿਸ ਵਿਧ ਕਰੋ ਹਮੈ ਸੰਗ
ਆਜਾ ॥ ਜਰ ਪੂਟੇ ਤੁਮਰੀ ਮਹਾਰਾਜਾ ॥ ਹਮ ਨਹਿਂ ਮਰੈਂ ਮਰੋ ਤੁਮ
ਸਾਰੇ ॥ ਰਖੈਂ ਧਰਮ ਜਗ ਸੁਜਸ ਬਿਥਾਰੇ ॥ ੨੯ ॥ ਸੁਨਤ ਬਜੀਦੂ
ਜਰ ਬਰ ਗਯੋ ॥ ਗਲ ਗਲ ਈਟ ਰੁ ਚੂਨੇ ਅਯੋ ॥ ਕਹਿਰ ਹੁਕਮ
ਤਬ ਦੀਨ ਸੁਨਾਇ ॥ ਕਤਲ ਕਰੋ ਇਨ ਬਿਲਮ ਬਿਲਾਇ ॥ ੩੦॥
ਸੁਨਕੈ [3]ਅਖਲਨ ਤੂਸਨ ਧਰਯੋ ॥ਕਤਲ ਹੌਸਲੋ ਨਹਿਂ ਕਿਹ ਪਰਯੋ॥

੧ ਜੁਤੀ ਮਾਰਦੇ ਹਾਂ। ੨ ਪ੍ਰਕਾਸ਼ ਹੋ ਰਿਹਾ ਹੈ। ੩ ਸਮੂੰਹ।

ਦੇਖਯੋ ਜਬ ਕੋ ਉਠਯੋ ਨਾਹੀਂ ॥ ਪੁਨਹਿ ਬਜੀਦੇ ਕਹਯੋ [1]ਰਿਸਾਹੀ॥ ੩੧ ॥ ਹੈ ਕੋਊ ਅਬ ਇਨੈ [2]ਪ੍ਰਹਾਰੇ॥ ਸੱਯਦ ਹੁਤੇ ਮਸਾਣੇ ਵਾਰੇ ॥ ਅਤ ਬੇਰਹਿਮ ਦੋਊ ਤਬ ਪ੍ਰਾਏ ॥ ਸ਼ੇਰ ਅਲੀ ਮੇਰਲੀਆ ਭਾਈ ॥ ੩੨ ॥ ਹਮ ਮਾਰਹਿੰ ਗੁਰ ਸੁਤ ਇਸ ਬਾਰੇ ॥ ਤਤ ਛਿਨ ਆਇ [3]ਖੜਗ ਕਰ ਧਾਰੇ ॥ ਪਾਠ ਅਰੰਭਯੋ ਗੁਰਨ ਦੁਲਾਰੇ ॥ ਉਪਾਰਾਮਤਾ ਤਨ ਤੇ ਧਾਰੇ ॥ ੩੩ ॥ ਦੁਸ਼ਟ ਸਭਾ ਸਭ ਹਰਖ ਅਪਾਰਾ ॥ ਸ਼ੇਰ ਮੁਹੰਮਦ ਇਕ ਸਰਦਾਰਾ ॥ ਹੁਤੋ ਮਲੇਰ ਕੋਟਲੇ ਵਾਰਾ ॥ ਕਹਿ ਨਾਜ਼ਮ ਇਨ ਕਹਾਂ ਬਿਗਾਰਾ ॥ ੩੪ ॥ ਤਿਆਗਹੁ ਇਨਕੋ ਮਾਰੋ ਨਾਹਿੰ ॥ ਬਿਨਾਂ ਜ਼ੁਲਮ ਨਹਿੰ ਕਛ ਕਰ ਆਹਿ ॥ ਸੁਨ ਕੁੱਤਾ ਨੰਦ ਐਸ ਉਚਾਰਾ ॥ ਤੁਮਰਾ ਪਿਤਾ ਭੰਗਾਣੀ ਮਾਰਾ ॥ ੩੫ ॥ ਸੁਨ ਤਬ ਸ਼ੇਰ ਮੁਹੰਮਦ [4]ਰਰਯੋ॥ ਪਿਤਾ [5]ਮੋਰ ਗੁਰ ਕਰ ਤੇ ਮਰਯੋ ॥ ਗੁਰ ਕੌ [6]ਗਹਿ ਸਾਕੌ ਤੌ ਮਾਰੋ ॥ [7]ਸ਼ੀਰ ਖੋਰ ਇਨ ਕਹਾਂ ਬਿਗਾਰੋ ॥ ੩੬ ॥ ਇਤਨੇ ਮਹੁ ਟੋਡਰ ਮਲ ਆਯੋ ॥ ਸਿੱਖ ਬਜੀਦੇ ਭਾਖ ਸੁਨਾਯੋ ॥ ਦੋਹੂੰ ਸ਼ਜਾਦੇ ਤੋਲ ਅਸ਼ਰਫੀ ॥ [8]ਕੋਪਯੋ ਪਿਖ ਟੋਡਰ ਮਲ ਤਰਫੀ ॥ ੩੭ ॥ ਦੇਹੁ ਮਾਰ ਇਸ ਵੈਰ ਨਿਕਾਰੋ ॥ ਕਹਿ ਤੇ ਆਯੋ ਸਿਦਕੀ ਭਾਰੋ ॥ ਸੁਨਤ ਮਾਰ ਕਰ ਵਹਿਰ ਨਿਕਾਰਾ ॥ ਭਯੋ ਬਿਬਸ ਨਹਿੰ ਚਾਲਯੋ ਚਾਰਾ ॥ ੩੮ ॥ ਕਹਯੋ ਬਜੀਦੇ ਦਿਹੁ ਅਬ ਮਾਹਾ ॥ ਸੁਨਤ ਮਲੇਰੀ ਹਾ ਦਾ ਨਾਰਾ ॥ ਮਾਰਯੋ ਕਹਯੋ ਰਾਜ ਹ੍ਵੈ ਛਾਰਾ ॥ ਬਿਬਸ ਹੋਇਕੈ [9]ਵਹਿਰ ਸਿਧਾਰਾ ॥ ੩੯ ॥ ਤਬ ਜਲਾਦ ਚਢ ਗਏ [10]ਦਿਵਾਲੇ ॥ ਹਤਨ ਲਗੇ ਤਲਵਾਰ [11]ਕੁਠਾਲੇ ॥ ਦੂਹੂ ਦੁਲਾਰਨ ਗਰਜ ਅਲਾਈ ॥ ਉਜਲਾ ਮੁਖ ਹਮ ਛੁੱਟੀ ਪਾਈ ॥ ੪੦ ॥ ਲਗ

---

੧ ਗੁਸੇ ਵਿਚ। ੨ ਮਾਰੇ। ੩ ਤਲਵਾਰ। ੪ ਕਿਹਾ। ੫ ਮੇਰਾ ਪਿਤਾ। ੬ ਪਕੜ ਲਓ। ੭ ਦੁਧ ਦੇ ਪੀਣ ਵਾਲੇ ਛੋਟੇ ਬਚੇ। ੮ ਕਰੋਧਵਾਨ। ੯ ਸਭਾ ਵਿਚੋਂ ਬਾਹਰ ਨਿਕਲ ਗਿਆ। ੧੦ ਦੀਵਾਰ ਪਰ। ੧੧ ਕਰੜੇ।

ਤਲਵਾਰ ਸੀਸ [1]ਬਿਲਗਾਇ ॥ ਆਈ ਭੁਚਾਲ ਦੀਵਾਰ ਗਿਰਾਇ ॥
ਊਪਰ ਤਨ ਸ਼ਹਿਜਾਦਨ ਭਏ ॥ ਸੀਸ ਜੁਗਲ ਇਕ ਦਿਸ ਤਿਨ
ਪਏ ॥ ੪੧ ॥ ਹਾ ਹਾ ਕਾਰ ਜਗਤ ਪਰ ਛਾਈ ॥ ਆਂਧੀ ਅਤ ਭੈ
[2]ਭੀਤੀ ਆਈ ॥ ਜ਼ੁਲਮਿਨ ਕੇ ਸਿਰ ਪਾਵਤ ਛਾਈ ॥ ਸਭ ਮਨ
[3]ਦਹਿਲੇ ਮੁਖ ਜਰਦਾਈ ॥ ੪੨ ॥ ਪਾਵਨ ਆਤਮ ਦੋਊ ਦੁਲਾਰੇ ॥
[4]ਸੁਠ ਬਿਬਾਨ ਪਰ ਚਢੇ ਸੁਖਾਰੇ ॥ ਦੇਉਤੇ ਤੀਸ ਕਰੋੜੀ ਸਾਰੇ ॥
ਕਰਤ ਜਕਾਰੇ ਚਲੇ ਉਠਾਰੇ ॥ ੪੩ ॥ ਬੁਰਜ ਊਪਰੇ [5]ਮਾਈ
[6]ਨਿਹਾਰੇ ॥ ਕੀਨੇ ਮੁਖ ਤੇ ਬਚ ਅਸ ਪਿਆਰੇ ॥ ਹੇ ਬੇਟੋ ਮੈਂ ਸੰਗ
ਤੁਮਾਰੇ ॥ ਚਲੋਂ ਬਿਰੇ ਸੁਨ ਬਿਰ ਭੇ ਸਾਰੇ ॥ ੪੪ ॥ ਤਬ ਮਾਤਾ
ਅਰਦਾਸ ਉਚਾਰੀ ॥ ਹੇ ਗੁਰ ਨਾਨਕ ਜੀ ਨਿਰੰਕਾਰੀ ॥ ਜ਼ੁਲਮ ਭਯੋ
ਸਿਰਹੰਦ ਮਝਾਰੀ ॥ ਉਜਰਹਿ ਇਹੁ ਸੈ ਜ਼ੁਲਮੀ ਸਾਰੀ ॥ ੪੫ ॥
ਅਸ ਕਹਿ ਸਿਰ ਧਰਨੀ ਪਰ ਧਰਯੋ ॥ ਤਤ ਛਿਨ ਅਪਨੋ ਤਨ ਪਰ
ਹਰਯੋ ॥ ਜਾਇ [7]ਤਾਤ ਗ਼ਰ ਸੰਗ ਲਗਾਇ ॥ ਕਰ ਪ੍ਣਾਮ ਜੁਗ
ਲੀਨ ਬਠਾਇ ॥ ੪੬ ॥ ਹਰਖਤ ਗੁਰ ਪੁਰ ਜਾਇ ਬਿਰਾਜਾ ॥
ਸਾਕਾ ਕੀਨ ਬਡੋ ਜਗ [8]ਮਾਜਾ ॥ ਪਾਛੇ ਟੋਡਰ ਮਲ ਸਿਖ ਕੇਤੇ ॥
ਕੀਨ ਸਲਾਹ ਦਾਹ ਕੇ ਹੇਤੇ ॥੪੭॥ ਡਰਤੇ ਪਾਪੀ ਪੈ ਚਲ ਆਇ ॥
ਕਹਿਯੋ ਜਲਾਵੈਂ ਦੇਹ [9]ਰਜਾਇ ॥ ਸੁਨ ਨਾਜ਼ਮ ਪਾਪੀ ਨੇ ਕਹਯੋ ॥
ਮੁਹਰ ਬਰਾਬਰ ਥਾਂ ਜੇ ਲਹਯੋ ॥ ੪੮ ॥ ਤੌ ਦੇਵਹੁ ਇਨ ਦੇਹੁ
ਜਰਾਇ ॥ ਸੁਨ ਟੋਡਰ ਮਲ ਮਾਨ ਸਿਧਾਇ ॥ ਲਈ ਥਾਨ
ਸਸਕਾਰਨ ਜੇਤੀ ॥ ਮੁਹਰ ਬਿਛਾਇ ਦੀਨ ਤਿਨ ਤੇਤੀ ॥ ੪੯ ॥
ਪੁਨ ਆਸੇ ਮਾਤਾ ਅਰ [10]ਨਾਤੀ ॥ ਕਰੇ [11]ਨ੍ਹਾਨ ਅਤੀ [12]ਭਲ

[1] ਵਖਰਾ। [2] ਅਸਚਰਜ। [3] ਡਰ ਗਏ। [4] ਸੁੰਦਰ। [5] ਮਾਤਾ ਗੁਜਰੀ ਜੀ। [6] ਦੇਖਦੀ ਹੈ। [7] ਬਚੇ। [8] ਵਿਚ। [9] ਆਗਿਆ। [10] ਪੋਤਰਿਆਂ। [11] ਇਸ਼ਨਾਨ। [12] ਚੰਗੀ ਤਰ੍ਹਾਂ।

ਭਾਤੀ ॥ ਰਚ ਬਿਬਾਨ ਮਹਿੰ ਤੀਨਹੁ ਪਾਇ ॥ ਪਠਤ ਸ਼ਬਦ ਚੁਕ ਚਲੇ ਤਿਥਾਇ ॥ ੫੦ ॥ ਚੰਦਨ ਚਿਤਾ ਬਨਾ ਸਸਕਾਰੇ ॥ ਸੁਹਿਲਾ ਪਠ ਕਰਾਹੁ ਬਰਤਾਰੇ ॥ ਸੰਮਤ ਜੁਗ ਸ਼ਤ ਪੈਂਤੀ ਮਾਹਿ ॥ ਪੋਖ ਸੁਦੀ ਪੰਚ ਤੇਰਸ ਆਹਿ ॥ ੫੧ ॥ ਢਰੇ ਦੁਪਹਿਰੇ ਭਏ ਸ਼ਹੀਦ ॥ ਜਰਾਂ ਉਖੇਰੀ ਤੁਰਕ [1]ਤਗੀਦ ॥ ਮਾਹੀ ਸੁਨਾਈ ਗੁਰ ਸੁਨ ਸਾਰੀ ॥ ਧੰਨ ਬਾਦ ਪ੍ਰਭ ਕੀਨ ਉਚਾਰੀ । ੫੨ ॥ ਕਰਦ ਸੰਗ ਬੂਟੇ ਪੁਟ ਕਾਹੀ ॥ ਸਹਿਜ ਸੁਭਾਵਕ ਬਚਨ ਅਲਾਹੀ ॥ ਸ਼ੇਰ ਮੁਹੰਮਦ ਹਾ ਦਾ ਨਾਰਾ ॥ ਮਾਰਾ ਅਪਨਾ ਕਾਜ ਸੁਧਾਰਾ ॥ ੫੩ ॥ ਅਪਰ ਨਗਾਰ ਬੰਦ ਜੇ ਸਾਰੇ ॥ ਕਾਈ ਬੂਟ ਸਮ ਉਖਰੇ ਸਾਰੇ ॥ ਜਹਿ ਠਾਂ ਭਏ ਸ਼ਹੀਦ ਦੁਲਾਰੇ ॥ ਗੜ੍ਹ ਸੋ ਫਤੇ ਬਨੇਂ ਗੁਰਦੁਆਰੇ ॥ ੫੪ ॥ ਥਾਨ ਅੰਗੀਠੇ ਪੁਸ਼ਪ ਪੁਰਾਇ ॥ ਜੋਤੀ ਨਾਮ ਸਰੂਪ ਕਹਾਇ ॥ ਅਪਰ ਸਰੰਦ ਉਜਾਰ ਸੁ ਥਾਈ ॥ ਕਵਿ ਨਿਜ ਨੈਨਨ ਦੇਖਯੋ ਜਾਈ॥੫੫॥

ਦੋਹਿਰਾ ॥ ਸ਼ਹੀਦੀ ਪ੍ਰਸੰਗ ਭਾ ਪੂਰਨ ਅਬ ਇਹ ਠਾਇ ॥
ਪਵੈ ਸੁਨੈ ਧਰ ਪ੍ਰੇਮ ਜੋ ਧਰਮ ਪਰਾਪਤ ਤਾਹਿ ॥ ੫੬ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸਾਹਿਬ ਜੋਰਾਵਰ ਸਿੰਘ ਜੀ ਔ ਸਾਹਿਬ ਫਤਹ ਸਿੰਘ ਜੀ ਸਰਹੰਦ ਮੈਂ ਸ਼ਹੀਦ ਹੋਵਨ ਪ੍ਰਸੰਗ ਬਰਨਨੰ ਨਾਮ ਛਿਆਨਮੋਂ ਮੰਦਰਹਿ ॥ ੯੬ ॥

ਦੋਹਿਰਾ ॥ ਸ੍ਰੀ ਗੁਰੂ ਗੋਬਿੰਦ ਸਿੰਘ ਤੇ ਸੁਨ ਕੈ ਕੱਲ੍ਹਾ ਰਾਇ ॥
ਕਹਿ ਪ੍ਰਭ ਮੈਂ ਤੌ ਦਾਸ ਤੈਂ ਤੁਰਕਨ ਸੋਂ ਨ ਮਿਲਾਇ ॥ ੧ ॥

ਚੌਪਈ ॥ ਸੁਨ ਗੁਰ ਕਹਯੋ ਮੁਰੈ ਬਚ ਨਾਹੀ ॥ ਅਸ ਕਹਿ ਦੀਨ ਖੜਗ ਕਰ ਤਾਹੀ ॥ ਕਹਯੋ ਰਖੋ ਇਸ ਨਿਜ ਗ੍ਰਿਹ ਮਾਹਿ ॥ ਪੂਜਨ ਕਰੋ ਪ੍ਰੇਮ ਮਨ ਲਾਹਿ ॥ ੨ ॥ ਰਹੈ ਬੰਸ ਤਬ ਰਾਜ ਤੁਮਾਰੇ ॥ ਕਰਹੁ ਬਿਅਦਬੀ ਕੋ ਜਿਹ ਬਾਰੇ ॥ ਰਾਜ ਜਾਇ ਤੋ ਲਿਹੁ

[1] ਨਿਸਚੇ ਕਰਕੇ ।

[1]ਨਿਰਧਾਰਾ ॥ ਸੁਨ ਕੱਲਾ ਮਨ ਹਰਖਯੋ ਭਾਰਾ ॥ ੩ ॥ ਤੀਸਰ ਨਿਸ ਭੀ ਗੁਰ ਠਹਿਰਾਇ ॥ ਮਨ ਤਨ ਤੇ ਸੇਵਾ ਕਰਵਾਇ ॥ ਸੁਨਹੁ ਕਥਾ ਭੀ ਜੋਊ ਅਗਾਰੀ ॥ ਮਾਲਵ ਮਹਿੰ ਕਾਂਗੜ ਪੁਰ ਭਾਰੀ ॥ ੪ ॥ ਜੋਧ ਸ਼ਾਹੁ ਜਹਿੰ ਹੁਤੇ ਭੁਪਾਰਾ ॥ ਖਸ਼ਟਮ ਗੁਰ ਕਾ ਅਤੀ ਪਿਆਰਾ ॥ ਪੋਤ੍ਰੇ ਜਹਿੰ ਲਖਮੀਰ ਸਮੀਰ ॥ ਤ੍ਰਿਤਿਓ ਤਖਤ ਮੱਲ ਮਤ ਧੀਰ ॥ ੫ ॥ ਤਿਨ ਮਿਲ ਦੀਨਾਂ ਨਗਰ ਬਸਾਯੋ ॥ ਸੁਨੀ ਸੋਇ ਗੁਰ ਇਤ ਚਲ ਆਇਓ ॥ ਬਿਨ ਬਿਲੰਬ ਲੇ ਭਾਈ ਚਾਰਾ ॥ ਆਇ ਕਰਯੋ ਸਤਿਗੁਰੂ ਦਿਦਾਰਾ ॥ ੬ ॥ ਚਰਨ ਬੰਦ ਕਰ ਅਰਜ ਗੁਜਾਰੀ ॥ ਪ੍ਰਭ ਜੀ ਇਹੁ ਸੰਗਤ ਸਭ ਥਾਰੀ ॥ ਕਰਹੁ ਕ੍ਰਿਪਾ ਹਮ ਸੰਗ ਸਿਧਾਵਹੁ ॥ ਦੀਨਾ ਪੁਰ ਦਾਸਨ [2]ਪਵਨਾਵਹੁ ॥ ੭ ॥ ਸੁਨ ਗੁਰ ਕਹਯੋ ਸੁਨਹੁ ਲਖਮੀਰਾ ॥ ਤੁਰਕਨ ਸੋਂ ਹਮ ਅਧਕ [3]ਬਖੀਰਾ ॥ ਮਤ ਤਹਿੰ ਆਇ ਲਰੈਂ ਕਯਾ ਕਰੋ ॥ ਯਾਂਤੇ ਹਮ ਨਹਿੰ ਜਾਹਿੰ ਬਿਚਰੋ ॥ ੮ ॥ ਸੁਨ ਸਭਹਨ ਤਬ ਅਰਜ ਗੁਜਾਰੀ ॥ ਪ੍ਰਭ ਜੀ ਇਹ ਤੌ ਖੇਲ ਤੁਮਾਰੀ ॥ ਕਰਹੁ ਕ੍ਰਿਪਾ ਨਿਜ ਸਿਦਕਹਿ ਦੀਜਹਿ ॥ ਪਰੈ ਜੰਗ ਤੌ ਕਰ [4]ਪਿਖਲੀਜਹਿ ॥ ੯ ॥ ਤਵ ਕਿਰਪਾ ਤੇ ਐਸੇ ਮਾਰੇਂ ॥ ਲਲਾ ਬੇਗ ਕੌ ਜੈਸ ਪ੍ਰਹਾਰੇਂ ॥ ਸੁਨ ਪਿਖ ਸਿਦਕ ਭਏ ਪ੍ਰਭ ਤਿਆਰੇ ॥ ਰਾਇ ਕੱਲੇ ਦੇ ਖੁਸ਼ੀ ਪਧਾਰੇ ॥ ੧੦ ॥ ਪਾਛੇ ਸੁਨਹੁ ਸੁ ਰਾਇ ਕਹਾਨੀ ॥ ਕੀਨੋ ਰਾਜ ਆਪ ਸੁਖ ਸਾਨੀ ॥ ਪੁਤ੍ਰ ਕਰੀਮ ਖਾਨ ਕੀਆ ਰਾਜਾ ॥ ਨਾਨਾ ਬਿਧ ਕੇ ਧਰੈ ਸਮਾਜਾ ॥ ੧੧ ॥ ਪੂਜਾ [5]ਖੜਗ ਕਰਤ ਹੀ ਰਹੇ ॥ ਪੁਨ ਪੋਤ੍ਰਾ ਗਾਦੀ ਪਰ ਬਹੇ ॥ ਅਲਾ ਯਾਰ ਸੋ ਨਾਮ ਕਹਾਯੋ ॥ ਹਾਥ ਸ਼ਰੋਯਨ ਕੇ ਸੋ ਆਯੋ ॥ ੧੨ ॥ ਪੂਜਾ ਤਿਆਗ ਖੜਗ ਗਰ ਡਾਰਾ ॥ ਏਕ ਦਿਵਸ ਚਢ ਗਯੋ

---

੧ ਨਿਰਨੇ ਕਰਕੇ । ੨ ਅਪਨਾਉ । ੩ ਝਗੜਾ । ੪ ਦੇਖ ਲਵਾਂਗੇ ।
੫ ਤਲਵਾਰ ।

ਸ਼ਿਕਾਰਾ ॥ ਮਾਰਤ ਆਹੂ [1]ਜਾਂਘ ਕਟ ਗਈ ॥ ਮਰਾ ਕੁਮੈਤ ਸਾਹਿਬੀ
ਗਈ ॥ ੧੩ ॥ ਗੁਰ ਬਰ ਸ੍ਰਾਪ ਜੁ ਮੁਖਹੁੰ ਉਚਾਰਾ ॥ ਪਰਤਖ ਜਗ
ਮਹੁ ਸਾਚ ਨਿਹਾਰਾ ॥ ਕ੍ਰਮ ਕ੍ਰਮ ਉਲਘ ਸੁ ਦੀਨੇ ਆਇ ॥ ਸਿਖ
ਸ਼ਰਧਾਲਨ ਸਿਵਰ ਕਰਾਇ ॥ ੧੪ ॥ ਅਨਕ ਪ੍ਰਕਾਰਨ ਸੇਵਾ ਕਰ
ਹੈਂ ॥ ਆਪਨ ਭਾਗ ਸੁ ਅਧਕ ਬਿਚਰ ਹੈਂ ॥ ਸੁਧ ਪਸਰੀ ਮਾਲਵ
ਪੁਰ ਗ੍ਰਾਮੂ ॥ ਦੀਨੇ ਥਿਰੇ ਗੁਰੂ [2]ਗੁਨ ਧਾਮੂ ॥ ੧੫ ॥ ਭਾਈ ਰੂਪੇ
ਕੀ ਸੰਤਾਨ ॥ [3]ਕੇਹਰ ਪਰਮ ਧਰਮ ਸਿੰਘ ਜਾਨ ॥ ਬਹੁ ਸੰਗਤ ਸੰਗ
ਲੈਕੇ ਆਇ ॥ ਸ੍ਰੀ ਸਤਿਗੁਰ ਕੇ ਦਰਸ਼ਨ ਪਾਇ ॥ ੧੬ ॥ ਸੁਰ
[4]ਪੋਸ਼ਸ਼ ਘੋਰੇ ਹਥਿਆਰ ॥ ਆਬ ਆਦ ਕਰ ਭੇਟ ਅਪਾਰ ॥ ਲਗਯੋ
ਦਿਵਾਨ ਥਿਰੇ ਸਿੰਘ ਸਾਰੇ ॥ ਰਜਧਾਨੀ ਪੁਰ ਅਨਦ ਬਿਚਾਰੇ॥੧੭॥
ਐ ਸ਼ਹਿਜ਼ਾਦੇ ਸੁੰਦਰ ਚਾਰੇ ॥ ਭੇ ਸ਼ਹੀਦ ਮਨ ਸਭਨ ਚਿਤਾਰੇ ॥
ਛੁਟਯੋ ਬਰਾਗ ਸਭਨ ਤਿਹ ਬਾਰੇ ॥ ਸ੍ਰੀ ਸਤਿਗੁਰ ਸਭ ਦਿਸਾ
ਨਿਹਾਰੇ ॥ ੧੮ ॥ ਕਹਯੋ ਬਾਕ ਮਿਥਜਾ ਸੰਸਾਰੇ ॥ ਕਹਾਂ ਸ਼ੋਕ ਤੁਮ
ਕਰਹੋ ਪਿਆਰੇ ॥ ਭੇ ਸ਼ਹੀਦ ਜੋ ਪੁਤ੍ਰ ਹਮਾਰੇ ॥ ਰਾਖਯੋ ਧਰਮ ਲੇਹੁ
ਬੀਚਾਰੇ ॥ ੧੯ ॥ ਜਗਤ ਮਾਹਿੰ ਨਿਜ ਸੁਜਸ [5]ਬਿਥਾਰੇ ॥ ਤੁਰਕ
[6]ਜਰਾਂ ਦੀਂ [7]ਸਾਗਰ ਖਾਰੇ ॥ ਇਸ ਹਿਤ ਸ਼ੋਕ ਕਬੈ ਨਹਿੰ ਧਾਰੇ ॥
ਹੁਕਮ ਅਕਾਲ ਪੁਰਖ ਇਸ ਢਾਰੇ ॥ ੨੦ ॥

ਦੋਹਿਰਾ ॥ ਅਸ ਉਪਦੇਸ਼ੇ ਸਤਿਗੁਰੂ ਸਿੰਘਨ ਧੀਰ ਧਰਾਇ ॥
ਨਿਤ ਪ੍ਰਤਿ ਸੰਗਤ ਆਇ ਬਹੁ ਮੇਲੋ ਲਗਯੋ ਰਹਾਇ ॥ ੨੧ ॥

ਚੌਪਈ ॥ ਸ੍ਰੀ ਗੁਰ ਢਿਗ ਬਹੁ [8]ਆਯੁਧ ਧਾਰੀ ॥ ਸਿੰਘ
ਆਇ ਰਹੇ ਆਨੰਦ ਧਾਰੀ ॥ ਕਿਤਕ ਬਰਾੜ ਮਾਲਵੇ ਕੇਰੇ ॥ ਚਾਕਰ
ਰਖੇ ਗੁਰੂ ਹਿਤ ਝੇਰੇ ॥ ੨੨ ॥ ਭਈ ਸੈਨ ਪੈਦਲ ਅਸਵਾਰ ॥

---

੧ ਲਤ। ੨ ਗੁਣਾਂ ਦੇ ਘਰ ਗੁਰੂ ਜੀ। ੩ ਸਿੰਘ। ੪ ਕਪੜੇ।
੫ ਫੈਲ ਗਿਆ। ੬ ਜੜ੍ਹਾਂ। ੭ ਖਾਰੇ ਸਮੁੰਦਰ। ੮ ਸ਼ਸਤ੍ਰ।

ਛਕਹਿੰ ਸੁਧਾ ਬਹੁ ਸਿੰਘ ਹ੍ਵੈਂ ਤਿਆਰ॥ਜੋਧ ਸ਼ਾਹ ਕੇ ਭੀ ਸਿੰਘਸਾਜੇ ॥ ਲਗੇ ਦਿਵਾਨ ਸੁ ਧਰਮਾ ਲਾਜੇ ॥ ੨੩ ॥ ਇਕ ਦਿਨ ਸਜੇ ਦਿਵਾਨ ਮਝਾਰਾ ॥ ਗੁਰ ਸੰਗੀ ਬੇ ਜੋ ਸਿੰਘ ਚਾਰਾ ॥ ਕਹਯੋ ਪ੍ਰਭੋ ਆਇਸ ਅਬ ਦੀਜਹਿ ॥ ਜਾਹਿੰ ਸਿਰੰਦ ਸੁ ਹਤਹਿੰ ਬਜੀਦਹਿ ॥ ੨੪ ॥ ਜਹਿੰ ਪਾਪੀ ਅਸ ਜ਼ੁਲਮ ਕਮਾਯੋ ॥ ਪੁਨ ਨੌਰੰਗਾ ਹਤ ਚਿਤ ਚਾਹਯੋ॥ ਪੁਨ ਕੋ ਐਸ ਕਰੈ ਜਗ ਨਾਹਿੰ॥ ਹਤੈਂ ਕੁਮੌਤ ਕ੍ਰਿਪਾ ਤੁਹਿ ਪਾਹਿੰ ॥ ੨੫ ॥ ਸੁਨ ਕੈ ਸਤਿਗੁਰ ਅਤ ਹਰਖਾਇ ॥ ਕਹਯੋ ਕਿ ਸਹੀ ਹਤਨ ਅਬ ਚਾਹਿ ॥ ਅਹੈ ਨੁਰੰਗ ਨੁਰੰਗਾ ਬਾਦ ॥ ਬਿਨਹਿ ਜੰਗ ਤਿਹ ਮਾਰਹੁ [1]ਤਾਦ ॥ ੨੬ ॥ ਪੁਨਹਿ ਬਜੀਦੇ ਕੌ ਪਰਹਾਰਹੁ ॥ ਦੇਖਹੁ ਰੰਗ ਸਿਰੀ ਕਰਤਾਰਹੁ ॥ ਅਸ ਕਹਿ ਕਲਮ ਦ੍ਵਾਤ ਮੰਗਵਾਏ ॥ ਕਾਗਦ ਲੇ ਇਕੰਤ ਬਿਤ ਥਾਇ ॥ ੨੭ ॥ ਠੇਠ ਫਾਰਸੀ ਗਜ਼ਲ [2]ਰੁਬਾਈ ॥ ਪ੍ਰਥਮ ਅਕਾਲ ਸਤੁਤ ਲਿਖਦਾਈ ॥ ਪੁਨ ਨੁਰੰਗ ਕੋ ਹਿਤ ਜਿਤਲਾਵਨ ॥ ਝੂਠੀ ਆਨ ਵਾਸਤਾ ਪਾਵਨ ॥ ੨੮ ॥ ਬੇਈਮਾਨ ਦਸ ਲਾਖ ਚੜ੍ਹਾਯੋ ॥ ਸ਼ੀਰ ਖੋਰ ਹਤ ਜ਼ੁਲਮ ਕਮਾਯੋ ॥ ਇਸ ਤੇ ਉਠੀ ਸਭਾ ਤੁਮ ਸਾਰੀ ॥ ਆਗੈ ਦੋਜ਼ਕ ਭੋਗਹੁ ਭਾਰੀ ॥ ੨੯ ॥ ਤੁਮ ਤੇ ਬਡੇ ਬਡੇ ਜਗ ਭਏ ॥ ਬਡ ਹੰਕਾਰੀ ਸਭ ਖਪ ਗਏ ॥ ਅਸ ਬਿਧ ਲਿਖੀ ਹਕਾਇਤ ਬਾਰਾਂ ॥ ਕਰਯੋ ਦਯਾ ਸਿੰਘ ਤਬੈ ਤਿਆਰਾ ॥ ੩੦ ॥ ਕਹਯੋ ਚਤੁ ਸਿੰਘ ਲੇ ਸੰਗ ਔਰ ॥ ਦੱਖਨ ਜਾਹੁ ਨੁਰੰਗੇ ਠੌਰ ॥ ਦੇਹੁ ਫਤਹ ਨਾਮਾ ਇਹੁ ਜਾਇ ॥ ਪਠ ਕੈ ਤਰਫ ਤਰਫ ਮ੍ਰਿਤ ਪਾਇ ॥ ੩੧ ॥ ਸਤਿ ਬਚ ਕਹਿ ਅਰਦਾਸ ਉਚਾਰੀ ॥ ਜ਼ਫਰ ਨਾਮ ਲੀਨਸ ਸਿਰ ਧਾਰੀ ॥ ਲੇ ਸੰਗ ਧਰਮ ਸਿੰਘ ਇਕ ਨਾਮ ॥ ਸੰਤ ਸਿੰਘ ਅਰ ਸਿੰਘ [3]ਸਿਆਮ ॥ ੩੨ ॥ ਪੰਚਮ ਕਰਮ ਸਿੰਘ ਸੰਗ ਲੀਨੋ ॥ ਬੰਦ ਚਰਨ ਦੱਖਨ ਮੁਖ ਕੀਨੋ ॥

੧ ਉਸ ਨੂੰ। ੨ ਛੰਦ। ੩ ਸਿਆਮ ਸਿੰਘ।

ਚਲਯੋ ਦੁਸ਼ਟ ਕੇ ਹਤਬੇ ਕਾਰਨ ॥ [1]ਅਹਿਦੀ ਕਾਲ ਰੂਪ ਸਿੰਘ ਦਾਰਨ ॥ ੩੩ ॥

ਦੋਹਿਰਾ ॥ ਦਿਆਲ ਪੁਰੀ ਸੀਰੁੰਦ ਮਹਿੰ ਸਨਯਾਸੀ ਇਕ ਸੰਤ ॥
ਮਾਤਾ ਸ੍ਰਾਪਤ ਪੁਰ ਕਰਯੋ ਜਾਨਯੋ ਅਖਲ ਬ੍ਰਿਤੰਤ ॥ ੩੪ ॥

ਚੌਪਈ ॥ ਤਿਹ ਤੇ ਚਲ ਦੀਨੇ ਪੁਰ ਆਯੋ ॥ ਸ੍ਰੀ ਸਤਿਗੁਰ ਪਗ ਸੀਸ ਨਿਵਾਯੋ ॥ ਕਰੀ ਅਰਜ਼ ਤਿਹ [2]ਜੁਗ ਕਰ ਜੋਰੀ॥ ਸਤਿਗੁਰ ਸੁਨਹੁ ਬੇਨਤੀ ਮੋਰੀ ॥ ੩੫ ॥ ਪੁਰ ਸਰਹੰਦ ਬਜੀਦੇ ਪਾਪੀ ॥ ਹਤੇ ਸ਼ਜਾਦੇ ਦੇ ਸੰਤਾਪੀ ॥ ਮਾਤਾ ਸ੍ਰਾਪ ਦਯੋ ਉਜਰੇ ਹੈਂ ॥ ਦਾਸ ਠਿਕਾਣੇ ਗਾਵਰ ਤੇ ਹੈਂ ॥ ੩੬ ॥ ਅਰਜ਼ ਹੇਤ ਮੈਂ ਚਲ ਕੈ ਆਯੋ ॥ ਕਰਹੁ [3]ਅਨੁਗ੍ਰਿਹ ਲੇਹੁ ਬਚਾਯੋ ॥ ਸੁਨ ਗੁਰ ਦਿਆਲ ਪੁਰੀ ਕੀ ਬਾਨੀ ॥ ਹਰਖਤ ਕੀਨਸ ਹੁਕਮ ਬਖਾਨੀ ॥ ੩੭ ॥ ਬਖਸ਼ਯੋ ਤੂੰ ਨਿਜ ਪੁਰ ਕੌ ਜਾਇ ॥ ਅਪਨ ਕੋਠ ਚਢ ਸੰਖ ਬਜਾਇ॥ ਜਹਿ ਲਗ ਧੁਨਿ ਜਾਏ ਸੋ ਥਾਨਾ ॥ ਬਚੈ ਸੋ ਅਪਰ ਹੋਹਿ ਸਭ ਹਾਨਾ ॥ ੩੮ ॥ ਸੁਨ ਗੁਰ ਬਰ ਕੋ ਹਰਖ ਮਹਾਨਾ ॥ ਚਰਨ ਬੰਦ ਕਰ ਕੀਨ ਪਯਾਨਾ ॥ ਆਇ ਪੁਰੀ ਚਰ ਸੰਖ ਬਜਾਯੋ ॥ ਅਬ ਲਗ ਬਸਤ ਕਵੀ ਦਰਸਾਯੋ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਦੀਨੇ ਨਗਰ ਤੇ ਔਰੰਗੇ ਪੈ ਜ਼ਫਰ ਨਾਮਾ ਪਠਨ ਪ੍ਰਸੰਗ ਬਰਨਨੰ ਨਾਮ ਸਤਾਨਮੋਂ ਮੰਦਰਹਿ ॥ ੯੭ ॥

ਦੋਹਿਰਾ ॥ ਸ੍ਰੀ ਗੁਰ ਪੁਰ ਦੀਨੇ ਬਸੇ ਬਾਜੀਦਾ ਸੁਧ ਪਾਇ ॥
ਪਾਪ ਆਪਨੇ ਤੇ ਡਰਯੋ ਮਤ ਗੁਰ ਆਇ ਮੁਕਾਇ ॥ ੧ ॥

ਚੌਪਈ ॥ ਨਿਸ ਦਿਨ ਸੋਚਤ ਚਿੰਤਾ ਪਰਯੋ ॥ [4]ਸੈਨ ਚਢਾਵਨ ਹੇਤ ਬਿਚਰਯੋ ॥ ਲਿਖੀ ਪੱਤ੍ਰ ਇਕ ਐਸ ਪ੍ਰਕਾਰਾ ॥ ਅਹੁ

[1] ਜ਼ਫਰਨਾਮਾ। [2] ਦੋਵੇਂ ਹਥ। [3] ਕਿਰਪਾ ਕਰੋ। [4] ਫੌਜ।

ਲਖਮੀਰ ਸਿੰਘ ਸਰਦਾਰਾ ॥੨॥ ਸੁਨਯੋ ਗੁਰੂ ਤੁਹਿ ਗ੍ਰਾਮ ਮਝਾਰਾ॥
ਗਹਿ ਭੇਜਹੁ ਤੌ ਨੀਕੀ ਕਾਰਾ ॥ ਨਤ ਹ੍ਵੈ ਤੋ ਸੰਗ ਹਮੈ ਬਿਗਾਰਾ ॥
ਲੇਕੈ ਆਯੋ ਤਬ ਹਲਕਾਰਾ ॥ ੩ ॥ ਪਠ ਕੈ ਤੀਨ ਭਾਈ ਤਿਹ
ਬਾਰਾ ॥ ਦੀਨਸ ਉੱਤਰ ਨੀਕ ਸੁਧਾਰਾ ॥ ਜਸ ਗ੍ਰਿਹ ਆਵੇਂ ਪੀਰ
ਤੁਮਾਰੇ ॥ ਸੇਵਾ ਕਰਹੁ ਭਾਵ ਮਨ ਧਾਰੇ ॥ ੪ ॥ ਤਸ ਬਿਚਰਤ ਆਯੋ
ਗੁਰ ਪਿਆਰਾ ॥ ਸੇਵਾ ਕਰੈਂ ਜਾਨ [1]ਨਿਰਧਾਰਾ ॥ ਆਗੇ ਜੋ ਤੁਮਰੇ
ਮਨ ਆਇ ॥ ਕਰੋ ਸੋਊ ਹਮ ਬਸ ਨ ਬਸਾਇ ॥ ੫ ॥ ਸ੍ਰੀ ਗੁਰ
ਅਸ ਬਿਧ [2]ਭੇਵਹਿ ਪਾਯੋ ॥ ਭਾਰੋਸਾ ਸਿੰਘਨ ਦ੍ਰਿਢ ਭਾਯੋ ॥ ਕਰਯੋ
ਬਿਚਾਰ ਕਰੀ ਇਨ ਸੇਵਾ ॥ ਨਹਿੰ ਚਹੀਅਹਿ ਇਨ ਕੌ ਦੁਖ ਦੇਵਾ ॥
੬ ॥ ਖਾਨਾ ਸਿੱਖ ਹੁਤੋ ਬੈਰਾੜ ॥ ਤਿਹ ਪ੍ਰਤਿ ਕੀਨੋਂ ਗੁਰੂ ਉਚਾਰ ॥
ਅਹੈਂ ਦੇਸ ਤੂੰ ਜੰਗਲ ਕੇਰਾ ॥ ਜੰਗ ਹੇਤ ਦਸ ਥਾਨ ਚੰਗੇਰਾ ॥ ੭ ॥
ਸੁਣ ਖਾਨੇ ਕਰ ਜੋਰ ਉਚਾਰਾ ॥ ਜੰਗਲ ਮਹਿ ਖਿਦਰਾਣਾ ਤਾਰਾ ॥
ਦ੍ਵਾਦਸ ਕੋਸ ਕਿ ਗਿਰਦ ਨਵਾਹਿ ॥ ਨਹਿੰ ਪ੍ਰਾਪਤ ਜਲ ਜੰਗਲ
ਆਹਿ ॥ ੮ ॥ ਹਮ ਭੇਤੀ ਤਹਿੰ ਜੁੱਧ ਕਰੈਂਗੇ ॥ ਆਹਿੰ ਤੁਰਕ ਝਖ
ਮਾਰ ਮਰੈਂਗੇ ॥ ਸੁਨ ਗੁਰ ਕੇ ਮਨ ਸੋ ਥਲ ਭਾਯੋ ॥ ਹੁਕਮ ਕੂਚ ਕੋ
ਤਤ ਛਿਨ ਦਾਯੋ ॥੯॥ ਸੁਨ ਕੈ ਹਰਿ ਰਖਮੀਰ ਤਦਾਇ ॥ ਬਿਨਤੀ
ਕਰ ਬਹੁਰਹਿ ਅਟਕਾਇ ॥ ਨਹਿੰ ਅਟਕੇ ਧੌਂਸਾ ਧੁੰਕਾਰਾ ॥ ਚਢੇ
ਗੁਰੂ ਸੰਗ ਖਾਨਾ ਧਾਰਾ ॥ ੧੦ ॥ ਸਿੰਘ ਲਖਮੀਰ ਆਦਿ ਸਭ
ਭਾਈ ॥ ਭਾਉ ਸੈਤ ਜਿਨ ਸੇਵ ਕਮਾਈ ॥ ਕਰੇ ਨਿਹਾਲ ਬਿਦਾ
ਹੁਇ ਚਾਲੇ ॥ ਭਗਤੇ ਕੇ ਆ ਡੇਰੇ ਘਾਲੇ ॥ ੧੧ ॥ ਪੁਤ੍ਰ ਪੰਚ ਭਗਤੇ
ਸਿਖ ਕੇਰੇ ॥ ਤਾਰਾ ਚੰਦ ਆਦਿ ਤਿਸ ਬੇਰੇ ॥ ਸ੍ਰੀ ਗੁਰ ਕੀ ਬਹੁ ਸੇਵ
ਕਮਾਈ ॥ [3]ਅਸ੍ਵ [4]ਰਜਤਪਣ ਭੇਟ ਚੜ੍ਹਾਈ ॥ ੧੨ ॥ ਤਹਿ ਤੇ ਚਢ

---

੧ ਨਿਰਨੇ ਕਰ । ੨ ਭੇਦ । ੩ ਘੋੜੇ । ੪ ਰੁਪਏ ।

ਬਹਿਲੋ [1]ਉਲਘਾਇ ॥ ਪੁਰ ਸਿਵਰਾਮ [2]ਸਿਵਰ ਆ ਲਾਇ ॥ ਤਿਹ ਕੇ [3]ਪੈਂਚ ਆਇ ਹਿਤ ਸਾਥ ॥ ਰਸਤ ਆਦਿ ਲਿਆਏ ਹਿਤ ਨਾਥ ॥ ੧੩ ॥ ਸਜੀ ਦੇਗ ਸੰਗਤ ਨਾਵੀਨ ॥ ਆਈ ਪੁਰ ਜਨ ਜਾਨ [4]ਪ੍ਰਬੀਨ ॥ ਕਹਯੋ ਜੁ ਪ੍ਰਿਥਮਹਿ ਦੇਗ ਤਿਆਰੀ ॥ ਸੰਗਤ ਅਚੈ ਪ੍ਰਿਥਮ ਗੁਰ ਨਾਰੀ ॥ ੧੪ ॥ ਅਬ ਜੇ ਆਇ ਇਨਹੁ ਨਿਜ ਧਾਮਾ॥ ਅੰਨ ਅਚਾਵਹਿੰ ਨੀਕੋ ਕਾਮਾ ॥ ਅਸ ਬਿਚਾਰ ਕਹਿ ਦੇ ਕਹਿ ਏਕਾ ॥ ਅਸਨ ਅਚਾਯੋ ਸ਼ਹਿਤ ਬਬੇਕਾ ॥ ੧੫ ॥ ਅੰਤਰਯਾਮੀ ਸ੍ਰੀ ਗੁਰ ਪੂਰੇ ॥ ਕੀਨ ਬਚਨ ਅਸ ਬਿਧ ਕੇ ਰੂਰੇ ॥ ਸਿੱਖਹੁ ਕਹੋ ਕਹਾਂ ਛਕ ਆਇ ॥ ਕਿਸ ਕਛ ਕਿਸ ਕਛ ਦੀਨ ਬਤਾਇ ॥ ੧੬ ॥ ਮੈਲਾਗਰ ਸਿੰਘ ਏਕ ਪਿਆਰਾ ॥ ਕਹਯੋ ਸਤਿਗੁਰੂ ਮੈਂ ਬਲਿਹਾਰਾ ॥ ਅਚਯੋ [5]ਅਸਨ ਐਸਾ ਸਿਖ ਧਾਮੂ ॥ ਮਿਲਯੋ ਨ ਆਗੇ ਉਮਰ [6]ਤਮਾਮੂ ॥ ੧੭ ॥ ਅਤ ਸ੍ਵਾਦੀਕ ਕਹਯੋ ਨਹਿੰ ਜਾਇ ॥ ਸੁਨ ਸਿਖ ਸੋ ਜਿਸ ਧਾਮ ਅਚਾਇ ॥ ਹਾਥ ਜੋਰ ਕਰ ਅਰਜ਼ ਗੁਜਾਰੀ ॥ ਹੇ ਗੁਰ ਮੈਂ ਗਰੀਬ ਅਤ ਭਾਰੀ ॥ ੧੮ ॥ ਅੰਨ ਨ ਪ੍ਰਾਪਤ ਮੋਕੋ ਹੋਵਾ ॥ ਦੋਇ ਦਿਨਹੁ ਕੋ ਫਾਕੋ ਜੋਵਾ ॥ ਸੰਤੋਖੀ ਸਿਖ ਧਾਮ ਲਜਾਇ ॥ ਜਲ ਪਿਵਾਇ ਕਰ ਪੀਲੂ ਖ੍ਵਾਇ॥ ੧੯ ॥ ਸੁਨ ਸਭ ਸੰਗਤ ਮਤ ਬਿਸਮਾਨੀ ॥ ਸ੍ਰੀ ਗੁਰ ਸਿੱਖੀ ਧੰਨਯ ਬਖਾਨੀ ॥ ਸਤੀ ਦੇਇ ਸੰਤੋਖੀ ਖਾਇ ॥ ਤਉ ਪ੍ਰਭ ਦਰ ਕੀ ਦਾਤ ਸਮਾਇ ॥ ੨੦ ॥ ਐਸੇ ਭੀ ਸਿਖ ਪੰਥ ਮਝਾਰਾ ॥ ਪ੍ਰੇਮ ਭਾਵਨਾ ਮਹਿੰ ਹਿਤ ਧਾਰਾ ॥ ਅਸ ਬਿਧ ਸਿਖ ਸੰਤੋਖੀ ਚਹੀਅਹਿ ॥ ਸਿਖ ਗ੍ਰਿਹ ਹੋਇ ਅਚਾਇ ਸੁ ਨਈਅਹਿ ॥ ੨੧ ॥ ਤੋ ਦੂਖਨ ਜਾਨੋ ਤਿਹ ਮਾਹੀ ॥ ਨਿਰਧਨ ਤੇ ਸੁਭ ਅਸਨ ਜੁ ਚਾਹੀ ॥ ਅਚਨ ਹਾਰ ਸੋ ਦੋਸੀ ਬਾਹੀ॥ ਯਹ ਨੀਕੇ ਜਾਨਹੁ ਉਰ

---

੧ ਲੰਘੇ । ੨ ਡੇਰਾ । ੩ ਲੰਬਰਦਾਰ । ੪ ਚਤਰ । ੫ ਭੋਜਨ । ੬ ਸਾਰੀ ਉਮਰ ।

ਮਾਹੀ ॥ ੨੨ ॥ ਯਾਂਤੇ [1]ਭਾਵ ਮੂਲ ਹੀ ਜਾਨੋ ॥ ਅਚਨ ਅਚਾਵਨ
ਬਿਧ ਪਹਿਚਾਨੋ ॥ ਤਹਿ ਤੇ ਸਤਿਗੁਰ ਕੀਨ ਪਯਾਨਾ ॥ ਕੋਟ ਕਪੂਰੇ
ਸਿਵਰ ਲਗਾਨਾ ॥ ੨੩ ॥ ਹੁਤੋ ਕਪੂਰਾ ਤਿਹ ਸਰਦਾਰ ॥ ਉਗ੍ਰ ਦੇਸ
ਮਹੁ ਬੰਸ ਬਰਾਰ॥ਸੁਖੀਆ ਪੁਤ੍ਰ ਆਇ ਗੁਰ ਦਰਸੇ ॥ ਬਚ [2]ਬਿਲਾਸ
ਬਹੁ ਬਿਧ ਕਰ ਹਰਸੇ ॥ ੨੪ ॥ ਤਬ ਸੁਖੀਏ ਕਹਿ ਹੇ ਗੁਨ ਖਾਨਾ॥
ਜੁੱਧ ਕੀਨ ਬਹੁ ਹਤ ਤੁਰਕਾਨਾ ॥ ਹਮ ਕੋ ਰਾਵਰ ਯਾਦ ਨ ਕੀਨ ॥
ਕਰਤੇ ਕਛ ਸੇਵਾ ਪਰਬੀਨ ॥ ੨੫ ॥ ਮਾਨ ਸਿੰਘ ਤਬ ਹੀ ਕਹਿ
ਦੀਨਾ ॥ ਅਬ ਨ ਗਯੋ ਕਛ ਲੇਵਹੁ ਚੀਨਾ ॥ ਆਏ [3]ਸੈਨ ਸਰਹੰਦ
ਤੇ ਭਾਰੀ ॥ ਦੀਜਹਿ ਕਿਲਾ ਸ਼ੱਤ੍ਰ ਪਰਹਾਰੀ ॥ ੨੬ ॥ ਸੁਖੀਏ ਅਰ
ਤਿਹ ਤਾਤ ਰਹੀਮੇ ॥ ਹਾਥ ਬੰਦ ਭਾਖੇ ਹੈ ਨੀਮੇ ॥ ਹੇ ਪ੍ਰਭ ਸਭ ਧਨ
ਧਾਮ ਤੁਮਾਰਾ ॥ ਲੇਹੁ [4]ਦੁਰਗ ਕਰ ਜੁੱਧ ਅਖਾਰਾ ॥ ੨੭ ॥ [5]ਸੁਤ
ਨਾਤੀ ਕੀ ਸੁਨੀ ਕਪੂਰੇ ॥ ਕਹਯੋ ਐਸ ਤਬ ਗੁਰੂ ਹਜੂਰੇ ॥ ਗੁਰ ਤੋ
ਬੇਪਰਵਾਹ ਸਦਾਹੀ ॥ ਅਨਕ ਮਾਰ ਕਰ ਕੀਨ ਫਨਾਹੀ ॥ ੨੮ ॥
ਕਰ ਉਜਾਰ ਇਤ ਕੋ ਚਲ ਆਇ ॥ ਕਯਾ ਤੁਮਰੀ ਮਤ ਗਈ
[6]ਬਿਲਾਇ ॥ ਆਹਿੰ ਤੁਰਕ ਗਹਿ ਦੇਵਹਿੰ ਫਾਸੀ ॥ ਤਬ ਮੋਕੋ ਆ
ਕੌਨ ਛੁਡਾਸੀ ॥ ੨੯ ॥ ਸੁਨ ਗੁਰ ਬਾਕ ਅਸ਼ਰਧਕ ਭਾਰੀ ॥ ਸਹਜ
ਸੁਭਾਵਕ ਮੁਖਹੁ ਉਚਾਰੀ ॥ ਹਮ ਦੀਨਾ ਪੁਰ ਤਜ ਕੈ ਆਇ ॥ ਚਹੈਂ
ਜੁੱਧ ਜੰਗਲ ਕੇ ਮਾਇ ॥ ੩੦ ॥ ਭਈ ਕਾਮਨਾ ਫਾਸੀ ਕੇਰੀ ॥ਤੁਰਕ
ਦੇਹਿੰਗੇ ਲੀਜਹਿ ਹੇਰੀ ॥ ਸੁਤ ਨਾਤੀ ਯੁਤ ਭਾਵ ਉਚਾਰਾ ॥ ਹੁਵੈ
ਰਾਜ ਇਨ ਬੰਸ ਮਝਾਰਾ ॥ ੩੧ ॥ ਅਸ ਵਰ ਸ੍ਰਾਪਤ ਕਰ
[7]ਪ੍ਰਸਥਾਨੇ ॥ ਕਵੀ ਨਿਹਾਰਯੋ ਯਹਿ ਗੁਰ ਥਾਨੇ ॥ ਢਿਲਵਾਂ ਨਗਰ
ਆਇ ਉਤਰਾਇ ॥ ਸੋਢੀ ਕੌਲ ਹੁਤੇ ਤਿਹ ਬਾਇ ॥ ੩੨ ॥ ਹਰਖਤ

[1] ਪ੍ਰੇਮ । [2] ਕੌਤਕ ਵਾਲੇ ਬਚਨ । [3] ਫੌਜ । [4] ਕਿਲ੍ਹਾ ।
[5] ਪੁਤ੍ਰ ਤੇ ਪੋਤਰਿਆਂ ਦੀ । [6] ਦੂਰ ਹੋ ਗਈ । [7] ਚਲੇ ਗਏ ।

ਆਇ ਮਿਲਯੋ ਤਤਕਾਲਾ ॥ ਕਰੀ ਸੇਵ ਧਰ ਭਾਵ ਬਿਸਾਲਾ ॥
ਤਿਹ ਤੇ ਚਢ੍ਹ ਪ੍ਰਭ ਰਾਮੇ ਆਣੇ॥ [1]ਡੇਰੇ ਘਾਲਯੋ ਤਾਲ ਸਿਰ੍ਹਾਣੇ॥੩੩॥
ਦੋਹਿਰਾ ॥ ਪੁਰ ਅਨੰਦ ਮੰਝੈਲ ਜਬ ਬੇਦਾਵਾ ਲਿਖ ਧਾਇ ॥
ਆਇ ਨਿਜ ਨਿਜ ਧਾਮ ਮਹਿੰ ਸੁਨਿਯੋਂ ਲੋਗ ਸਬਾਇ ॥ ੩੪ ॥
ਚੌਪਈ ॥ ਦਿਹਿੰ ਫਿਟਕਾਰ ਮਾਤ ਪਿਤ ਸਾਰੇ॥ਆਇਸਿੱਖੀ ਕੋ
ਤੁਮ ਹਾਰੇ ॥ ਕਯਾ ਅਬ ਮਰਨੇ ਤੇ ਛੂਟ ਜਾਯੋ ॥ ਜਿਸ ਹਿਤ
ਸਤਿਗੁਰ ਤਜ ਕੇ ਆਯੋ ॥ ੩੫ ॥ ਲਰੈ ਗ਼ੁਰੂ ਸੁਖ ਹੇਤ ਹਮਾਰੇ ॥
ਦਗ਼ਾ ਦੀਨ ਤੁਮ ਅਤ ਹਤਿਆਰੇ॥ ਜਿਤ ਕਿਤ ਨਿੰਦਾ ਪਸਰੇ ਸਾਰੀ॥
ਪੁਨ ਗੁਰ ਸੁਤ ਸ਼ਹੀਦ ਭੇ ਚਾਰੀ ॥ ੩੬ ॥ ਔ ਮਾਲਵ ਦਿਸ ਗੁਰੂ
ਪਧਾਰੇ ॥ ਧਰਮ ਹੇਤ ਬਹੁ ਕਸ਼ਟ ਸਹਾਰੇ ॥ ਮਹਾਂ ਸਿੰਘ ਇਕ ਗੁਰੂ
ਪਿਆਰਾ ॥ ਭਾਗੋ ਮਾਈ ਦੁਤੀ ਤਿਹ ਬਾਰਾ ॥ ੩੭ ॥ ਰਟ ਬਹੁ
ਨਗਰਨ ਮਹਿੰ ਤਿਹ ਬੇਰੇ ॥ ਸਿੰਘ ਬਿਦਾਵੇ ਵਾਰੇ ਹੇਰੇ ॥ ਕਹਯੋ ਭਯੋ
ਮਾਝਾ ਬਦਨਾਮਾਂ ॥ ਚਲੋ ਅਬੈ ਚਲ ਹੈਂ ਗ਼ੁਰ ਸਾਮਾਂ ॥ ੩੮ ॥
ਬਖਸ਼ਾਵੈਂ ਟੁੱਟੀ ਗੰਢਵਾਏ ॥ ਹ੍ਵੈ ਸੁਖ ਨਤ ਬਹੁ ਨਿੰਦਾ ਥਾਏ ॥
ਤਿਨ ਤੇ ਨ੍ਯੂਨ ਸਿੰਘ ਮਹਾਂ ਸਨ ਚਾਲੀ ॥ [2]ਸਨਦ ਬੱਧ ਭੇ ਧਾਈ
ਚਾਲੀ ॥ ੩੯ ॥ ਸੁਨਹੁ ਨਾਮ ਤਿਨ ਕੇ [3]ਅਭਿਰਾਮਾ ॥ ਮਾਲਾ ਸਿੰਘ
ਗੂੜਾ ਸਿੰਘ ਨਾਮਾ ॥ ਲਹਿਣਾ ਸਿੰਘ ਸੁਰਜਨ ਸਿੰਘ ਜਾਨੋ ॥ ਫੂਲਾ
ਸਿੰਘ ਦੀਪ ਸਿੰਘ ਮਾਨੋ ॥ ੪੦ ॥ ਸਾਧੂ ਸਿੰਘ ਭਾਗ ਸਿੰਘ ਔਰਾ ॥
ਗਾਹੂ ਸਿੰਘ ਮਨੀ ਸਿੰਘ ਗੌਰਾ ॥ ਤਾਰੂ ਸਿੰਘ ਹਰੀ ਸਿੰਘ ਸੂਰਾ ॥
ਸਿੰਘ ਦਰਬਾਰਾ ਸਿੰਘ ਕਪੂਰਾ ॥ ੪੧ ॥ ਮਨਸਾ ਸਿੰਘ ਸੰਤ ਸਿੰਘ
ਕਹੀਐ ॥ ਸਿੰਘ ਅਜੈਬ ਮੱਖਣ ਹਰਿ ਲਈਐ ॥ ਹਰਿ ਹਰਿ ਸੰਤ
ਬਚਿੱਤ੍ਰ ਲਖੀਜੈ ॥ ਚੰਪਾ ਸਿੰਘ ਜੀਵਨ ਸਿੰਘ ਲੀਜਹਿ ॥ ੪੨ ॥
ਜੱਸਾ ਸਿੰਘ ਭਾਗ ਸਿੰਘ ਬਾਕਾਂ ॥ ਬਿਸ਼ਨ ਸਿੰਘ ਔ ਸਿੰਘ ਬੁਲਾਕਾ॥

[1] ਦੂਰ ਹੋ ਗਏ। [2] ਤਿਆਰ ਬਰ ਤਿਆਰ ਹਥਿਆਰਾਂ ਸਹਿਤ। [3] ਸੁੰਦਰ।

ਵੀਰ ਸਿੰਘ ਪਰਸਾ ਸਿੰਘ ਜਾਨੋਂ ॥ ਸ਼ੇਰ ਸਿੰਘ ਪਰਮਾਂ ਸਿੰਘ ਮਾਨੋਂ ॥ ੪੩ ॥ ਸਿੰਘ ਮਸਤਾਨ ਔਰ ਸਿੰਘ ਕਾਨ੍ਹ ॥ ਗੰਡਾ ਸਿੰਘ ਮੂਲ ਸਿੰਘ ਜਾਨ ॥ ਮਿੱਠਾ ਸਿੰਘ ਰੁ ਚੂਹੜ ਸਿੰਘਾ ॥ ਮਨਸਾ ਸਿੰਘ ਗੁਰਬਖਸ਼ਾ ਸਿੰਘਾ ॥ ੪੪ ॥

ਦੋਹਿਰਾ ॥ ਰਾਮ ਸਿੰਘ ਪੁਨ ਮਹਾਂ ਸਿੰਘ ਸਭ ਕੇ ਜੱਥੇਦਾਰ ॥
ਮਾਈ ਭਾਗੋ ਸੰਗ ਇਕ ਚਾਲੀ ਸਿਖ ਭੇ ਤਿਆਰ ॥ ੪੫ ॥

ਚੌਪਈ ॥ ਗੁਰ ਗੁਰ ਜਾਪ ਜਪਹਿਂ ਮਨ ਮਾਹਿਂ ॥ ਇਹੀ ਰਾਹੁ ਗੁਰ ਬਖਸ਼ਸ਼ ਦਾਹਿਂ ॥ ਉਤ ਸਰਹੰਦ ਸੁ ਪਾਤੀ ਗਈ ॥ ਸਿੰਘ ਸਮੀਰ ਜੁ ਉੱਤਰ ਦਈ ॥ ੪੬ ॥ ਲਗੀ ਆਗ ਤਬ ਹੁਕਮ ਸੁਨਾਯੋ ॥ ਚਢੌਂ ਆਪ ਗੁਰ ਗਹੁ ਜਿਤ ਜਾਯੋ ॥ ਤਤ ਛਿਨ ਕੀਨੋ ਦਲ ਬਹੁ ਤਿਆਰਾ ॥ ਚਢਯੋ ਦੁਸ਼ਟ ਧੌਂਸਾ ਧੁੰਕਾਰਾ ॥ ੪੭ ॥ ਸੁਧ ਪਾਈ ਦਿਸ ਕੋਟ ਕਪੂਰੇ ॥ ਆਯੋ ਮਿਲਯੋ ਤਬੈ ਕਪੂਰੇ ॥ ਬੂਝਯੋ ਪਤਾ ਸੁ ਸੰਗ ਚਢਾਯੋ ॥ ਪਾਛਾ ਗੁਰ ਲੇ ਦੁਸ਼ਟ ਸਿਧਾਯੋ ॥ ੪੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਦੀਨੇ ਤੇ ਰਾਮੇ ਆਣੇ ਆਵਨ ਪ੍ਰਸੰਗ ਬਰਨਨੰ ਨਾਮ ਅਠਾਨਵੇਂ ਮੰਦਰਹਿ ॥ ੯੮ ॥

ਦੋਹਿਰਾ ॥ ਰਾਮੇ ਆਣੇ ਤੇ ਚਢੇ ਸ੍ਰੀ ਦਸਮੇਂ ਗੁਰ ਧੀਰ ॥
ਰੂਪੇ ਆਣੇ ਉਲਘ ਕੇ ਗੇ ਖਿਦਰਾਣੇ ਤੀਰ ॥ ੧ ॥

ਚੌਪਈ ॥ ਹੁਤੋ [1]ਤਾਲ ਬਹੁ [2]ਲਘ [3]ਅੰਭ ਹੇਰਾ ॥ ਦਾਨ ਸਿੰਘ ਆਯੋ ਤਿਹ ਬੇਰਾ ॥ ਹਾਥ ਬੰਦ ਕਰ ਅਰਜ ਗੁਜਾਰੀ ॥ ਤੁਰਕੀ ਦਲ ਆਯੋ ਬਹੁ ਭਾਰੀ ॥ ੨ ॥ ਸਨਮੁਖ ਟਿੱਬੀ ਪੈ ਚਢ ਜੱਯੇ ॥ ਭਲੀ ਭਾਂਤ ਸ਼ੱਤ੍ਰ ਹਨ ਲਯੇ ॥ ਸੁਨ ਸਤਿਗੁਰ ਨੀਕੋ ਬਲ ਜਾਨਾ ॥ ਚਢੇ ਤਾਹਿ ਪੈ ਕਰ ਪ੍ਰਸਥਾਨਾ ॥੩ ॥ ਪਾਛੈ ਗੁਰ ਕੇ ਸਿੰਘ

੧ ਸਰੋਵਰ ਤਲਾ । ੨ ਛੋਟਾ । ੩ ਜਲ ।

ਸੁ ਚਾਲੀ ॥ ਪਹੁਚੇ ਜਬ ਖਿਦਰਾਣੇ [1]ਤਾਲੀ ॥ ਪਿਖਯੋ ਦਲ ਬਹੁ
[2]ਓਰੜ ਆਯੋ ॥ ਮਹਾਂ ਸਿੰਘ ਤਬ ਐਸ ਅਲਾਯੋ ॥ ੪ ॥ ਆਗੇ ਗੇ
ਸਤਿਗੁਰ ਲਿਹੁ ਜਾਨ ॥ ਹਮ ਤੁਮ ਅਸ ਬਿਧ ਕਰੈਂ ਸੁਜਾਨ ॥ ਇਨ
ਕੌ ਗੁਰ ਢਿਗ ਜਾਨ ਨ ਦੇਵੈਂ ॥ ਕਰ ਦੋ ਕਰ ਸਿਰ ਗੁਰ ਹਿਤ ਦੇਵੈਂ
॥ ੫ ॥ ਸੁਨ ਕੈ ਸਭ ਯਹ ਨੀਕੀ ਮਾਨੀ ॥ ਰਾਜਨੀਤ ਤਬ ਐਸੇ
ਠਾਨੀ ॥ ਲਘ ਤੇ ਬਹੁਤੋ ਕਰ ਦਿਖਰਾਵਨ ॥ ਝਾਰਨ ਪੈ [3]ਪਟ ਕੀਨੇ
ਪਾਵਨ ॥ ੬ ॥ ਜਾਨਯੋ ਜਾਇ ਲਗੇ ਗੁਰ ਤੰਬੂ ॥ ਦੁਸ਼ਟ ਆਇ
ਤਬ ਜੰਗ [4]ਅਰੰਬੂ ॥ ਅਸ ਕਰ ਇਕ ਦਿਸ ਤਿਸ ਹੀ ਤਾੜ ॥ ਭਰੀ
ਬੰਦੂਕ ਲੀਨ ਤਹਿ ਆੜ ॥ ੭ ॥ ਉਤ ਸ਼ੱਤ੍ਰ ਦੂਰਹੁ ਪਟ ਹੇਰੇ ॥
ਜਾਨਯੋ ਤੰਬੂ ਗੁਰ ਕੇ ਡੇਰੇ ॥ ਤਤ ਛਿਨ ਓਰੜੈ ਜਬ ਨਿਕਟਾਇ ॥
ਸਿੰਘਨ ਤੋੜੇ ਤਬੈ ਲਗਾਇ ॥ ੮ ॥ ਸੜਾ ਸਾੜ ਤਬ ਚਾਲੀ ਗੋਰੀ ॥
ਜੁਗ ਜੁਗ ਤ੍ਰੈ ਤ੍ਰੈ ਸ਼ੱਤ੍ਰਨ ਫੋਰੀ ॥ ਅਗ੍ਰ ਆਤ ਗੇਰੇ ਇਕ ਬੇਰੇ ॥ ਮੂਢ
ਬਜੀਦਾ ਪਿਖ ਕਰ ਟਰੇ ॥ ੯ ॥ ਇਹਾਂ ਸਿੰਘ ਗੁਰ ਮਾਰੇ ਧਾਈ ॥
ਸੁਨ ਕੈ ਸੈਨ ਬੰਦੂਕ ਚਲਾਈ ॥ ਚਲੀ ਹਜਾਰਹੁ ਤਬ ਇਕ ਬਾਰੀ ॥
ਪਰ ਨਹਿਂ ਛੁਹੀ ਸਿੰਘਨ ਕੇ ਬਾਰੀ ॥ ੧੦ ॥ ਹੁਤ ਅਰਧ ਗੀ ਸਭ
ਹੀ ਖਾਲੀ ॥ ਸਿੰਘਨ ਤੇ ਪੁਨ ਬਾਰ ਸੁ ਚਾਲੀ ॥ ਗਿਰਨ ਲਗੇ ਸ਼ੱਤ੍ਰ
ਤਤ ਕਾਲਾ ॥ ਉਤ ਤੇ ਸਤਿਗੁਰ ਦੀਨ ਦਯਾਲਾ ॥ ੧੧ ॥ ਟਿੱਬੀ
ਪੈ ਚਢ ਸ਼ੱਤ੍ਰ ਨਿਹਾਰੇ ॥ ਤਬ ਘਟ ਘਟ ਕੀ ਜਾਨਨ ਹਾਰੇ ॥ ਕਰ
ਮਹਿਂ ਧਨਖ ਕਠੋਰ ਸੰਭਾਰਾ ॥ ਖਿਚ ਖਿਚ ਸਰ ਮਾਰੇ ਸਰਦਾਰਾ ॥
੧੨ ॥ ਬਰਸੈਂ ਤੀਰ ਪਿਖੈਂ ਨਹਿਂ ਮੂਰੇ ॥ ਹੁਤੇ [5]ਬਿਟਪ ਬਹੁ ਇਤ
ਉਤ ਰੂਰੇ ॥ ਕੋਸ ਫਾਸਲਾ ਗੁਰ ਨ ਲਖਾਇ ॥ ਜਾਨਹਿਂ ਅਰਸ਼ੋਂ
ਇਹੁ [6]ਸਰ ਆਇ ॥ ੧੩ ॥ ਲਗੇ ਅੰਬਾਰ [7]ਮਹੂਰਤ ਮਾਹਿ ॥ ਪਿਖ

੧ ਤਲਾ ਪਾਸ। ੨ ਝੁਕ ਕਰਕੇ। ੩ ਕਪੜੇ। ੪ ਸ਼ੁਰੂ ਕੀਤਾ। ੫ ਦਰਖਤ। ੬ ਤੀਰ। ੭ ਦੋ ਘੜੀਆਂ ਵਿਚ।

ਪਿਖ ਸ਼ੱਤ੍ਰ ਬਹੁ ਘਬਰਾਹਿ॥ ਖਾਨ ਬਜੀਦਾ [1]ਕ੍ਰੁਪ ਤਿਹ ਬਾਰਾ॥
ਸਮਸ ਖਾਨ ਫੁਜਦਾਰ ਨਿਹਾਰਾ॥ ੧੪॥ ਕਹਯੋ ਨ [2]ਹੇਲਾ ਕਿਯੋਂ
ਕਰਵਾਵੇਂ॥ਲਘ ਸਿੰਘ ਲਖ ਕਯੋਂ ਬਿਲਮ ਲਗਾਵੇਂ॥ ਸੁਨਤ ਬੋਲ
ਹੇਲਾ ਤਬ ਦੀਨਾ॥ ਉਤ ਤੇ ਸਿੰਘ ਜੋਊ ਪਰਬੀਨਾ॥ ੧੫॥ ਤੋਟਾ
ਗੁਲਕ ਬਰੂਦਹਿ ਚੀਨੇ॥ ਫੈਂਕ ਬੰਦੂਕਨ ਕੋ ਤਬ ਦੀਨੇ॥ ਖੈਂਚ
ਖੜਗ ਨਿਕਸੇ ਬਿਨ ਬਾਰਾ॥ ਗੋਲ ਬਾਂਧ ਲਗ ਸ਼ੱਤ੍ਰਨ ਮਾਰਾ॥
੧੬॥ ਕਹਾਂ ਲਗੇ ਕਰ ਸਕੋਂ ਬਖਾਨ॥ ਸ਼ੱਤ੍ਰ ਹਜਾਰਹੁ ਕੀਨੇ ਹਾਨ॥
[3]ਸ੍ਰੋਨਤ ਕੀ ਤਹਿੰ ਨਦੀ ਬਹਾਈ॥ ਭੂਤ ਪ੍ਰੇਤ ਡਾਕਣ ਕਿਲਕਾਈ॥
੧੭॥ [4]ਰੁੰਡ ਮਾਲ ਸ਼ਿਵ ਨਵੀ ਪਰੋਈ॥ ਅਸ ਬਿਧ ਅਧਕ
ਲਰਾਈ ਹੋਈ॥ [5]ਕੋਪਤ ਸੂਬੇ ਸੈਨ [6]ਬੰਗਾਰੀ॥ ਛੁਟੀ ਬੰਦੂਕ ਅਧਕ
ਇਕ ਬਾਰੀ॥ ੧੮॥ ਲਗੀ ਆਨ ਤਨ ਮੈਂ ਬਹੁ ਗੋਰੀ॥ ਭੇ ਪਰੂਨ
ਸਮ ਤਬ ਤਨ ਛੋਰੀ॥ ਹੋਏ ਸ਼ਹੀਦ ਗੁਰੂ ਕੇ ਪਿਆਰੇ॥ [7]ਨਭ ਮਹਿੰ
ਹੋਵਤ ਭੇ ਜੈਕਾਰੇ॥ ੧੯॥ ਜਾਨਯੋ ਤੁਰਕ ਲਯੋ ਗੁਰ ਮਾਰਾ॥
ਨਹਿੰ ਕੋ ਪੱਯੜ ਸਿੰਘ ਨਿਹਾਰਾ॥ ਤਊ ਬਰਖਾ ਹ੍ਵੈ ਬਾਨਨ ਕੇਰੀ॥
ਜੋ ਅਨ ਗਨ ਹੀ ਜਾਵਤ ਗੇਰੀ॥ ੨੦॥ ਇਤ ਉਤ ਹੈ ਫਿਰਾਇ
ਕਰ ਹੇਰਾ॥ ਨਹਿੰ ਕੋ ਹੇਰਯੋ ਹਿਹਰੇ ਝੇਰਾ॥ ਊਪਰ ਤੇ ਬਹੁ ਪਰਯੋ
ਪਾਰਾ॥ ਭੂਖ ਪਿਆਸੇ ਲਸ਼ਕਰ ਭਾਰਾ॥ ੨੧॥ ਫੌਜਦਾਰ ਸਨ
ਖਾਨ ਬਜੀਦੂ॥ ਕਰ ਸਲਾਹ ਜਿਤ ਜਾਨ ਤਗੀਦੂ॥ ਧੌਂਸ ਬਜਾਇ
ਮੂਢ ਲੌਟਾਇ॥ ਕਹੈਂ ਫਤੇ ਅਬ ਦੀਨ ਖੁਦਾਇ॥ ੨੨॥ ਮੂਰਖ
ਨਹਿੰ ਜਾਨਹਿ ਅਭਮਾਨੀ॥ ਗੁਰੂ ਕਰੈਂਗੇ [8]ਨੀਕੇ ਫਾਨੀ॥ ਇਤ ਯਹ
ਮੁਰੇ ਉਤਹਿ ਗੁਰ ਆਇ॥ ਰਣ ਭੂਮੀ ਪਿਖ ਬਹੁ ਮ੍ਰਿਤ ਪਾਇ॥
੨੩॥ ਪਰੇ ਸਿੰਘ ਦੇਖਤ ਤਿਨ ਮੁਖ ਕੋ॥ ਬਖਸ਼ਨ ਲਗੇ ਲੋਗ ਜੁਗ

੧ ਗੁਸੇ ਵਿਚ। ੨ ਹਲਾ। ੩ ਲਹੂ ਦੀ। ੪ ਸਿਰਾਂ ਦੀ ਮਾਲਾ।
੫ ਗੁਸੇ ਹੋਕੇ। ੬ ਵੰਗਾਰੀ। ੭ ਅਕਾਸ਼ ਵਿਚ ਦੇਵਤਿਆਂ। ੮ ਚੰਗੀ ਤਰ੍ਹਾਂ।

ਸੁਖ ਕੋ ॥ ਇਕ ਇਕ ਕੇ ਢਿਗ ਥਿਰ ਤਿਸ ਕਾਲਾ॥ ਪੌਛੈਂ ਮੁਖ ਕਰ
ਧਾਰ ਰੁਮਾਲਾ ॥ ੨੪ ॥ ਬੀਸ ਹਜਾਰੀ ਤੀਸ ਹਜਾਰੀ ॥ ਇਸ ਕੀ
ਹੋਇ ਲਾਖ ਸਰਦਾਰੀ ॥ ਜਿਤਨੇ ਕਦਮ ਅਗ੍ਰ ਚਲ ਏਹ ॥ ਤਿਤੀ
ਅਧਕਤਾ ਸੁਖ ਕੀ ਲੇਹ ॥ ੨੫ ॥ ਹੋਇ ਪ੍ਰਿਥੀ ਪਤ ਭੋਗਹਿ ਰਾਜੂ ॥
ਬਿਲਸਹਿ ਐਸ੍ਵਰਜ ਪੁੰਜ ਸਮਾਜੂ ॥ ਜਸ ਜਸ ਕਰ ਪੁਰਸਾਰਥ ਮਰੇ ॥
ਤਸ ਤਸ ਬਡ ਪ੍ਰਤਾਪ ਕੋ ਧਰੇ ॥੨੬॥ ਪੁਨ ਪ੍ਰਲੋਕ ਸੁਖ ਬਿਲਸਹਿ
ਜਾਈ ॥ ਮਮ ਹਿਤ ਪ੍ਰਾਨ ਦੀਏ ਇਨ ਆਈ ॥ [1]ਚਤ੍ਵਾਰਿੰਸ ਬਿਖੈ
ਇਕ ਜੀਵਤ ॥ [2]ਘਾਵਨ ਤੇ ਸ਼ਹਿਕਤ ਮ੍ਰਿਤ ਥੀਵਤ ॥ ੨੭ ॥
[3]ਸੀਘ੍ਰ ਸਮੀਪ ਜਾਇ ਕਰ ਸ੍ਵਾਮੀ ॥ ਬੈਠ ਗਏ ਤਿਹ ਅੰਤਰ ਜਾਮੀ ॥
ਸੀਸ ਉਠਾਇ ਗੋਡ ਪਰ ਧਰਯੋ ॥ ਮੁਖ ਰੁਮਾਲ ਸਨ ਪੌਛਨ ਕਰਯੋ
॥ ੨੮ ॥ ਜਲ [4]ਚੁਚਾਇ ਕਰ ਬਾਕ ਉਚਾਰੇ ॥ ਮਹਾਂ ਸਿੰਘ ਕਛੁ
ਬਚ ਕਹੁ ਪਿਆਰੇ ॥ ਸ੍ਰੋਨ ਪਰੀ [5]ਧੁਨ ਅਮੀ ਸਮਾਨੇ ॥ ਖੁਲ੍ਹੇ ਨੈਨ
ਗੁਰ ਦਰਸਨ ਠਾਨੇ ॥ ੨੯ ॥ ਅਤੁਲ ਹਰਖ ਚਿਤ ਮੈਂ ਭਾ ਤਬੈ ॥
ਪੀਰ ਘਾਉ ਕੀ ਮਿਟ ਗੀ ਸਬੈ ॥ਪੁਨ ਗੁਰ ਕਹਯੋ ਮਾਗ ਸਿਖ ਮੇਰੇ॥
ਜਿਸ ਪ੍ਰਕਾਰ ਕੀ ਬਾਂਛਾ ਤੇਰੇ ॥ ੩੦ ॥ ਵਸਤ ਅਦੇਯ ਨਹੀਂ ਅਸ
ਕੋਈ ॥ ਤੌ ਜਾਂਚੇ ਤੇ ਦੇਹੁੰ ਨ ਜੋਈ ॥ ਸੁਨ ਕਰ ਮਹਾਂ ਸਿੰਘ ਤਬ
ਭਾਖਾ ॥ ਪ੍ਰਿਥਮ ਤੁ ਹੁਤੀ ਏਹੁ [6]ਅਭਲਾਖਾ ॥ ੩੧ ॥ ਦਰਸ ਭਏ
ਅਬ ਕਿਰਪਾ ਕੀਜਹਿ ॥ ਸੁਤ ਅਪਰਾਧ ਨ ਪਿਤ ਚਿਤ ਰੀਜਹਿ ॥
ਪੁਰ ਅਨੰਦ ਸਿਖ ਮਾਝੇ ਵਾਰੇ ॥ ਦੀਨ ਬਿਦਾਵਾ ਸਿਦਕ ਪ੍ਰਹਾਰੇ ॥
੩੨ ॥ ਕੀਨ ਕਲੰਕਤ ਦੇਸ ਜੁ ਸਾਰਾ ॥ ਅਬ ਕਿਰਪਾ ਕਰੀਅਹਿ
ਇਹ ਬਾਰਾ ॥ ਮੇਲ ਲੇਹੁ ਟੂਟੀ ਸੋ ਛਾਰੋ ॥ ਪਤਤ ਸੁ ਪਾਵਨ ਬਿਰਦ
ਸੰਭਾਰੋ ॥ ੩੩ ॥ ਪ੍ਰਭ ਬੋਲੇ ਟੂਟੀ ਸੁ ਨਿਖੂਟੀ ॥ ਕਯੋਂ ਮੇਲਹੁ ਤਿਨ

---

੧ ਚਾਲੀ। ੨ ਜ਼ਖਮੀ ਹੋਣ ਕਾਰਣ ਸਹਿਕ ਰਿਹਾ ਹੈ। ੩ ਛੇਤੀ ਨਾਲ।
੪ ਨਿਚੋੜ ਕੇ। ੫ ਅੰਮ੍ਰਿਤ ਰੂਪੀ ਬਚਨਾਂ ਦੀ ਅਵਾਜ਼ ਕੰਨਾਂ ਵਿਚ ਪਈ। ੬ ਇਛਾ।

ਜੋ [1]ਡਰ ਹੂਟੀ ॥ ਅਪਨੇ ਹਿਤ [2]ਜਾਚਹੁ ਕਛ ਔਰੀ ॥ ਦਿਹਿੰ ਤਤਕਾਲ ਖੁਸ਼ੀ ਲਖ ਮੋਰੀ ॥ ੩੪ ॥ ਮਹਾਂ ਸਿੰਘ ਕਰ ਜੋਰ ਉਚਾਰੇ॥ ਇਹੁ ਜਾਚਹੁੰ ਦੀਜਹਿ ਗੁਰ ਪਿਆਰੇ ॥ ਤੀਨ ਬੇਰ ਕਹਿ ਗੁਰ ਲੇ ਔਰਾ ॥ ਕਹਯੋ ਮਾਂਹ ਸਿੰਘ ਇਸ ਹੀ ਤੌਰਾ ॥ ੩੫॥ ਤਬ ਗੁਰ ਕਹਯੋ ਧੰਨ ਸਿੱਖ ਧੰਨਯ ॥ ਮੈਂ ਤੁਮ ਪੈ ਅਤਸੈ ਪਰਸੰਨਯ ॥ ਪਰ ਉਪਕਾਰ ਹੇਤ ਬਰ ਜਾਚਾ ॥ ਮੇਲ ਲੀਏ ਜਾਨਹੁ ਬਚ ਸਾਚਾ ॥ ੩੬ ॥ ਕਹਯੋ ਮਾਂਹ ਸਿੰਘ ਗੁਰੂ ਪਿਆਰੇ ॥ ਲਿਖਯੋ ਬਿਦਾਵਾ ਜੇਬ ਜੁ [3]ਡਾਰੇ ॥ ਸੋ ਨਿਕਾਰ ਕਰ ਦੀਜਹਿ ਫਾਰੇ ॥ ਦਿਹੁ ਆਇਸ ਤਨ ਤਜੋਂ ਸੁਖਾਰੇ ॥ ੩੭॥ ਸੁਨ ਗੁਰ ਕਰਯੋ ਜੇਬ ਨਿਕਸਾਵਨ ॥ ਫਾਰਯੋ ਤਤ ਛਿਨ ਕਰ ਦਿਖਰਾਵਨ ॥ ਪੁਨ ਕਹ ਜਾਹੁ ਮਾਂਹ ਸਿੰਘ ਪਿਆਰੇ ॥ ਬਸਹੁ ਜਾਹੁ ਜਹਿ ਦੇਸ ਹਮਾਰੇ ॥ ੩੮ ॥ ਦੇਕਰ ਪ੍ਰਾਨ ਕੀਨ ਉਪਕਾਰਾ ॥ ਤਿਸ ਕੋ ਫਲ ਤੁਹਿ ਭਯੋ ਅਪਾਰਾ ॥ ਸਤਿਗੁਰ ਬਚਨ ਹੋਤ ਭਾ ਜਬੈ ॥ ਮਹਾਂ ਸਿੰਘ ਤਨ ਤਿਆਗਯੋ ਤਬੈ ॥ ੩੯ ॥ ਪੁਨ ਗੁਰ ਸਿੰਘਨ ਆਇਸ ਦੀਨ ॥ ਬਹੁ [4]ਈਧਨ ਇਕਠੀ ਕਰ ਲੀਨ ॥ ਚਾਲੀ ਸਿੰਘ ਕਰੇ ਸਸਕਾਰਨ ॥ ਬੈਠੇ ਤਬ ਗੁਰ ਕਰਨਾ ਕਾਰਨ ॥ ੪੦ ॥ ਮਹਿਮਾ ਅਧਕ ਸਰੋਵਰ ਕੇਰੀ ॥ ਸ੍ਰੀ ਮੁਖ ਤੇ ਬਰਨੀ ਤਿਹ ਬੇਰੀ ॥ ਜਹਿੰ ਰਿਖ ਏਕ ਸਾਧ ਤਪ ਮਰੈ ॥ ਪੁੰਨਯ ਸਥਾਨ ਤਾਹਿੰ ਜਗ ਰਰੈ ॥ ੪੧ ॥ ਚਾਲੀ ਸਿੰਘ ਮੁਕਤ ਅਬ ਭਏ॥ ਨਾਮ ਮੁਕਤਸਰ ਜਗ ਪ੍ਰਗਟਏ ॥ ਆਜ ਦਿਵਸ ਜੋ ਕਰੇ ਸਨਾਨ ॥ ਪਾਪ ਖੋਇ ਪਾਵਹਿ ਕਲਯਾਨ ॥ ੪੨॥ ਅਸ ਬਰ ਦੇਕਰ ਚਢੇ ਕ੍ਰਿਪਾਰਾ ॥ ਏਕ [5]ਬਿਟਪ ਤਰ ਦ੍ਰਿਸ਼ਟੀ ਡਾਰਾ ॥ ਪਰੀ ਮਾਈ ਘਾ [6]ਸੇਲੇ ਖਾਈ ॥ ਢਿਗ ਪਹੁਚੇ ਪਿਖ ਭਾਗੋ ਮਾਈ ॥ ੪੩॥ ਕ੍ਰਿਪਾ

੧ ਡਰ ਹਟ ਗਿਆ । ੨ ਹੋਰ ਕੁਛ ਮੰਗ ਨਾਂ ਆਪਣੇ ਵਾਸਤੇ ਮੰਗੋ । ੩ ਬੋਝੇ ਵਿਚ ਪਾਕੇ ਰਖਿਆ ਸੀ । ੪ ਲਕੜਾਂ । ੫ ਦਰਖਤ ਤਲੇ । ੬ ਬਰਛੇ ਦਾ ਜ਼ਖਮ ।

ਦ੍ਰਿਸ਼ਟ ਤਿਸ ਹੇਰਨ ਕਰੀ ॥ ਸਾਵਧਾਨਤਾ ਤਤ ਛਿਨ ਧਰੀ ॥ ਕਹਯੋ ਗੁਰੂ ਬਰ ਜਾਚਹੁ ਮਾਈ ॥ ਰਰਯੋ ਮਾਈ ਹੇ ਗੁਰ ਸੁਖਦਾਈ ॥ ੪੪॥ ਹੇ ਪ੍ਰਸੰਨ ਤੌ ਇਹ ਬਰ ਦੀਜਹਿ॥ਸਦਾ ਚਰਨ ਸੰਗ ਰਖਬੇ ਕੀਜਹਿ॥ ਜੀਅਤ ਰਹੋਂ ਨਹਿੰ ਬਿਛਰਨ ਪਾਵਹੁੰ ॥ ਹੋਹੁੰ ਮ੍ਰਿਤਕ ਤੌ ਚਰਨ ਸਮਾਵਹੁੰ ॥ ੫ ॥ ਸੁਨ ਪ੍ਰਸੰਨ ਭੇ ਦੀਨ ਦਯਾਲਾ ॥ ਕ੍ਰਿਪਾ ਦ੍ਰਿਸ਼ਟ ਕਰ ਕੀਨ ਨਿਹਾਲਾ ॥ ਇਕ ਹੈ ਪਰ ਤਿਸ ਕੋ ਚਢਵਾਏ ॥ ਚਲੇ ਅਗ੍ਰ ਤਬ ਗੁਰ ਗਤ ਦਾਏ ॥ ੪੬ ॥

ਦੋਹਿਰਾ ॥ ਸੰਮਤ ਜੁਗ ਸ਼ਤ ਪੈਂਤੀਆ ਮਾਘ ਪ੍ਰਥਮ ਦਿਨ ਜੋਇ ॥
ਚਾਲੀ ਸਿੰਘ ਯੁਧ ਧਰਮ ਕਰ ਮੁਕਤ ਹੋਇ ਦੁਖ ਖੋਇ ॥ ੪੭ ॥
ਅਹੈਂ ਪੰਚ ਅਸਥਾਨ ਤਹਿ ਕਵਿ ਨਿਜ ਨੈਨ ਨਿਹਾਰ ॥
ਜਹਿ ਠਾਂ ਥਿਤ ਬਰ ਗੁਰ ਦਏ ਸੋਊ ਬਡੋ ਦਰਬਾਰ ॥ ੪੮ ॥
ਦਾਹ ਦਯੋ ਜਹਿ ਚਾਲੀਅਨ ਗੰਜ ਸ਼ਹੀਦ ਸੁ ਨਾਮ ॥
[1]ਬਿਟਪਨ ਪਰ ਪਟ ਡਾਲ ਜਹਿ ਤੰਬੂ ਸਾਹਿਬ ਬਿਰਾਮ ॥੪੯॥
ਜਹਿ ਟਿੱਬੀ ਤੇ ਸਤਿਗੁਰੂ ਸਰ ਮਾਰੇ [2]ਰਿਪ ਹਾਨ ॥
ਸੋ ਥਲ ਟਿੱਬੀ ਸਾਹਿਬ ਹੈ ਸਰ ਪੰਚਮ ਮੁਕਤਾਨ ॥ ੫੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਚਾਲੀ ਮੁਕਤਨ ਪ੍ਰਸੰਗ ਬਰਨਨੰ ਨਾਮ ਨਵਿੰਨਮੋਂ ਮੰਦਰਹਿ ॥ ੯੯ ॥

ਦੋਹਿਰਾ ॥ ਚਲੇ ਮੁਕਤਸਰ ਤੇ ਗੁਰੂ ਨਾਂਗੇ ਕੇਰ ਸਰਾਇ ॥
ਭਵ ਸਥਾਨ ਗੁਰ ਦੂਤੀ ਕੇ ਕਰ ਬੰਦਨ ਹਰਖਾਇ ॥ ੧ ॥

ਚੌਪਈ ॥ ਕਰ ਪ੍ਰਸਾਦਿ ਕਰ ਭੇਟ ਚਢਾਯੋ ॥ ਸਿਵਰ ਸਤਿਗੁਰੂ ਤਹਾਂ ਕਰਾਯੋ ॥ ਜਹਿੰ ਮਰਦਾਨਾ ਹੇਰ ਰਬਾਬੇ ॥ ਭੇਜਯੋ ਸੇ ਗੁਰ ਨਾਨਕ ਬਾਬੇ ॥ ੨ ॥ ਫਿਰਹੰਦਾ ਮਿਲਯੋ [3]ਤਰ ਤਰੇ ॥ ਕਵਿ ਸੋਊ ਥਲ [4]ਨਯਨ ਨਿਹਰੇ ॥ ਨਾਂਗਾ ਸੰਤ ਬਸੇ ਤਹਿ ਥਾਨ ॥

[1] ਦਰਖਤਾਂ ਪਰ । [2] ਵੈਰੀਆਂ ਨੂੰ । [3] ਦਰਖਤ ਦੇ ਹਠਾਂ । [4] ਅਖਾਂ ਨਾਲ ।

ਬਡ [1]ਦੀਰਘ ਬਯ ਲੇਹੁ ਪਛਾਨ ॥ ੩ ॥ ਪੰਚ ਹਜ਼ਾਰ ਬਿੰਸ ਖਟ ਔਰਾ ॥ ਇਤੀ ਆਰਬਲਾ ਕੋ ਤਿਹ ਠੌਰਾ ॥ ਪ੍ਰਾਣ ਯਾਮ ਤੇ ਬੈਸ ਬਢਾਈ ॥ ਬਿਦਤ ਸੁ ਨਾਂਗੇ ਕੇਰ ਸਰਾਈ ॥ ੪ ॥ ਸੁਨਯੋ ਤਾਹਿ ਸਤਿਗੁਰ ਇਤ ਆਯੋ ॥ ਕਿਤਕ ਆਰਬਲਾ ਗੁਰੂ ਬੂਝਾਯੋ ॥ ਚੇਲਨ ਚਾਲੀ ਬਰਸ ਸੁਨਾਈ ॥ ਬੈਸ ਬਡੀ ਤੇ ਗਰਬ ਅਲਾਈ ॥ ੫ ॥ ਹਮ ਚਾਹਯੋ ਮਿਲਬੋ ਗੁਰ ਕੇਰਾ॥ਬੈਸ ਬਾਲ ਨਹਿੰ ਮਿਲਨ ਚੰਗੇਰਾ ॥ ਲਗਯੋ ਦਿਵਾਨ ਗੁਰੂ ਸੁਖਦਾਇ ॥ ਆਇ ਚੇਲਕਾ ਸੰਤ ਤਦਾਇ ॥ ੬ ॥ ਕਰ ਬੰਦਨ ਪਗ ਸੀਸ ਨਿਵਾਯੋ ॥ ਸ੍ਰੀ ਸਤਿਗੁਰ ਤਬ ਤਿਨਹੁ ਸੁਨਾਯੋ ॥ ਸੰਤਹੁ ਨਾਂਗਾ ਗੁਰੂ ਤੁਮਾਰਾ ॥ [2]ਪੈਸ਼ਸ਼ ਜੀਰਣ ਤੇ ਹੰਕਾਰਾ ॥ ੭ ॥ ਅਹਿ ਰਾਜੀ ਸੁਨ ਅਚਰਜ ਬਾਇ ॥ ਜਬ ਨਿਜ ਗੁਰ ਪੈ ਚੇਲੇ ਆਇ॥ ਕਹਿਵਤ ਸਤਿਗੁਰ ਕੇਰ ਸੁਨਾਈ ॥ ਨਾਂਗੇ ਜਾਨ ਗੁਰੂ ਗਤ ਦਾਈ ॥ ੮ ॥ ਮੇਰੇ ਅੰਤਰ ਕੀ ਤਿਨ ਜਾਨੀ ॥ ਆਵਤ ਭਾ ਅਭਮਾਨ ਸੁ ਹਾਨੀ ॥ [3]ਪਗ ਪੰਕਜ ਪਰ ਸੀਸ ਨਿਵਾਯੋ॥ ਦੇ ਆਦਰ ਗੁਰ ਨਿਕਟ ਬਠਾਯੋ ॥ ੯ ॥ ਦਰਸਨ ਕਰ ਮਨ ਸਾਂਤ ਭਯੋ ਜਬ ॥ ਕਰ ਬੰਦਤ ਬਚ ਕਹਿਤ ਭਯੋ ਤਬ ॥ ਹੇ ਗੁਰ ਦੀਨ ਬੰਦ ਗੁਨ ਖਾਨੀ ॥ ਮੈਂ ਭਿਆਸ ਕਰ ਬੈਸ ਬਢਾਨੀ ॥ ੧੦ ॥ ਨਹਿ ਮਨ ਸ਼ਾਂਤ ਭਯੋ ਤਪਤਾਯੋ ॥ ਅਬ ਦਰਸ਼ਨ ਕਰ ਮਨ ਸਿਤਲਾਯੋ ॥ ਕ੍ਰਿਪਾ ਕਰੋ ਨਿਜ ਸਿੱਖ ਬਨਾਵਹੁ ॥ ਜਨਮ ਮਰਨ ਕੇ ਕਸ਼ਟ ਮਿਟਾਵਹੁ ॥ ੧੧ ॥ ਅਸ ਕਹਿ ਗੁਰ ਕੇ ਚਰਨ [4]ਪਖਾਰੇ ॥ [5]ਚਰਨਾਮ੍ਰਤ ਅਚਿ [6]ਮੋਦ ਅਪਾਰੇ ॥ ਸੱਤਿਨਾਮ ਗੁਰ ਦੇ ਉਪਦੇਸਾ॥ ਕਾਟੇ ਜਨਮ ਰੁ ਮਰਨ ਕਲੇਸਾ ॥ ੧੨ ॥ ਤਬ ਗੁਰ ਸਿੰਘਨ ਬੂਝਨ ਕਰਯੋ ॥ ਅਹੋ ਸੰਤ ਬਡ ਬੈਸ ਨਿਹਰਯੋ ॥ ਜਗਤ ਚਾਲ ਕਛ ਕਰੇ

---

੨ ਵਡੀ ਉਮਰ । ੨ ਸਰੀਰ ਰੂਪੀ ਪੁਰਾਣਾ ਕਪੜਾ । ੩ ਚਰਨ ਕਮਲ ।
੪ ਧੋਤੇ । ੫ ਚਰਨਾਂ ਦਾ ਅੰਮ੍ਰਿਤ ਪੀਤਾ । ੬ ਖੁਸ਼ੀ ।

ਬਤਾਵਨ ॥ ਸੁਨ ਸਿੰਘਨ ਤੇ ਸੰਤ ਸੁਨਾਵਨ ॥ ੧੩ ॥ ਮੈਂ ਬਹੁ ਬੀਚ ਸਮਾਧੀ ਬਿਰੋਂ ॥ ਕਬ ਉਥਾਨ ਹੋਇ ਜਗਤ ਨਿਹਰੋਂ ॥ ਗਹਿਮਾ ਗਹਿਮ ਨਰਨ ਕਈ ਬੇਰੀ ॥ ਅਤਿ ਉਜਾਰ ਕਈ ਬਾਰੇ ਹੇਰੀ ॥ ੧੪ ॥ ਅਹੈ [1]ਅਚੰਭਾ ਲਖੀ ਨ ਜਾਇ ॥ ਸ੍ਰੀ ਗੁਰ ਕ੍ਰਿਪਾ ਜਾਂਹਿ ਪਰ ਥਾਇ ॥ ਸੋ ਲਹਿ ਗ੍ਯਾਨ ਖੋਇ ਅਗ੍ਯਾਨਹਿ ॥ ਜਨਮ ਮਰਨ ਕਾ ਬੰਦਨ ਹਾਨਹਿੰ ॥ ੧੫ ॥

ਦੋਹਿਰਾ ॥ ਡੋਗਰ ਜਾਤ ਅਪਾਰ ਤਹਿ ਬਸੈ [2]ਮੁਜ਼ੇਰਨ ਕਾਰ ॥
ਆਇ ਸੇਵ ਹਿਤ ਸੋਂ ਕਰੀ ਹ੍ਵੈ ਗੁਰ ਤਬੈ ਦਯਾਰ ॥ ੧੬ ॥

ਚੌਪਈ ॥ ਬਰ ਦੀਨਸ ਇਸ ਦੇਸ ਮਝਾਰੇ ॥ ਹੋਇ ਮਾਲਕੀ ਬਸੇ ਅਪਾਰੇ ॥ ਭਯੋ ਸਾਚ ਅਬ ਬਸੇ ਘਨੇਰੇ ॥ ਗਵਨੇ ਸਤਿਗੁਰ ਪੁਨਹਿ ਅਗੇਰੇ ॥ ੧੭ ॥ ਫਤੇ ਸਮੂ ਪੁਰ ਕੀਨਸ ਡੇਰਾ ॥ ਤਿਹ ਸੰਗਤ ਕਰ ਭਾ ਬਹੁ ਤੇਰਾ ॥ ਲੰਗਰ ਆਦ ਸੇਵ ਬਹੁ ਕੀਨ ॥ [3]ਲੁੰਙੀ ਖੇਸ ਭੇਟ ਇਕ ਦੀਨ ॥ ੧੮ ॥ ਸ੍ਰੀ ਗੁਰ ਹਿਤ ਬਿਲਾਸ ਤਿਹ ਬਾਰਾ ॥ ਲੁੰਙੀ ਬਾਂਧ ਖੇਸ ਤਨ ਧਾਰਾ ॥ ਮਾਨ ਸਿੰਘ ਸ੍ਰੀ ਪ੍ਰਭ ਸਨ ਭਨਯੋ ॥ ਇਹੁ ਤਨਖਾਹ ਉਚਤ ਪ੍ਰਭ ਜਨਯੋ ॥ ੧੯ ॥ ਸੁਨ ਗੁਰ ਕਹਯੋ ਦੇਸ ਤਸ ਭੇਸ ॥ ਲੁੰਙੀ ਤੇੜ ਸੁ ਮੋਢੇ ਖੇਸ ॥ ਨਿਸ ਬਸ ਪੁਰ ਬਜੀਦ ਤਬ ਆਏ ॥ ਤੀਤਰ ਇਕ ਬੋਲਤ ਸੁਨ ਪਾਏ ॥ ੨੦ ॥ ਕਰ ਤੇ ਬਾਜ ਛੋਰ ਗੁਰਦਯੋ॥ਗਹਯੋ ਨਾਹਿੰ ਤਹਿਤੀਤਰ ਗਯੋ॥ਅਧਕ ਦੂਰ ਲਗ ਗੁਰ ਤਿਹ ਪਾਛੇ ॥ ਗਹਯੋ ਜਾਇ ਭੇ ਸ੍ਰਮਤ ਸੁ ਆਛੇ ॥ ੨੧ ॥ ਪੰਖ ਖੁਵਾਇ ਬਾਜ ਕੌ ਖ੍ਵਾਯੋ ॥ ਦਾਨ ਸਿੰਘ ਤਬ ਬਾਕ ਅਲਾਯੋ ॥ ਹੇ ਪ੍ਰਭ ਇਤੇ ਕਸ਼ਟ ਤੇ ਗਹਯੋ ॥ ਪੁਨਹ ਜੀਅਤ ਹੀ ਖ੍ਵਾਵਤ ਭਹਯੋ ॥ ੨੨ ॥ ਸ੍ਰੀ ਗੁਰ ਕਹਯੋ ਸੁਨਹੁ ਇਹੁ ਕਾਜ ॥ ਤੀਤਰ ਜਾਟ ਸੁ ਬਨੀਆਂ ਬਾਜ ॥ ਬੁਰਯੋ ਕਾਜ ਬਨੀਏਂ ਢਿਗ

[1] ਅਸਚਰਜ। [2] ਕਾਂਮੇ। [3] ਸਿਰ ਤੇ ਬੰਨ੍ਹਣ ਵਾਲੀ ਰੇਸ਼ਮੀ ਪਗ।

ਗਯੋ ॥ ਦੇ ਗ਼ੁਰ ਜਾਮਨ ਕਰਜਾ ਲਯੋ ॥੨੩॥ ਮਰਨ ਪ੍ਰਯੰਤ ਨਾਹਿੰ ਪੁਨ ਦੀਨ॥ ਸੋ ਲੇਖਾ ਇਤ ਨਿਬਰਯੋ ਚੀਨ ॥ ਸੁਨ ਕੈ ਸਭ ਪਦ ਬੰਦਨ ਧਾਰੀ ॥ ਬਸੇ ਤਾਹਿੰ ਨਿਸ ਚਢੇ ਅਗਾਰੀ ॥ ੨੪ ॥ ਸਤਿਗੁਰ ਘੋਰੇ ਕੀ ਤ੍ਰੈ ਮੇਖ ॥ ਲਗੀ ਰਹੀ ਤਿਹ ਥਾਨ ਅਸੇਖ ॥ ਜੰਡ ਹਰੇ ਸੋ ਹੋਵਤ ਭਏ ॥ ਅਬ ਲਗ ਖਰੇ ਪਿਖੇ ਜੋ ਗਏ ॥ ੨੫ ॥ ਗ੍ਰਾਮ ਰੁਪਾਣੇ ਪੁਨ ਚਲ ਆਇ ॥ ਇਕ ਘੋਗੜ ਪਿਖ ਹਤਯੋ ਤਦਾਇ ॥ ਜੋਰਾ ਸਿੰਘ ਜੋਰ ਕਰ ਹਾਥ ॥ ਬੂਝਯੋ ਹੇ ਗੁਰ ਦੀਨਾ ਨਾਥ ॥ ੨੬ ॥ ਘੋਘੜ ਕਾਮ ਕਿਸੀ ਨਹਿੰ ਆਇ ॥ਕਿਮ ਹਤ ਕੀਨੋ ਸੰਕ ਮਿਟਾਇ॥ ਸ੍ਰੀ ਮੁਖ ਤੇ ਕਹਿ ਕੈ ਸਮਝਾਯੋ ॥ ਪਿੰਡ ਏਕ ਸਰਦਾਰ ਲਖਾਯੋ ॥ ੨੭ ॥ ਹੁਤੀ ਸਿੱਖ ਇਕ [1]ਤਨਜ ਕੁਮਾਰੀ ॥ ਚਹਯੋ ਸੱਤ ਤਿਹ ਭਗਨ ਹੰਕਾਰੀ ॥ ਸਤਵੰਤੀ ਤਬ ਦੀਨੋ ਸ੍ਰਾਪੀ ॥ [2]ਘੋਘੜ ਸਮ ਘੋਗੜ ਹ੍ਵੈ ਪਾਪੀ ॥ ੨੮ ॥ ਤਬ ਤੇ ਤਨ ਸੋ ਘੋਗੜ ਪਾਯੋ ॥ ਸਿੱਖ ਜਾਨ ਅਬ ਕਸ਼ਟ ਮਿਟਾਯੋ ॥ ਸੁਨ ਚਰਨੰ ਪਰ ਬੰਦਨ ਧਾਰੀ ॥ ਬਸੇ ਨਿਸਾ ਤਹਿੰ ਆਨੰਦ ਧਾਰੀ ॥ ੨੯ ॥ ਸਿਖ ਸੰਗਤ ਜਿਤ ਕਿਤ ਸੁਨ ਆਵੈ ॥ ਤ੍ਰਰ ਮੇਵਾ ਮਨ ਬਾਂਛਤ ਪਾਵੈ ॥ ਅੰਮ੍ਰਤ ਪਾਨੈ ਸਿੰਘ ਸਜੈ ਹੈਂ ॥ ਕੇਤਕ ਸਦਾ ਨਿਕਟ ਗੁਰ ਰੈ ਹੈਂ ॥ ੩੦ ॥ ਕੇਹੜੀ ਤੇ ਪੁਨ ਭੂਦੜ ਆਇ ॥ ਕਰੀ ਨਰਨ ਸੇਵਾ ਬਹੁ ਭਾਇ ॥ ਚਢੇ ਪ੍ਰਾਤ ਆਗ਼ੇ ਚਲ ਪਰੇ ॥ ਕਾਲ ਝਰਾਣੀ ਸਿਵਰ ਉਤਰੇ ॥ ੩੧ ॥ ਤਹਾਂ ਮਹੀਰਹੁ ਖਰੋ ਫੁਲਾਈ ॥ ਤੀਨ [3]ਕਾਕ ਬਚਰੇ ਤਿਹ ਮਾਹੀ ॥ ਏਕ ਪਸਾਰਤ ਚੂਚ ਨਿਕਾਰੇ ॥ ਪਿਖ ਤਿਹ ਦਿਸ ਤਿਹ ਬਾਕ ਉਚਾਰੇ ॥ ੩੨ ॥ ਧਰਮ ਸਿੰਘ ਜਿਹ ਚੂੰਚ ਪਸਾਰੀ ॥ਤਿਸ ਕੋ ਗਹਿ ਕਰ ਦੈ ਹੋ ਮਾਰੀ॥ ਸੁਨਤ ਚਢਯੋ ਗਹਿ ਕਰ ਪਰਹਾਰਾ ॥ ਧਰਮ ਸਿੰਘ ਕਰ ਜੋਰ ਉਚਾਰਾ ॥ ੩੩ ॥ ਪ੍ਰਭ ਜੀ ਕਿਹ ਕਾਰਨ ਮਰਵਾਯੋ ॥ ਸ੍ਰੀ ਮੁਖ ਤੇ

੧ ਕਵਾਰੀ ਲੜਕੀ। ੨ ਇਕ ਮੋਲ ਭਖਸ਼ੀ ਪੰਛੀ। ੩ ਕਾਂ ਦੇ ਤਿੰਨ ਬਚੇ।

ਤਬ ਐਸ ਸੁਨਾਯੋ ॥ ਹੁਤੋ ਲਾਂਗਰੀ ਜੈ ਸਿੰਘ ਮੇਰਾ ॥ ਹੁਤੋ ਸੁਭਾਵ ਕਾਕ ਇਸ ਕੇਰਾ ॥ ੩੪ ॥ ਜੋ ਸਿੰਘ ਆਇ ਝਹੀ ਲੈ ਪਰੇ ॥ ਕਾਂ ਕਾਂ ਕਰ ਸਿਖ ਚਿਤ ਦੁਖ ਭਰੇ ॥ ਇਕ ਆਯੋ ਮਮ ਸਿੱਖ ਪਿਆਰਾ ॥ ਕਰਯੋ ਤਿਹ ਆਤਮ ਦੁਖਿਆਰਾ ॥ ੩੫ ॥ ਦੀਨ ਸ੍ਰਾਪ ਤੂੰ ਕਾਕ ਸਮਾਨਾ ॥ ਕਰੈਂ ਦੁਖਾਵਨ ਸਿੱਖ ਮਹਾਨਾ ॥ ਤਿਸ ਤੇ ਦੇਹ ਕਾਕ ਕੀ ਧਾਰੀ ॥ ਕਰੀ ਸੇਵ ਅਬ ਕੀਨ ਉਧਾਰੀ ॥ ੩੬ ॥ ਤਹਿ ਤੇ ਗਮਨੇ ਦੀਨ ਦਯਾਰੇ ॥ ਆਦ ਬਬੀਹੇ ਪਿੰਡ ਉਤਾਰੇ ॥ ਜਬ ਪਹੁਚੇ ਪ੍ਰਭ ਟਿਬੇ ਫਕੀਰ ॥ ਸੈਨ ਬਰਾੜਨ ਭਈ ਅਧੀਰ ॥ ੩੭ ॥ ਸਵਾਰ ਪੰਚ ਸੈ ਨੌਂ ਸੈ ਪਿਆਦਾ ॥ ਭਏ ਅਧੀਰਜ ਬਿਨ ਅਹਿਲਾਦਾ ॥ ਆਪਸ ਮਹਿੰ ਕਹਿ [1]ਸੀਮ ਹਮਾਰੀ ॥ ਇਸ ਥਲ ਲਗ ਸਭ ਲੇਹੁ ਬਿਚਾਰੀ ॥ ੩੮ ॥ ਆਗੇ ਸੀਮ ਸਾਹਿਬੋ ਜਾਨੋ ॥ ਡੱਲਾ ਗੁਰ ਸਿਖ ਅਤ ਬਲਵਾਨੋ ॥ ਮਤ [2]ਦਰਮਾਹਾ ਗੁਰ ਨਹਿੰ ਦਿਹੈਂ ॥ ਤੋ ਹਮਰੋ ਬਸ ਕਹਾਂ ਬਸਿਹੈਂ ॥ ੩੯ ॥ ਅਸ ਬਿਚਾਰ ਗੁਰ ਕੋ ਕਹਿ ਦਯੋ ॥ ਹਮੋਂ ਚਾਕਰੀ ਅਬ ਇਤ ਦਯੋ ॥ ਆਗੇ ਹਮ ਨਹਿੰ ਜਾਵਨ ਬਾਛਾ ॥ ਜਾਨਹੁ ਕਹਾ ਹਮਾਰੇ ਸਾਛਾ ॥ ੪੦ ॥ ਸੁਨ ਅਯੋਗ ਥਲ ਜਾਚਨ ਕਹਯੋ ॥ ਕੈ ਤਨਖਾਹੁ ਕਿ ਸਿੱਖੀ ਲਹਯੋ ॥ ਕਹਯੋ ਸਭਨ ਹਮ ਲੇਵਹਿੰ ਦਾਮਾ ॥ ਸਿੱਖੀ ਸੋਂ ਹਮਰੋ ਕਯਾ ਕਾਮਾ ॥ ੪੧ ॥ ਇਤਨੇ ਮਹਿੰ ਇਕ ਸਿਖ ਚਲ ਆਯੋ ॥ ਖੱਚਰ ਮੋਹਰਨ ਲਾਦ ਲਿਆਯੋ ॥ ਕਹਯੋ ਪ੍ਰਭੁ ਸਿਖ ਪਠੀ ਕੁਬੇਰਾ ॥ ਪਿਖ ਗੁਰ ਬੈਰਾਰਨ ਦਿਸ ਹੇਰਾ ॥ ੪੨ ॥ ਗਿਨ ਗਿਨ ਕੈ ਸਭ ਕੋ ਤਬ ਦਯੋ ॥ ਦਾਨ ਸਿੰਘ ਇਕ ਨੇ ਨਹਿੰ ਲਯੋ ॥ ਕਹਯੋ ਪ੍ਰਭੁ ਤੁਮ ਭੀ ਲੇ ਲੀਜਹਿ ॥ ਭਾਈਅਨ ਸੰਗ ਭਾਈ ਹੋਵੀਜਹਿ ॥ ੪੩ ॥ ਹਾਥ ਜੋਰ ਕਰ ਅਰਜ਼ ਗੁਜਾਰੀ ॥ ਹੇ ਗੁਰ ਦੀਜਹਿ ਸਿੱਖੀ ਪਿਆਰੀ ॥ ਦਾਸ ਜਾਨ ਇਨ ਸੋਂ ਨ

[1] ਹਦ। [2] ਤਨਖਾਹ।

ਮਿਲ ਧਏ ॥ [1]ਚੇਰੋ ਅਪਨੇ ਚਰਨਨ ਲੱਏ ॥ ੪੪ ॥ ਸੁਨ ਗੁਰ ਹਰਖਤ ਬਾਕ ਉਚਾਰਾ ॥ ਬੀਜ ਬਰਾਰਨ ਰੱਖ ਦਿਖਾਰਾ ॥ ਜਥਾ ਮਹਾਂ ਸਿੰਘ ਮਾਝੇ ਕੇਰਾ ॥ ਤਥਾ ਬਰਾਰਨ ਮਹਿੰ ਤੂੰ ਹੇਰਾ ॥ ੪੫ ॥ ਅਸ ਕਹਿ ਜੋ ਧਨ [2]ਸੇਸੋ ਰਹਯੋ ॥ ਸੋ ਤਹਿ [3]ਧਰਨੀ ਮਧ ਦਬ ਦਹਯੋ ॥ ਨਾਮ ਗੁਪਤ ਸਰ ਤਾਹਿ ਉਚਾਰਾ ॥ ਚਲੇ ਤਹਾਂ ਤੇ ਦੀਨ ਦਯਾਰਾ ॥ ੪੬ ॥ ਅਖਲ ਬਰਾਰ ਨੌਕਰੀ ਪਾਇ ॥ ਪੁਨਹਿੰ ਚਾਕਰੀ ਗੁਰ ਢਿਗ ਚਾਇ ॥ ਮੂਢ ਜਾਨ ਗੁਰ ਦੀਨ [4]ਬਿਦਾਈ ॥ ਦਾਨ ਸਿੰਘ ਇਕ ਰਹਿਓ ਤਦਾਈ ॥ ੪੭ ॥ ਸਿੰਘ ਪਚਾਸ ਪਰੇਮੀ ਔਰ ॥ ਰਹੇ ਸੰਗ ਸੋਢੀ ਸਿਰ ਮੌਰ ॥ ਸਰ ਗੁਪਤੇ ਤੇ ਚਢੇ ਦਯਾਲਾ ॥ ਇਕ ਜੰਗਲ ਮਹਿੰ ਸਿਵਰ ਸੁ ਘਾਲਾ ॥ ੪੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰ ਮੁਕਤਸਰ ਤੇ ਮਾਲਵੇ ਵਹੀਰ ਪ੍ਰਸੰਗ ਬਰਨਨੰ ਨਾਮ ਸਹਿਸਮੋਂ ਮੰਦਰਹਿ ॥ ੧੦੦ ॥

ਦੋਹਿਰਾ॥ਜਿਹ ਬਨ ਮਹਿੰ ਸਤਿਗੁਰ ਥਿਰੇ ਤਿਹ ਕੇ ਗਿਰਦ ਨਵਾਇ॥ ਗ੍ਰਾਮਨ ਮਹਿੰ ਸਿਖ ਧਾਮ ਬਹੁ ਸੁਨਯੋ ਗੁਰੂ ਇਤ ਆਇ॥ ੧ ॥

ਚੌਪਈ ॥ ਅਤ ਸ਼ਰਧਾ ਯੁਤ ਗੁਰ ਢਿਗ ਆਇ ॥ ਰਸਤ ਆਦ ਬਹੁ ਭੇਟ ਚਢਾਇ ॥ ਲਗਯੋ ਦਿਵਾਨ ਭਯੋ ਬਹੁ ਮੰਗਲ ॥ ਸ੍ਰੀ ਮੁਖ ਕਹਯੋ ਲਖੀ ਯਹ ਜੰਗਲ ॥ ੨ ॥ ਹੋਇ ਖਾਲਸਾ ਇਹਾਂ ਬਿਸਾਲਾ ॥ ਯਹ ਥਲ ਹੈ ਬਹੁ ਕਰਮਨ ਵਾਲਾ ॥ ਸਾਧ ਸੰਗਤ ਭੀ ਬਸ ਹੈ ਥਾਨ ॥ ਗੁਰ ਬਚ ਤੇ ਅਬ ਬਸੈ ਮਹਾਨ ॥ ੩ ॥ ਕਾਮਨ ਸਰਬ ਸਿਖਨ ਕੀ ਪੂਰੀ ॥ ਡੱਲੇ ਸੁਨੀ ਸੋਇ ਯਹ ਰੂਰੀ ॥ ਸ੍ਰੀ ਸਤਿਗੁਰ ਆਏ ਇਸ ਦੇਸਾ ॥ ਭਯੋ ਹਰਖ ਮਨ ਤਬੈ ਬਿਸੇਸਾ ॥ ੪॥ ਹੁਤੋ ਦੇਸ ਤਿਹ ਕੋ ਸਰਦਾਰਾ ॥ ਲੀਨ ਚਾਰ ਸ਼ਤ ਸੰਗ ਸਵਾਰਾ ॥

੧ ਦਾਸ। ੨ ਬਾਕੀ। ੩ ਧਰਤੀ ਵਿਚ। ੪ ਛੁਟੀ।

ਉਤਸ਼ਵ ਯੁਤ ਮਿਲਬੇ ਗੁਰ ਆਯੋ ॥ ਲੱਖੀ ਜੰਗਲ ਪ੍ਰਭ ਦਰਸਾਯੋ ॥ ੫ ॥ ਸਹਿਤ ਭਾਵ ਚਰਨਨ ਪਰ ਪਰਯੋ ॥ ਸੁਖ ਅਨੰਦ ਗੁਰ ਬੂਝਨ ਕਰਯੋ ॥ ਕਹਯੋ ਕਿ ਸਤਿਗੁਰ ਕ੍ਰਿਪਾ ਤੁਹਾਰੀ ॥ ਸਭ ਬਿਧ ਸੁਖ ਅਨੰਦ ਹੈ ਭਾਰੀ ॥੬॥ ਕ੍ਰਿਪਾ ਕਰੋ ਅਬ ਮੋਰ ਸਥਾਨਾ ॥ ਗਮਨ ਕੀਜੀਅਹਿ ਸ੍ਰੀ ਗੁਨ ਖਾਨਾ ॥ ਪਿਖਯੋ ਪ੍ਰੇਮ ਗੁਰ ਡੱਲੇ ਕੇਰਾ ॥ ਭਏ ਤਿਆਰ ਸਤਿਗੁਰ ਤਿਹ ਬੇਰਾ ॥ ੭ ॥ [1]ਹੈ ਅਰੂਢ ਕਰ ਚਲੇ ਦਯਾਰਾ ॥ ਚਢਯੋ ਸੰਗ ਡੱਲਾ ਸਰਦਾਰਾ ॥ ਪੁਰ ਬਾਠਿੰਡੇ ਸਿਵਰ ਉਤਾਰਾ ॥ ਨਰ ਨਾਰੀ ਪੁਰ ਕੇ ਬਿਨ ਬਾਰਾ ॥ ੮ ॥ ਆਇ ਚਰਨ ਪਰ ਬੰਦਨ ਠਾਨੀ ॥ ਕਰ ਜੋਰਤ ਪੁਨ ਬਿਨੈ ਬਖਾਨੀ ॥ ਹੇ ਪ੍ਰਭ ਦੁਰਗ ਬਿਨੈ ਜੋ ਪਾਰਾ ॥ ਤਿਹ ਮਹਿੰ ਬਸੈ ਦੇਵ ਇਕ ਭਾਰਾ ॥ ੯ ॥ ਜੋ ਨਰ ਉਤ ਦਿਸ ਭੂਲਯੋ ਜਾਇ ॥ ਦੈ ਭੈ ਤਿਸੈ ਸੁ ਦੇਵ ਹਤਾਇ ॥ ਇਹੀ ਕਸ਼ਟ ਹਮਰੋ ਮਿਟ ਦੀਜਹਿ ॥ ਦਾਸ ਜਾਨਕੇ ਕ੍ਰਿਪਾ ਸੁ ਕੀਜਹਿ ॥ ੧੦ ॥ ਸੁਨ ਤਿਨ ਬਿਨਤੀ ਦੀਨ ਦਯਾਲੇ ॥ ਲੇ ਡੱਲੇ ਸੰਗ ਤਬ ਤਹਿ ਚਾਲੇ ॥ [2]ਦੁਰਗ ਪ੍ਰਵੇਸੇ ਗੁਰ ਜਿਹ ਬਾਰਾ ॥ [3]ਦੇਵ ਮਨਜ ਤਨ ਧਰ ਤਿਹ ਬਾਰਾ ॥ ੧੧ ॥ ਆਇ ਚਰਨ ਪਰ ਬੰਦਨ ਠਾਨੀ ॥ ਹੇ ਗੁਰ ਕੀਨੇ ਪਾਪ ਮਹਾਨੀ ॥ ਜਿਹ ਤੇ ਦੇਵ ਜੂਨ ਮੈਂ ਪਰਯੋ ॥ ਅਬ ਨਿਸਤਾਰਾ ਸਤਿਗੁਰ ਕਰਯੋ ॥ ੧੨ ॥ ਸੁਨ ਗੁਰ ਕਹਯੋ [4]ਉਮਰ ਕਛ ਸੇਸਾ ॥ ਕਰੋ ਕਾਜ ਅਬ ਤੁਮ ਬਿਧ ਏਸਾ ॥ ਜਾਵਹੁ ਪੁਰ ਸਿਰੰਦ ਗੁਰ ਮਾਰੀ ॥ ਬਸੈ ਤਾਹਿ ਸੋ ਦੇਹੁ ਉਜਾਰੀ ॥ ੧੩ ॥ ਤਜੇ ਪ੍ਰਾਨ ਪੁਨ ਸੁਭ ਗਤ ਪਾਵਹੁ ॥ ਛੋਡ ਦੁਰਗ ਅਬ ਤਹਾਂ ਸਿਧਾਵਹੁ ॥ ਸੁਨ ਕਰ ਦੇਵ ਚਰਨ ਸਿਰ ਨਾਯੋ ॥ ਪਿਖਤ ਲੋਪ ਤਤ ਛਨ ਸੋ ਥਾਯੋ ॥ ੧੪ ॥ ਬਸੇ ਨਿਸਾ ਤਹਿੰ ਗੁਰ ਗੁਨ ਖਾਨ ॥

---

੧ ਘੋੜੇ ਪਰ ਸਵਾਰ ਹੋਕੇ। ੨ ਕਿਲੇ ਵਿਚ। ੩ ਦੇਵ ਨੇ ਮਨੁਖ ਵਾਲਾ ਸਰੀਰ ਧਾਰਿਆ। ੪ ਥੋੜੀ ਉਮਰ ਬਾਕੀ ਹੈ।

ਗੁਰਦੁਆਰਾ ਅਬ ਹੈ ਤਿਹ ਥਾਨ ॥ ਤਹਿ ਤੇ ਚਢ ਮਗ ਅਨਿਕ ਗਰਾਮੂ ॥ ਤਾਰਤ ਚਲੇ ਗੁਰੂ ਸੁਖ ਧਾਮੂ ॥ ੧੫॥

ਦੋਹਿਰਾ ॥ ਤਿਲਵੰਡੀ ਸਾਹਿਬੋ ਜਹਾਂ ਡੱਲੇ ਦੁਰਗ ਰੁ ਧਾਮ ॥
ਲਿਆਵਤ ਡੱਲਾ ਤਹਿੰ ਭਯੋ ਸ੍ਰੀ ਸਤਿਗੁਰ ਸੁਖ ਧਾਮ ॥ ੧੬ ॥

ਚੌਪਈ ॥ ਚਹਯੋ ਦੁਰਗ ਮਹਿੰ ਸਿਵਰ ਕਰਾਯੋ ॥ ਗੁਰ ਕੋ ਨਵਮ ਗੁਰੂ ਬਲ ਭਾਯੋ ॥ ਤਬ ਡੱਲੇ ਬਹੁ ਨਰ ਲਗਵਾਇ ॥ ਅਤ ਊਚੋ ਇਕ ਥੜੋ ਬਨਾਇ ॥੧੭॥ ਸੁਠ ਤੰਬੂ ਗੁਰ ਹਿਤ ਲਗਵਾਯੋ ॥ ਤਾਨ ਕਨਾਤ [1]ਸਵਾਨ ਸਜਾਯੋ ॥ [2]ਚਾਮੀਕਰ ਪਰਯੰਕ ਡਸਾਵਾ ॥ ਕਰ ਬਿਨਤੀ ਗੁਰ ਕੋ ਬਠਲਾਵਾ ॥ ੧੮ ॥ ਕਮਰ ਕਸਾ ਸਤਗੁਰ ਤਬ ਖੋਲਾ ॥ ਸ੍ਰੀ ਮੁਖ ਕੀਨਸ ਬਚਨ ਅਮੋਲਾ ॥ ਜੁੱਧ ਅਖਾਰੇ ਬਹੁ ਬਿਧ ਕੀਨ ॥ ਇਹ ਠਾਂ ਆਇ ਦਮਾ ਅਬ ਲੀਨ ॥ ੧੯ ॥ ਨਾਮ ਦਮਦਮਾਂ ਇਸਕੋ ਭਯੋ ॥ ਸੁਨ ਸਭ ਯੁਤ ਡੱਲਾ ਹਰਖਯੋ ॥ ਖਾਨ ਪਾਨ ਸਭ ਬਿਧ ਕੀ ਸੇਵਾ ॥ ਕੀਨਸ ਡੱਲੇ ਬਿਨ ਅਹੰਮੇਵਾ ॥ ੨੦ ॥ ਕਿਤਕ ਦਿਵਸ ਬਸ ਗੁਰ ਤਿਹ ਥਾਨਾ ॥ ਸੁਧ ਪਸਰੀ ਜਿਤ ਕਿਤ ਅਸਥਾਨਾ ॥ ਨਿਤ ਪ੍ਰਤ ਸੰਗਤ ਨਈ ਚਲ ਆਵੈ ॥ ਦਰਸ ਕਰੈ ਬਹੁ ਭੇਟ ਚਢਾਵੈ ॥ ੨੧ ॥ ਮੇਲਾ ਰਹੇ ਗੁਰੂ ਕੇ [3]ਤੀਰ ॥ ਖੰਡ ਧਾਰ ਲੇ ਸਜੈਂ ਸੁ ਬੀਰ ॥ ਡੱਲੇ ਤੇ ਡੱਲਾ ਸਿੰਘ ਭਯੋ॥ ਨਿਸ ਦਿਨ ਸੇਵ ਕਰਤ ਬਹੁ ਰਯੋ ॥ ੨੨ ॥

ਦੋਹਿਰਾ ॥ ਸ੍ਰੀ ਮਾਤਾ ਜੀ ਸੁੰਦਰੀ ਸਾਹਿਬ ਕੌਰਾਂ ਦੂਜ ॥
ਮਨੀ ਸਿੰਘ ਯੁਤ ਜੰਗ ਤੇ ਦਿਹਲੀ ਬਿਖੈ ਪਹੂਜ ॥ ੨੩ ॥

ਚੌਪਈ ॥ ਗੁਰ ਦਮਦਮੇ ਮਨੀ ਸਿੰਘ ਜਾਨੇ ॥ ਮਾਤਨ ਸੌਂ ਸਭ ਭੇਦ ਬਖਾਨੇ ॥ ਸੁਨ ਮਾਤਨ ਤਤ ਛਿਨ ਕਰ ਤਿਆਰੀ ॥ ਸ੍ਰੀ ਸਤਿਗੁਰ ਦਿਸ ਤਬੈ ਪਧਾਰੀ ॥ ੨੪ ॥ ਮਨੀ ਸਿੰਘ ਦੇਹਲੀ ਸਿੱਖ

[1] ਸ਼ਮਿਆਨੇ। [2] ਸੋਨੇ ਦਾ ਪਲੰਘ। [3] ਪਾਸ।

ਘਨੇ ॥ ਆਏ ਅਖਲ ਮਾਤਹਿਨ ਸਨੇ ॥ ਮਗ ਉਲੰਗ ਦਮਦਮੇਂ ਸੁ ਆਇ ॥ ਲਗਯੋ ਦਿਵਾਨ ਗੁਰੂ ਦਰਸਾਇ ॥ ੨੫ ॥ ਪਤਿ ਗੁਰ ਚਰਨਨ ਵੰਦਨ ਕੀਨ ॥ ਪਿਖੇ ਗੁਰੂ ਤਬ ਸੁਤਨ ਬਿਹੀਨ ॥ ਕਰ ਕੋ ਜੋਰਤ ਅਰਜ ਗੁਜਾਰੀ ॥ ਹੇ ਪਤਿ ਸ੍ਵਾਮੀ ਬਿਨੋ ਹਮਾਰੀ ॥ ੨੬ ॥ ਕਹਾਂ ਗਏ ਸੁਤ ਚਾਰ ਪਿਆਰੇ ॥ ਜੋ ਸਦ ਰਹਿਤ ਹਜੂਰ ਤੁਮਾਰੇ ॥ ਔ ਬ੍ਰਿਧ ਮਾਤ ਕਹਾਂ ਦਰਸੀਜਹਿ ॥ ਸੁਨ ਗੁਰ ਬਹ ਪਤਬ੍ਰਿਤੇ ਸੁਨੀਜਹਿ ॥ ੨੭ ॥

ਦੋਹਿਰਾ ॥ ਧਰਮ ਹੇਤ ਸ਼ਹੀਦ ਭੇ ਜਗ ਮਹਿੰ ਸੁਜਸ ਬਢਾਇ ॥
ਜੋਰ ਪ੍ਰਸੰਗ ਸੁਨਾਯੋ ਮਾਤਨ ਸੁਨ ਦੁਖ ਪਾਇ ॥ ੨੮ ॥

ਚੌਪਈ ॥ ਅਤ ਵਰਾਗ ਕੀਨਸ ਤਿਸ ਕਾਲਾ ॥ ਸਭ ਦਿਵਾਨ [1]ਦ੍ਰਿਗ ਅਸ੍ਰੂਨ ਡਾਲਾ ॥ [2]ਕਰਨਾ ਰਸ ਸਭ ਮਹਿੰ ਬਹੁ ਛਾਯੋ ॥ ਮਾਤਨ ਦੁਖ ਬਰਨਯੋ ਨਹਿੰ ਜਾਯੋ ॥ ੨੯ ॥ ਤਬ ਸਤਿਗੁਰ ਪਿਖ ਗਿਰਾ ਉਚਾਰੇ ॥ ਸੁਨਹੁ ਸੁਬ੍ਰਿਤ ਯਹ ਬਾਕ ਹਮਾਰੇ ॥ ਪੰਥ ਊਪਰੇ ਚਾਰੇ ਵਾਰੇ ॥ ਅਹੈਂ ਪੰਥ ਸਭ ਪੁੱਤ੍ਰ ਤੁਹਾਰੇ ॥ ੩੦ ॥ ਧਰਮੀ ਪੁੱਤ੍ਰ ਹਮਾਰੇ ਭਏ ॥ ਜਿਨ ਸਮ ਸੁਜਸ ਨ ਕੋ ਜਗ ਲਏ ॥ ਇਨ ਹਿਤ ਸ਼ੋਕ ਭਲੋ ਨਹਿੰ ਕਰਨੋ ॥ ਅਮਰ ਭਏ ਸਦ ਨਹਿੰ ਤਿਹ ਮਰਨੋ ॥ ੩੧ ॥ ਸੰਤ ਪੁੱਤ੍ਰ ਨਹਿੰ ਸੋਚਨ ਜੋਗ ॥ ਜਨਮ ਪਾਇ ਜਗ ਮਹਿੰ ਜੋ ਲੋਗ ॥ ਨਹਿੰ ਭਗਤੀ ਨਹਿੰ ਦਾਤਾ ਸੂਰਾ ॥ ਸੋਚਨ ਜੋਗ ਮਰੈ ਸੋ ਊਰਾ ॥ ੩੨ ॥ ਇਤ ਆਦਕ ਬਹੁ ਦੇਹ ਉਪਦੇਸੂ ॥ ਕ੍ਰਿਪਾ ਦ੍ਰਿਸ਼ਟ ਤੇ ਹਰੋ ਕਲੇਸੂ ॥ ਤਬ ਜੁਗ ਸਿੰਘ ਗੁਰੂ ਪੈ ਆਇ ॥ ਬਹੁ ਭੇਟਾ ਧਰ ਸੀਸ ਨਿਵਾਇ ॥ ੩੩ ॥ ਅੰਤਰਯਾਮੀ ਸਭਨ ਜਨਾਵਨ ॥ ਬੂਝਨ ਕੀਨ ਤਿਨਹੁ ਕੇ ਪਾਵਨ ॥ ਕਹਾਂ ਨਾਮ ਕਹਿ ਤੇ ਚਲ ਆਇ ॥ ਸੁਨ ਕਰ ਜੋਰਤ ਸਕਲ ਸੁਨਾਇ ॥ ੩੪ ॥ ਰਾਮ ਸਿੰਘ ਤਿਲੋਕ ਸਿੰਘ

੧ ਅਖਾਂ ਵਿਚ ਹੰਝੂ । ੨ ਬੈਰਾਗ ਰਸ ।

ਨਾਮ ॥ ਫੂਲ ਸੰਦਲੀ ਕੇ ਸੁਖ ਧਾਮ ॥ ਅਹੈਂ ਸਿੱਖ ਪ੍ਰਭ ਚਰਨ ਤੁਮਾਰੇ ॥ ਸਰਸੇ ਤੇ ਜਬ ਬਿਛਰ ਸਿਧਾਰੇ ॥ ੩੫ ॥ ਸੁਨਯੋ ਜੰਗ ਗੁਰ ਕਰ ਚਮਕੌਰ ॥ ਪੁਨਹਿੰ ਗਏ ਤਿਹ ਤੇ ਕਿਹ ਠੌਰ ॥ ਭੇ ਸ਼ਹੀਦ ਗੁਰ ਸੁਤ ਸਿਖ ਤਹਾਂ ॥ ਗਏ ਤਬੈ ਹਮ ਰਣ ਥਲ ਜਹਾਂ ॥ ੩੬ ॥ ਪ੍ਰਭ ਜੀ ਤੁਰਕਨ ਤੇ ਡਰ ਧਰ ਕੈ ॥ [1]ਬੇਸ ਬਾਵਰੋ ਅਪਨੇ ਕਰ ਕੈ ॥ ਸਿਰ ਤੇ ਨਗਨ ਧੂਰ ਤਨ ਭਰੇ ॥ ਲੋਥਨ ਬ੍ਰਿੰਦਨ ਮਹਿੰ ਬਹੁ ਫਿਰੇ ॥ ੩੭ ॥ ਅਪਨੇ ਜਾਨ ਦਾਸ ਮੋ ਤਾਈ ॥ਦੋਨਹੁ ਲੋਥੈ ਦਈ ਦਿਖਾਈ॥ ਇਕ [2]ਗੁਹਾਰ ਕੋ ਤਬੈ ਬਿਛਾਵਾ ॥ ਦੋਨਹੁ ਤਨ ਤਿਨ ਊਪਰ ਪਾਵਾ ॥ ੩੮ ॥ ਅਪਰ ਸਿੰਘ ਜਿਤ ਕਿਤ ਤੇ ਮਿਲੇ ॥ ਰਚ ਕਰ ਚਿਤਾ ਸੁਧਾਰਨ ਭਲੇ ॥ ਦਈ ਆਗ ਪ੍ਰਭ ਕਰ ਸਸਕਾਰੇ ॥ ਤਵ ਕਿਰਪਾ ਤੇ ਕਰ ਅਸ ਕਾਰੇ ॥ ੩੯ ॥ ਰਾਵਰ ਸੁਧ ਜਬ ਇਤ ਸੁਨ ਪਾਈ ॥ ਦਰਸ਼ਨ ਹਿਤ ਆਏ ਚਨਨਨ ਮਾਈ ॥ ਸੁਨ ਗੁਰ ਮਾਤ ਅਖਲ ਦੀਵਾਨ ॥ ਸਾਧ ਸਾਧ ਸਭ ਕੀਨ ਬਖਾਨ ॥ ੪੦ ॥ ਕ੍ਰਿਪਾ ਦ੍ਰਿਸ਼ਟ ਕਰ ਕੀਨ ਨਿਹਾਲ ॥ ਕਹਯੋ ਬਾਕ ਅਸ ਮੁਖਹੁ [3]ਰਸਾਲ ॥ ਸਪਤਮ ਗੁਰ ਤੇ ਬਰ ਬਹੁ ਪਾਏ ॥ ਹਮ ਤੇ ਭੀ ਅਬ ਤੁਮ ਬਰਸਾਏ ॥ ੪੧ ॥

ਦੋਹਿਰਾ ॥ ਮਨੀ ਸਿੰਘ ਮਨ ਗੁਰੂ ਕੇ ਹਾਥ ਬੰਦ ਤਿਹ ਕਾਲ ॥
ਅਤ ਨਿੰਮ੍ਰਤ ਹ੍ਵੈ ਬਿਨੋ ਕੀ ਹਰੀ ਪ੍ਰੇਮ ਇਸ ਢਾਲ ॥ ੪੨ ॥

ਚੌਪਈ ॥ ਸਦਾ ਮੋਹ ਬਸ ਦੁਖ ਕੋ ਪਾਵਹਿੰ ॥ ਯਹ ਬਿਨਤੀ ਚਰਨਨ ਢਿਗ ਗਾਵਹਿੰ ॥ ਮਾਨਸ ਜਨਮ ਧਾਰਕੈ ਆਵੈ ॥ ਭੋਗ ਬੈਸ ਪੁਨ ਮ੍ਰਿਤ ਹ੍ਵੈ ਜਾਵੈ ॥ ੪੩ ॥ ਯਹ ਸਭ ਕਥਾ ਸੁਨਾਵਨ ਕੀਜਹਿ ॥ ਮੋਹ ਆਦ ਦੁਖ ਦਾਸ ਹਰੀਜਹਿ ॥ ਹ੍ਵੈ ਜਸ ਵਿਧ ਸਿੱਖਨ ਕਲਯਾਨ ॥ ਤਥਾ ਗੁਰੂ ਜੀ ਕਰੋ ਬਖਾਨ ॥ ੪੪ ॥ ਸੁਨ ਸਿਖ ਤੇ ਗੁਰ ਬਹੁ ਹਰਖਾਨੇ ॥ ਸ੍ਰੀ ਮੁਖ ਤੇ ਅਸ ਬਚਨ ਬਖਾਨੇ ॥

੧ ਕਮਲਿਆਂ ਵਾਲਾ ਭੇਸ । ੨ ਪਾਥੀਆਂ ਦਾ ਗਹੀਰਾ । ੩ ਸੁੰਦਰ ।

ਧੰਨ ਧੰਨਜ ਤੂੰ ਸਿਖ ਬਡਭਾਗੀ ॥ ਪਰ ਉਪਕਾਰ ਤੋਹਿ [1]ਰੁਚ ਜਾਗੀ ॥ ੪੫ ॥ ਅਸ ਕਹਿ ਜਥਾ ਜਨਮ ਨਰ ਪਾਇ ॥ [2]ਬਾਰ ਜੁਬਾ [3]ਬ੍ਰਿਧ ਮ੍ਰਿਤ ਜਸ ਥਾਇ ॥ ਸਗਰੀ ਕਥਾ ਸੁਨਾਵਨ ਕਰੀ ॥ ਸੁਨ ਸਭ ਸੰਗਤ ਸਿਖ ਤਿਹ ਘਰੀ ॥ ੪੬ ॥ ਮਨੀ ਸਿੰਘ ਸੁਤ ਭਏ ਨਿਹਾਲ ॥ ਨਾਮ ਹੁਕਮ ਸਤਿ ਕਥਾ ਰਸਾਲ ॥ ਕਹਯੋ ਗੁਰੂ ਸਿਖ ਸੰਤ ਪਿਆਰੇ ॥ ਸ਼ਹਿਜ਼ਾਦਨ ਕੇ ਸ਼ੋਕ ਚਿਤਾਰੇ ॥ ੪੭ ॥ ਤਿਨ ਕਾਰਨ ਹਰਿ ਮਨੀ ਪਿਆਰੇ ॥ ਬੂਝੀ ਪੰਥ ਹੇਤ ਹਿਤ ਧਾਰੇ ॥ ਅਬ ਤੇ ਸਿੱਖ ਹੁਕਮ ਸਤਿ ਹੋਇ ॥ ਦਿਵਸ ਦੁਸੈਹਰ ਲਗ ਯਹ ਹੋਇ ॥ ੪੮ ॥ ਹੈ ਕਲਜਾਨ ਸਿੱਖ ਤਿਸ ਕੇਰੀ ॥ ਸਹੀ ਮਾਨੀਅਹਿ ਕਹਿਨੀ ਮੇਰੀ ॥ ਸੁਨ ਸਿੰਘਨ ਤਬ ਸਤਿ ਕਰ ਮਾਨੀ ॥ ਚਰਨ ਕਮਲ ਪਰ ਬੰਦਨ ਠਾਨੀ ॥ ੪੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਦਮਦਮਾਂ ਸਾਹਿਬ ਰਚਨ ਔ ਦਿਹਲੀ ਤੇ ਸ੍ਰੀ ਗੁਰੂ ਜੀ ਮਹਿਲ ਆਵਨ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਏਕਮੋਂ ਮੰਦਰਹਿ ॥੧੦੧॥

ਦੋਹਿਰਾ ॥ ਸ੍ਰੀ ਸਤਿਗੁਰ ਦਸਮੇਸ ਜੋ ਬਸ ਦਮਦਮੇਂ ਸਥਾਨ ॥
ਸ੍ਰੀ ਮਾਤਾ ਸੁਤ ਚਾਰ ਹਿਤ ਚਹਯੋ ਪਾਠ ਕਰਵਾਨ ॥ ੧ ॥

ਚੌਪਈ ॥ ਰਾਮ ਸਿੰਘ ਭਗਤੂ ਸੁਤ ਏਕ ॥ ਸੰਗ ਚਤੁ ਸਿਖ ਜੋ ਮਤ ਨੇਕ ॥ ਹੁਕਮ ਦੀਨ ਪੰਚੋ ਅਬ ਜਾਯੋ ॥ ਪੁਰ ਕਰਤਾਰ ਧੀਰ ਮਲ ਪਾਯੋ ॥ ੨ ॥ ਹਮ ਦਿਸ ਤੇ ਪਗ ਬੰਦਨ ਕੀਜਹਿ ॥ ਪੁਨ ਸਭ ਬ੍ਰਿਥਾ ਜੰਗ ਕਹਿ ਦੀਜਹਿ ॥ ਔ ਕਹੋ ਗ੍ਰੰਥ ਸਾਹਿਬ ਜੀ ਦੀਜੈ ॥ ਸ਼ਹਿਜ਼ਾਦਨ ਹਿਤ ਪਾਠ ਲਖੀਜੈ ॥ ੩ ॥ ਭੋਗ ਪਾਇ ਪੁਨ ਕਰੈਂ ਪੁਚਾਵਨ ॥ ਅਦਬ ਸੈਹਤ ਬਹੁ ਕੀਜਹਿ ਲਿਆਵਨ ॥ ਸੁਨ

[1] ਪ੍ਰੀਤੀ । [2] ਜਵਾਨ ਉਮਰਾਂ ਵਾਲੇ ਚਾਰੇ ਸਾਹਿਬਜ਼ਾਦੇ । [3] ਅਤੇ ਬ੍ਰਿਧ ਮਾਤਾ ਗੁਜਰੀ ਜੀ ।

ਆਇਸ ਪਗ ਬੰਦਨ ਧਾਰੀ ॥ ਗਮਨਤ ਆਏ ਪੁਰੀ ਕਰਤਾਰੀ ॥
੪ ॥ ਮਿਲੇ ਧੀਰ ਮਲ ਕੋ ਸਭ ਜਾਇ ॥ ਸ੍ਰੀ ਗੁਰ ਦਿਸ ਤੇ ਸਕਲ
ਸੁਨਾਇ ॥ ਸੁਨ ਕਰ ਕਹਯੋ ਮ੍ਰਨਯੋ ਮੈਂ ਸਾਰੇ ॥ ਮਾਤਾ ਪੁਤ ਸੁਤ
ਚਾਰੇ ਮਾਰੇ ॥ ੫ ॥ [1]ਪ੍ਰੰਚ ਗ੍ਰੰਥ ਸਾਹਿਬ ਨਹਿਂ ਦੈਹੋਂ ॥ ਨਹਿਂ ਦੈਹੈਂ
ਪੁਨ ਕਹਾਂ ਕਰੈ ਹੋਂ ॥ ਹੈ ਸਮਰੱਥ ਦਸਮ ਗੁਰ ਜੇਈ ॥ ਕਿਉਂ ਨਹਿਂ
ਗ੍ਰੰਥ ਅਪਨ ਰਚ ਲੇਈ ॥ ੬ ॥ ਮੈਂ ਨਿਜ ਪਿਤਾ ਹੇਤ ਨਹਿਂ ਦਯੋ ॥
ਅਬ ਦਿਉਂ ਨਹਿਂ ਜਾਹੋ ਮਗ ਲਯੋ ॥ ਸੁਨ ਕਰ ਹ੍ਵੈ ਨਿਰਾਸ ਉਠ
ਚਾਲੇ ॥ ਆਇ ਦਮਦਮੇਂ ਸਤਿਗੁਰ ਨਾਲੇ ॥ ੭ ॥ ਧੀਰ ਮੱਲ ਕੀ
ਕਹੀ ਸੁਨਾਈ ॥ ਸੁਨ ਗੁਰ ਕਹਯੋ ਨ ਚਿੰਤਾ ਕਾਈ ॥ ਖਸ਼ਟਮ ਗੁਰ
ਕੋ ਬਚ ਸਫਲਾਵਹਿਂ ॥ ਗੁਰੂ ਗ੍ਰੰਥ ਰਚ ਜਗ ਪ੍ਰਗਟਾਵਹਿਂ ॥ ੮ ॥
ਤਬ ਇਕ ਦਿਸ ਤੰਬੂ ਸਾਹਿਵਾਨਾ ॥ ਅਤ ਸੁੰਦਰ ਤਤ ਛਿਨ
ਲਗਵਾਨਾ ॥ ਕਾਗਦ [2]ਮਸ ਲਿੱਖਣ ਮੰਗਵਾਈ ॥ ਜਸ ਪ੍ਰਿਥਮਹਿਂ
ਗੁਰਦਾਸ ਸੁ ਭਾਈ ॥ ੯ ॥ ਮਨੀ ਸਿੰਘ ਕੋ ਤਬਾ ਬਠਾਵਾ ॥ ਇਕ
ਓਅੰਕਾਰ ਸਤਿਨਾਮ ਅਲਾਵਾ ॥ ਲਿਖਨ ਲਗਯੋ ਤਬ ਹੀ ਸੁਭ
ਭਾਈ ॥ ਸ੍ਰੀ ਦਸਮੇਂ ਗੁਰ ਉਚਰਤ ਜਾਈ ॥ ੧੦ ॥ [3]ਅਖਲ
ਲਿਖਾਯੋ ਤਿਸੀ ਪ੍ਰਕਾਰਾ ॥ ਲਿਖੀ [4]ਗਿਰਾ ਗੁਰ ਨਵਮ ਸੁ ਧਾਰਾ ॥
ਰਾਗ ਤੀਸ ਤਹਿਂ ਜੈਜਾਵੰਤੇ ॥ ਲਿਖਯੋ ਦੋਹਿਰਾ ਨਿਜ ਭਗਵੰਤੇ ॥
੧੧ ॥ ਖਲਾਸੇ ਤਹਾਂ ਖਾਲਸੇ ਕੀਨੇ ॥ ਖਸ਼ਟ ਮਾਸ ਕਰ ਬੀੜ
ਨਵੀਨੇ ॥ ਉਤ ਡਲ ਸਿੰਘ ਦਮਦਮਾਂ ਥਾਨ ॥ ਪਾਕ ਬਨਾਯੋ ਊਚ
ਮਹਾਨ ॥ ੧੨ ॥ ਸੰਮਤ ਜੁਗ ਸ਼ਤ ਛੱਤੀ ਮਾਹਿਂ ॥ ਦਿਵਸ [5]ਬਸੋਹੇ
ਸੈ ਉਤਸ਼ਾਹਿ ॥ ਪਾਠ ਅਖੰਡ ਧਰ ਭੋਗ ਪਵਾਯੋ ॥ ਦੀਨ ਦਾਨ ਬਹੁ
ਯੱਗ ਕਰਾਯੋ ॥ ੧੩ ॥ ਅਸ ਬਿਧ ਦਸਮ ਗੁਰੂ ਕੀ ਬੀੜਾ ॥ ਭੀ

੧ ਪ੍ਰਪੰਚ । ੨ ਸ਼ਾਹੀ । ੩ ਸਮੂੰਹ । ੪ ਨੌਵੇਂ ਗੁਰੂ ਦੀ ਬਾਣੀ ।
੫ ਵਿਸਾਖੀ ਵਾਲੇ ਦਿਨ ।

ਪ੍ਰਕਾਸ਼ ਕਾਟੇ ਸਿਖ ਪੀੜਾ ॥ ਮੇਲੋ ਭੀ ਦਮਦਮੇਂ ਸਥਾਨ ॥ ਤਿਹ ਦਿਨ ਤੇ ਬਹੁ ਲਗੇ ਮਹਾਨ ॥ ੧੪ ॥

ਦੋਹਿਰਾ ॥ ਪਰ ਉਪਕਾਰ ਬਡੋ ਕੀਓ ਸਤਿਗੁਰ ਕ੍ਰਿਪਾ ਨਿਧਾਨ ॥ ਥਿਰੇ ਅਨੰਦ ਪੁਰ ਸਮ ਅਧਕ ਲਾਗਹਿੰ ਨਿਤਹਿ ਦਿਵਾਨ ॥ ੧੫ ॥

ਚੌਪਈ ॥ ਹੋਵਹਿੰ ਕੀਰਤਨ ਸੰਗਤ ਆਵਹਿ ॥ ਨਿਤ ਪ੍ਰਤਿ ਮੇਲੋ ਲਗਯੋ ਰਹਾਵਹਿ ॥ ਦੇਗ ਅਤੋਟ ਚਲੈ ਹਰ [1]ਸਾਤੇ ॥ ਊਚ ਨੀਚ ਜਿਹ ਤੇ ਵਰਸਾਤੇ ॥ ੧੬ ॥ ਸ੍ਰੀ ਸਤਿਗੁਰ ਭਾਵਿੱਖਤ ਜਾਨ॥ ਤੋਪੈਂ ਜੁਗ ਸ਼ੁਭ ਕੀਨ ਬਨਾਨ ॥ ਤੰਬੂ ਔ ਸਮਜਾਨੇ ਘਨੇ ॥ [2]ਅਸ੍ਵ ਖਰੀਦੇ ਬਡ ਮੁਲ ਸਨੇ ॥ ੧੭ ॥ ਸਫਰ ਹੇਤ ਜੋ ਚਹਿ ਸਮਜਾਨੇ ॥ ਨਿਤ ਪ੍ਰਤਿ ਸ੍ਰੀ ਗੁਰ ਕਰਹਿੰ ਬਨਾਨੇ ॥ [3]ਦਸ ਸਹੰਸ੍ਰ ਪਰ [4]ਗਜ ਲਿਯ ਨੀਕਾ ॥ ਦਯਾ ਸਿੰਘ ਨਿਤ ਕਰੈਂ ਉਡੀਕਾ ॥ ੧੮ ॥ ਇਕ ਦਿਨ ਗੁਰ ਬਡ ਲਗਯੋ ਦਿਵਾਨ ॥ ਆਇ ਮਹੰਤ ਦੋਇ ਤਿਹ ਥਾਨ॥ ਸਾਧ ਦਿਵਾਨਨ ਕੇ ਤਿਹ ਕਾਲਾ ॥ ਸੁੱਖੂ ਬੁੱਧੂ ਨਾਮ ਬਿਸਾਲਾ ॥ ੧੯ ॥ ਢੱਢ ਸ਼ਾਰੰਗੀ ਕਰ ਮਹਿੰ ਧਾਰੀ ॥ ਨਮਸ਼ਕਾਰ ਕਰ ਚਰਨ ਮਝਾਰੀ ॥ ਸਤਿਗੁਰ ਪਿਖ ਸਾਧਨ ਕੌ ਰਰਯੋ ॥ ਸੰਤੋ ਕਛੁ ਸੁਨਾਵਨ ਕਰਯੋ ॥ ੨੦ ॥ ਸੁਨਤ ਸਾਧ ਅਤ ਹਰਖ ਬਢਾਇ ॥ ਮਾਲਵ ਸੁਰ ਧਰ ਮੱਧ ਸੁਨਾਇ ॥

ਯਥਾ ॥ ਕੱਚਾ ਕੋਠਾ ਵਿਚ ਵੱਸਦਾ ਜਾਨੀ ॥ ਸਦਾ ਨ ਮਾਪੇ ਨਹੀਂ ਜੁਵਾਨੀ ॥ ਚਲਣਾਂ ਅੱਗੇ ਕਾਹੇ ਗੁਮਾਨੀ ॥ ਮਨ ਸਿਆਣਾ ਹੋ ਪੁਗੁ ਨਿਦਾਨੀ ॥ ੧ ॥ ਅਸ ਸੁਨਾਇ ਕਰ ਬੰਦਨ ਧਾਰੀ ॥ ਪੁਨਾ ਪ੍ਰਕਰਮਾ ਕੀਨਸ ਚਾਰੀ ॥ ੨੧ ॥ ਸਤਿਗੁਰ ਤਿਨ ਪਰ ਪਰਸਨ ਭਏ ॥ ਏਕ [5]ਚਕੂਟਾ ਬਖਸ਼ਸ਼ ਦਏ॥ ਕਹਯੋ ਕਿ ਸਾਧ ਬ੍ਰਿਤੀ ਨਿਤ

੧ ਹਮੇਸ਼ਾਂ । ੨ ਘੜੇ । ੩ ਦਸ ਹਜ਼ਾਰ । ੪ ਹਾਥੀ ।
੫ ਛੋਟੀ ਦਸਤਾਰ ।

ਰਹੀਅਹਿ ॥ ਜੋ ਚਾਹੋ ਤਬ ਇਸ ਤੇ ਲਹੀਅਹਿ ॥ ੨੨ ॥ ਅਸ ਬਰ ਪਾਇ ਸਾਧ ਹਰਖਾਨੇ ॥ ਚਰਨ ਬੰਦ ਭੇ ਬਿਦਾ ਤਦਾਨੇ ॥ ਛੱਤੇ ਆਣੇ ਨਗਰ ਮਝਾਰਾ ॥ ਸੱਯਦ ਵੈਮੀ ਜਗ [1]ਉਜਿਆਰਾ ॥ ੨੩ ॥ ਸੁਨਯੋ ਸੁਜਸ ਗੁਰ ਕੇ ਤਿਹ ਸ਼ਾਹਿ ॥ ਆਯੋ ਗੁਰ ਚਰਨਨ ਸਿਰ ਨਾਹਿ ॥ ਸਵਾ ਸਵਾ ਮਣ ਰਸਤ ਕੜਾਹਿ ॥ ਸ੍ਰੀ ਗੁਰ ਚਰਨਨ ਬੀਚ ਚਢਾਇ ॥ ੨੪ ॥ ਹਾਥ ਜ਼ੋਰ ਕਰ ਅਰਜ਼ ਗੁਜਾਰੀ ॥ ਪਰਯੋ ਆਨ ਮੈਂ ਸ਼ਰਨ ਤੁਮਾਰੀ ॥ ਦਾਸ ਆਪਨੋ ਮੋਹਿ ਬਨਾਵਹੁ ॥ ਕਰਹੁ ਸਿੰਘ ਪਾਹੁਲ ਛਕਵਾਵਹੁ ॥ ੨੫ ॥ ਜਗਤ ਬਿਖੈ ਹੈਂ ਪੰਥ ਘਨੇਰੇ ॥ ਭਲੀ ਪ੍ਰਕਾਰ ਸਰਬ ਮੈਂ ਹੇਰੇ ॥ ਪ੍ਰਥਮ [2]ਮੂੰਡ ਸਿਰ ਭੀਖ ਮੰਗਾਵਹਿੰ ॥ ਭਲੋ ਭੇਸ ਤੇ ਬੁਰੋ ਬਨਾਵਹਿੰ ॥ ੨੬ ॥ ਰਾਵਰ ਪੰਥ ਸਮਾਨ ਨ ਆਨ । ਮੈਂ ਪਰਖੀ ਸਭ ਰੀਤ ਪਛਾਨ ॥ ਉਜਲ ਭੇਸ ਸੁ ਉਜਲ ਮਤਾ ॥ ਸਿਮਰਤ ਸੱਤਿਨਾਮ ਚਿਤ ਰਤਾ ॥ ੨੭ ॥ ਯਾਂਤੇ ਹੈ ਮੇਰੀ ਅਭਲਾਖਾ ॥ ਬਨਹੁੰ ਸਿੰਘ ਮੈਂ ਯਾਂਤੇ ਭਾਖਾ ॥ ਸੁਨ ਸ੍ਰੀ ਪ੍ਰਭੁ ਪ੍ਰਸੰਨਤਾ ਧਾਰੀ ॥ ਪੂਰਬ ਭਲੀ ਰੀਤ ਤੈਂ ਡਾਰੀ ॥੨੮॥ ਮੁਸਲਮਾਨ ਹੁਇ ਭਾਵਨ ਧਰੈ ॥ ਮਿਲਨ ਪੰਥ ਮਹਿੰ ਜੋ ਹਿਤ ਕਰੈ ॥ ਤੌ ਯਹਿ ਉਚਤ ਖਾਲਸੇ ਬੀਚ ॥ [3]ਪਾਹੁਲ ਲਹੈ ਊਚ ਕੈ ਨੀਚ ॥ ੨੯ ॥ ਕਾਨ੍ਹ ਸਿੰਘ ਸੋਂ ਹੁਕਮ ਬਖਾਨਾ ॥ ਖਰੋ ਹੋਹੁ ਕਰ ਸਿੱਖ ਸੁਜਾਨਾ ॥ ਲੇ ਆਗਜ਼ਾ ਅੰਮ੍ਰਿਤ ਬਨਵਾਯੋ ॥ ਖਰੇ ਹੋਇ ਤਤਕਾਲ ਛਕਾਯੋ ॥ ੩੦ ॥ ਸ੍ਰੀ ਮੁਖ ਤੇ ਤਬ ਨਾਮ ਉਚਰਯੋ ॥ ਸੁਭ ਅਜਮੇਰ ਸਿੰਘ ਤਿਹ ਧਰਯੋ ॥ ਵਾਹਿਗੁਰੂ ਜੀ ਕੀ ਕਹਿ ਫਤੇ ॥ ਭਾ ਕਲਯਾਣ ਉਚਤ ਮੁਦ ਚਿਤੇ ॥ ੩੧ ॥ ਸਿਮਰਨ ਕਰਨ ਲਗਯੋ ਗੁਰ ਕੇਰਾ ॥ ਗੁਰਬਾਣੀ ਪਠ [4]ਸੰਝ ਸਵੇਰਾ ॥ ਕਛ ਦਿਨ ਰਹਿ ਪੁਨ ਬਿਦਾ ਸੁ [5]ਜਾਚੀ ॥

---

੧ ਪ੍ਰਗਟ । ੨ ਸਿਰ ਮੁੰਡ ਕੇ । ੩ ਅੰਮ੍ਰਿਤ । ੪ ਸੰਧਿਆਂ ਵੇਲੇ । ੫ ਮੰਗੀ ।

ਗਮਨਯੋ ਮਤਿ ਸਿੱਖੀ ਮਹਿੰ ਰਾਚੀ ॥ ੩੨ ॥
ਦੋਹਿਰਾ ॥ ਏਕ ਦਿਵਸ ਦੀਵਾਨ ਮਧ ਜੁੱਧ ਅਨੰਦ ਪੁਰ ਕੇਰ ॥
ਚਲਯੋ ਪ੍ਰਸੰਗ ਡਲ ਸਿੰਘ ਸੁਨਯੋਂ ਅਸ ਬਿਧ ਕਹਿ ਤਿਹ ਬੇਰ॥੩੩॥
ਚੌਪਈ ॥ ਹੇ ਗੁਰ ਲਰੇ ਕੀਨ ਘਮਸਾਨਾ ॥ ਜ਼ੁਲਮੀ ਤੁਰਕ ਕਰੇ ਬਹੁ ਹਾਨਾ ॥ ਕਾਰਜ ਪਰੇ ਜੰਗ ਕੇ ਭਾਰੇ ॥ ਭੇ ਸ਼ਹੀਦ ਸ਼ਹਿਜ਼ਾਦੇ ਚਾਰੇ ॥ ੩੪ ॥ ਸਮੇਂ ਕਸ਼ਟ ਕੇ ਅਤ ਜਬ ਆਇ ॥ ਹਮ ਕੋ ਸਿਮਰਯੋ ਨਹੀਂ ਕਦਾਇ ॥ ਦੋ ਸੈ ਕਿਧੌ ਤੀਨ ਸੈ ਬੀਰ ॥ ਲੇਕਰ ਮੈਂ ਪਹੁੰਚਤ ਪ੍ਰਭ ਤੀਰ ॥ ੩੫ ॥ ਕਰ [1]ਪ੍ਰਾਕ੍ਰਮ ਕੇ ਜੁੱਧ ਬਿਸਾਲੇ ॥ ਸਭ ਬਿਧ ਰਾਵਰ ਰਖਤ ਸੁਖਾਲੇ ॥ ਸੁਨ ਕਰ ਡੱਲੇ ਤੇ ਸੁਭ ਬੈਨੰ ॥ ਸ੍ਰੀ ਮੁਖ ਭਾਖਯੋ [2]ਪੰਕਜ ਨੈਨੰ ॥ ੩੬ ॥ ਭਈ ਸੁ ਭਈ ਬੀਤ ਅਬ ਗਯੋ ॥ ਹਾਥ ਨ ਆਵਤ ਜਤਨ ਜਿ ਲਯੋ ॥ ਜੰਗ ਬਿਖੇ ਮਾਰਨ ਕੈ ਮਰਨੋਂ ॥ ਪਸਚਾਤਾਪ ਕਹਾਂ ਤਿਸ ਕਰਨੋਂ ॥ ੩੭ ॥ ਪੁਨ ਡੱਲਾ ਬੋਲਯੋ ਸੁਨ ਐਸੇ ॥ ਅਹੈ ਜਥਾ ਵਤ ਉਚਰਹੁ ਜੈਸੇ ॥ ਤਊ ਦਾਸ ਜੇ ਨਿਕਟ ਬੁਲਾਵਤ ॥ ਇਤੇ ਬਿਘਨ ਕਯੋਂ ਹੋਵਨ ਪਾਵਤ ॥ ੩੮ ॥ ਗੁਰ ਪੁਨ ਕਹਯੋ ਭਈ ਸੋ ਭਈ ॥ ਨਹਿੰ ਡਲ ਸਿੰਘ [3]ਤੂਸਨੀ ਲਈ ॥ ਅਪਨੋ ਆਪ ਜਨਾਵਨ ਕਰਯੋ ॥ ਬੋ ਦਿਵਾਨ ਤਿਹ ਸੁਭਟਨ ਭਰਯੋ ॥੩੯॥ ਤਬ ਲਾਹੌਰ ਕਾਰੀਗਰ ਆਯੋ ॥ ਬਹੁਮੋਲੀ ਇਕ [4]ਤੁਪਕ ਲਿਆਯੋ ॥ ਸ੍ਰੀ ਸਤਿਗੁਰ ਕੀ ਭੇਟਾ ਕਰੀ ॥ [5]ਕਰ ਪੰਕਜ ਮਹਿ ਤਬ ਪ੍ਰਭ ਧਰੀ ॥ ੪੦ ॥ ਡਲ ਸਿੰਘ [6]ਮਦ ਨਿਵਾਰਬੇ ਕਾਰਨ ॥ ਸ੍ਰੀ ਮੁਖ ਤੇ ਕੀਅ ਬਾਕ ਉਚਾਰਨ ॥ ਹੇ ਡਲ ਸਿੰਘ ਨਰ ਦੀਜਹਿ ਦੋਇ ॥ ਹਤਹਿੰ ਤੁਫੰਗ ਪਰਖ ਇਸ ਹੋਇ ॥ ੪੧ ॥ ਕਿਤਕ ਤੋੜ ਕਰ ਘਾਵਨ ਘਾਲਹਿ ॥ ਮਰਹਿ ਕਿ ਨਹੀ [7]ਸੁਭਟ ਤਤਕਾਲਹਿ ॥ ਸੁਨ ਗੁਰ

1 ਨੰਬਰ ਵਾਰ । 2 ਕਮਲ ਨੇਤ੍ਰ । 3 ਚੁਪ ਨ ਕੀਤੀ । 4 ਬੰਦੂਕ ।
5 ਹਸਤ ਕਮਲ ਵਿਚ । 6 ਹੰਕਾਰ । 7 ਸੂਰਮਾ ।

ਬਾਕ ਸਕਲ ਬਿਸਮਾਇ ॥ ਇਹੁ ਕਥਾ ਕਹਯੋ ਨਰਨ ਕੋ ਘਾਇ ॥
੪੨ ॥ ਯੋਧੇ ਡਲ ਸਿੰਘ ਦ੍ਰਿਸ਼ਟ ਬਚਾਇ ॥ ਖਿਸਕੰਤੂ ਤਤ ਛਿਨ
ਬਹੁ ਥਾਇ ॥ ਭਰੀ ਬੰਦੂਕ ਬਰੂਦ ਸੁ ਗੋਰੀ ॥ ਕਹਿੰ ਗੁਰ ਡਲ ਸਿੰਘ
ਸੰਗ ਬਹੋਰੀ ॥ ੪੩ ॥ ਭਾ ਤੂਸਨ ਉਤਰ ਨਹਿੰ ਆਯੋ ਤਬ ਗੁਰ
ਇਕ ਸਿਖ ਕੋ ਫੁਰਮਾਯੋ ॥ ਵਹਿਰ ਤਰੂ ਤਰ ਥਿਤ ਸਿਖ ਦੋਊ ॥
ਜੀਵਣ ਹਰਿ ਹਰਿ ਲੱਖਾ ਜੋਊ ॥ ੪੪ ॥ ਮਜ਼੍ਹਬੀ ਸਿੰਘ ਦੋਊ ਅਬ
ਆਇ ॥ ਨਾਮ ਨ ਲੀਜਹਿ ਲੇਹੁ ਬੁਲਾਇ ॥ ਗੁਰੂ ਬੰਦੂਕ ਪਰਖਬੇ
ਚਾਹੈਂ ॥ ਹੋਹੁ ਨਿਸ਼ਾਨਾ ਏਕ ਬੁਲਾਹੈਂ ॥ ੪੫ ॥ ਸੁਨ ਸਿਖ ਗਯੋ ਸੁ
ਜਾਇ ਅਲਾਯੋ ॥ ਹਿਤ ਹਤਬੇ ਇਕ ਗੁਰੂ ਬੁਲਾਯੋ ॥ ਬਾਂਧਤ ਹੁਤੇ
ਦੋਊ ਦਸਤਾਰ ॥ ਅਰਧ ਹਾਥ ਧਰ ਬਿਨਾਂ ਅਵਾਰ ॥ ੪੬॥ ਝਗਰਤ
ਆਵਹਿੰ ਦੋਨਹੁ ਚਲੇ ॥ ਸਭਾ ਸਹਿਤ ਗੁਰ ਆਗਹਿ ਖਲੇ ॥ ਤੁਮ
ਮਹਿੰ ਤੇ ਹਮ ਏਕ ਹਕਾਰਾ ॥ ਕਿਮ ਦੋਊ ਥਿਰ ਝਗਰਾ ਡਾਰਾ ॥
੪੭ ॥ ਕਹਯੋ ਜੋਰ ਕਰ ਗਹਯੋ ਹਕਾਰਨ ॥ ਨਹਿੰ ਇਕ ਕੋ ਕੀਅ
ਨਾਮ ਉਚਾਰਨ ॥ ਮੈਂ ਚਾਹੌਂ ਥਿਰ ਅਗ੍ਰ ਤੁਫੰਗਾ ॥ ਇਹ ਚਾਹਤ
ਝਗਰਤ ਮਮ ਸੰਗਾ ॥ ੪੮ ॥ ਸ੍ਰੀ ਗੁਰ ਕਹਿੰ ਥਿਰ ਅਗ੍ਰ ਪਿਛਾਰੀ ॥
ਝਗਰਹੁ ਨਹਿੰ ਦਿਹੁੰ ਇਨਹੁ ਮਾਰੀ ॥ ਸੁਨ ਪ੍ਰਸੰਨ ਭੇ ਖਰੇ ਤਦਾਈ ॥
ਗੁਰ ਬੰਦੂਕ ਦਿਸ [1]ਖੇਹ ਚਲਾਈ ॥ ੪੯ ॥ ਭੇ ਪ੍ਰਸੰਨ ਤਿਨ ਕੋ ਬਰ
ਦੀਨ ॥ ਮਜ਼੍ਹਬ ਹਮਾਰੋ ਪ੍ਰਥਮਹੁ ਲੀਨ ॥ ਅਬ ਦੇ ਸੀਸ ਹਰਖ ਮੁਹਿ
ਕਰਯੋ ॥ [2]ਜਾਚਹੁ ਬਰ ਦੇਵਹੁੰ [3]ਮੁਦ ਧਰਯੋ ॥ ੫੦ ॥ ਸੁਨ [4]ਕਰ
ਜੋਰਤ ਜੁਗਲ ਉਚਾਰੀ ॥ ਜੇ ਪ੍ਰਸੰਨ ਹੋ ਗੁਰ ਇਹ ਬਾਰੀ ॥ ਤੌ ਨਿਜ
ਕਿਰਪਾ ਅਸ ਵਿਧ ਕੀਜਹਿ ॥ ਸੁਧਾ ਸਰੋਵਰ ਮੱਜਨ ਦੀਜਹਿ ॥
੫੧ ॥ ਜਸ ਮੰਜਹਿ ਰਾਵਰ ਸਿੰਘ ਸਾਰੇ ॥ ਤਸ ਆਇਸ ਮੁਹਿ ਦੇਹੁ

---

੧ ਅਕਾਸ਼ । ੨ ਮੰਗਹੁ । ੩ ਖੁਸ਼ੀ । ੪ ਦੋਵਾਂ ਨੇ ਹਥ ਜੋੜ ਕੇ ਬੇਨਤੀ ਕੀਤੀ ।

ਦਯਾਰੇ ॥ ਸੁਨ ਕਰਨਾ ਨਿਧ ਹਰਖ ਉਚਾਰਾ ॥ ਮਾਨ ਲੀਨ ਯਹ ਬਾਕ ਤੁਮਾਰਾ ॥ ੫੨ ॥ ਮੱਜਹੁ ਤਿਹ ਆਨਦ ਕੋ ਧਾਰੋ ॥ [1]ਬ੍ਰਿਧੇ ਬੰਸ ਜਗ ਮਹੁ [2]ਉਜਿਆਰੋ ॥ ਸੁਨ ਹਰਖੇ ਪਗ ਬੰਦਨ ਧਾਰੀ ॥ ਲੇ ਆਇਸ ਗਮਨੇ ਤਿਹ ਬਾਰੀ ॥ ੫੩ ॥ ਆਇ [3]ਸੁਧਾਸਰ ਕੀਨ ਸਨਾਨ ॥ ਅਠ ਸਠ ਤੀਰਥ ਕੌਨ ਸਥਾਨ ॥ ਆਇ ਪੁਨਹਿੰ ਗੁਰ ਢਿਗ ਪਗ ਬੰਦੇ ॥ ਕਰੇ ਅਧਮ ਤੇ ਦਾਸ ਬਿਲੰਦੇ ॥ ੫੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਦਿਵਾਨ ਸੱਯਦ ਔ ਬੰਦੂਕ ਪਰਖਨ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਦੁਤਿਯੋ ਮੰਦਰਹਿ ॥ ੧੦੨ ॥

ਦੋਹਿਰਾ ॥ ਏਕ ਨਿਸਾ ਸ੍ਰੀ ਸਤਿਗੁਰੂ ਸੁਖ ਪ੍ਰਯੰਕ ਥਿਤ ਥਾਇ ॥
ਪਹਿਰੂ ਦਸ ਸਿੰਘ ਨਿਤ ਪ੍ਰਤੀ ਸਵਾਧਾਨ ਨਿਸ ਮਾਇ ॥ ੧ ॥

ਚੌਪਈ ॥ ਪੁਰ ਮੇਂ [4]ਪ੍ਰਤਲੀ ਅਯੋ ਤਮਾਸਾ ॥ ਆਪਸ ਮੈਂ ਕਿਯ ਐਸ ਪ੍ਰਕਾਸ਼ਾ ॥ [5]ਸੁਪਤੇ ਗੁਰੂ ਚਲੋ ਦਰਸੱਯੇ ॥ ਗੁਰ ਜਾਗ੍ਰਤ ਤੇ ਆਗੇ ਅੱਯੇ ॥ ੨ ॥ ਅਸ ਕਹਿ ਸੁਨ ਤਬ ਪੰਚ ਸਿਧਾਇ ॥ ਪੰਚਨ ਗਮਨੇ ਗੁਰ ਭੈ ਪਾਇ ॥ ਅੰਤਰਜਾਮੀ ਸਭ ਗਤ ਜਾਨੀ ॥ ਲਗਯੋ ਦਿਵਾਨ ਕਹੀ ਅਸ ਬਾਨੀ ॥ ੩ ॥ ਨਿਕਟ ਸੁ ਦੂਰ ਦੂਰ ਸੋ ਨੇਰੇ ॥ ਡਲ ਸਿੰਘ ਕਰ ਜੋਰੇ ਤਿਹ ਬੇਰੇ ॥ ਪ੍ਰਭ ਜੀ ਕਹਾਂ ਭਾਵ ਇਸ ਕੇਰਾ ॥ ਸੁਨ ਗੁਰ ਕਹਯੋ ਸੁਮੋਂ ਲਿਹੁ ਹੇਰਾ ॥ ੪ ॥ ਪੰਚ ਗਏ ਮਨ ਹਮਰੇ ਮਾਹਿ ॥ ਮਤ ਗੁਰ ਜਾਗੈਂ ਦੇਹਿੰ ਸਜਾਹਿ ॥ ਤਨ ਤੇ ਦੂਰ ਨਿਕਟ ਮਨ ਰਹਯੋ ॥ ਇਸ ਤੇ ਦੂਰ ਨਿਕਟ ਲਖ ਲਹਯੋ ॥ ੫ ॥ ਨਿਕਟ ਹੁਤੇ ਮਨ ਖੇਲ ਮਝਾਰੋ ॥ ਤਿਨ ਕੋ ਲੇਹੁ ਸੁ ਦੂਰ ਬਿਚਾਰੋ ॥ ਮਨ ਭਾਵਨ ਜੈਸੇ ਫਲ ਹੋਇ ॥ ਸੁਨ ਬੰਦੇ ਪਗ ਆਨੰਦ ਹੋਇ ॥੬॥

੧ ਬੰਸ ਵਧੇਗੀ। ੨ ਪ੍ਰਗਟ। ੩ ਅੰਮ੍ਰਿਤਸਰ। ੪ ਪੁਤਲੀਆਂ।
੫ ਗੁਰੂ ਜੀ ਬਿਰਾਜਮਾਨ ਹੋਏ ਸਨ।

ਏਕ ਦਿਵਸ ਢਿਗ ਸਤਿਗੁਰ ਪੂਰੇ ॥ ਦਸਕੁ ਸਿੱਖ ਦਿਸ ਕੋਟ ਕਪੂਰੇ ॥ ਆਇ ਚਰਨ ਪਰ ਬੰਦਨ ਧਾਰੀ ॥ ਧਿਆਨ ਸਿੰਘ ਇਕ ਕੀਨ ਉਚਾਰੀ ॥ ੭ ॥ ਪ੍ਰਭ ਜੀ ਜਾਟ ਕਪੂਰਾ ਮਰਯੋ ॥ ਜੋ [1]ਸ੍ਰਾਪਤ ਰਾਵਰ ਨੇ ਕਰਯੋ ॥ ਡਲ ਸਿੰਘ ਹੁਤੋ ਗੁਰੂ ਕੇ [2]ਤੀਰ ॥ ਬੂਝਯੋ ਕਿਮ ਮਾਰਯੋ ਕਹੁ ਬੀਰ ॥ ੮ ॥ ਸੁਨਤ ਧਿਆਨ ਸਿੰਘ ਲਗਯੋ ਸੁਨਾਨਾ ॥ ਹੁਤੇ ਸ਼ੱਤ੍ਰ ਤਿਹ ਈਸਾ ਖਾਨਾ ॥ ਤਿਹ ਗਹਿਕੈ ਫਾਸੀ ਗਰ ਡਾਰੀ ॥ ਅਤੀ ਕਸ਼ਟ ਦੇ ਦੀਨਸ ਮਾਰੀ ॥ ੯ ॥ ਸੁਨ ਗੁਰ ਕਹਯੋ ਚਾਹੀ ਤਿਹ ਫਾਸੀ ॥ ਮੂਢੇ ਅਪਨੋ ਕਰਯੋ ਬਿਨਾਸੀ ॥ ਜਿਸ ਤੇ ਡਰਯੋ ਤਿਸ ਤੇ ਮਰਯੋ ॥ ਅਸ ਕਹਿ ਅਪਰ ਖਯਾਲ ਗੁਰ ਪਰਯੋ ॥ ੧੦ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਲਾਗਯੋ ਅਧਿਕ ਦਿਵਾਨ ॥
ਡੱਲਾ ਸਿੰਘ ਤਬ ਆਇਓ [3]ਸੂਹਾ ਕਰ ਪੈਰਾਨ ॥ ੧੧ ॥

ਚੌਪਈ ॥ ਪਿਖ ਕੈ ਸਤਿਗੁਰ ਕੀਨ ਉਚਾਰਾ ॥ ਯਹ ਇਸਤ੍ਰੀ ਕੋ ਅਹਿ ਦਰਕਾਰਾ ॥ ਸਿੰਘ ਸਜੈ ਨਹਿੰ [4]ਪਟ ਅਸ ਧਾਰੇ ॥ ਡਲ ਸਿੰਘ ਜੀ ਯਹ ਦੇਹੁ ਉਤਾਰੇ ॥ ੧੨ ॥ ਅਰਜ ਕੀਨ ਅਬ ਮੋਹਿ ਉਤਾਰੇ ॥ ਪੁਨਹਿ ਸਿੰਘ ਕੋ ਨਹਿੰ ਤਨ ਧਾਰੇ ॥ ਸ੍ਰੀ ਮੁਖ ਤੇ ਕੀਅ ਬਚ ਫੁਰਮਾਵਨ ॥ ਸਿੰਘ ਹੋਇ ਨਹਿੰ ਕਰੈ ਸਜਾਵਨ ॥ ੧੩ ॥

ਦੋਹਿਰਾ ਲਗੀ ਔੜ ਬਰਖਾ ਬਿਨਾਂ ਪਸ ਪੰਖੀ ਦੁਖ ਪਾਇ ॥
ਖੇਤੀ ਸਭ [5]ਪੀਅਰੀ ਭਈ ਨਰ ਪੇਖਤ ਘਬਰਾਇ ॥ ੧੪ ॥

ਚੌਪਈ ॥ ਹੁਇ ਹੈ ਕਹਾਂ ਹਵਾਲ ਹਮਾਰੋ ॥ ਬਿਨਾਂ ਅੰਨ ਕਯੋਂ ਜੀ ਹੈਂ ਬਿਚਾਰੇ ॥ ਰਾਹਕ ਮਹਾਂ ਕਸ਼ਟ ਕੋ ਪਾਇ ॥ ਮਿਲ ਮਿਲ਼ ਬੈਠ ਬੈਠ ਪਛੁਤਾਇ ॥ ੧੫ ॥ ਕੇਤਕ ਗ੍ਰਾਮਨ ਕੇ ਸਮਦਾਈ॥ ਚਿਤ ਚਿੰਤਾ ਬਸ ਭੇ ਇਕਠਾਈ ॥ ਅਬ ਸਮੀਪ ਸਤਿਗੁਰੂ ਸਹਾਇ ॥

---

੧ ਸਰਾਪ। ੨ ਪਾਸ। ੩ ਲਾਲ ਰੰਗ। ੪ ਕਪੜੇ।
੫ ਪੀਲੇ ਰੰਗ ਦੀ।

ਜਿਨ ਤੇ ਮਨੋਂ ਕਾਮਨਾ ਪਾਇ ॥ ੧੬ ॥ ਏਕ ਏਕ ਕੀ [1]ਪੂਰਵਤ ਆਸਾ ॥ ਮਿਲ ਕੈ ਦੇਸ ਚਲਹੁ ਗੁਰ ਪਾਸਾ ॥ ਜਾਚਹੁ ਬਰਖਾ ਗੁਰੂ ਕਰੈ ਹੈਂ ਜੀਵ ਦਾਨ ਹਮ ਕੋ ਤਬ ਦੈ ਹੈਂ ॥੧੭॥ ਇਮ ਬਿਚਾਰ ਸੰਗਤ ਸਮਦਾਈ॥ਸਜਾਨੇ ਸਿੱਖ ਕਰੇ ਅਗਵਾਈ॥ਆਨ ਦਮਦਮੇਂ ਗੁਰ ਪਗ ਪਾਸਾ ॥ ਚਰਨ ਬੰਦ ਕੀਨਸ ਅਰਦਾਸਾ ॥੧੮॥ ਹੇ ਪ੍ਰਭ ਕਰੋ ਹਮਨ ਰਖਵਾਰੀ ॥ਦੇਹੁ ਕ੍ਰਿਪਾ ਕਰ ਬਰਖਾ ਬਾਰੀ॥ਜੇ ਨ ਹੋਇ ਬਰਖਾ ਇਹ ਬਾਰੀ ॥ ਪਸ ਪੰਖੀ ਨਰ ਮਰੈਂ ਅਪਾਰੀ ॥੧੯॥ਸੁਨ ਦੀਨਨ ਤੇ ਦੀਨ ਦਯਾਲਾ ॥ਸ੍ਰੀ ਮੁਖ ਤੇ ਕੀਅ ਬਚਨ [2]ਰਸਾਲਾ ॥ ਜਾਵਹੁ ਨਿਜ ਨਿਜ ਪੁਰੀ ਮਝਾਰੀ ॥ ਵੱਟ ਤਲਾਵਨ ਲੇਹੁ ਸਵਾਰੀ ॥੨੦॥ਭੋਰ ਹੋਤ ਬਰਖੈ ਬਹੁ ਬਾਰੀ ॥ ਚਿੰਤ ਨ ਕਰੋ ਹਰਖ ਮਨ ਧਾਰੀ ॥ ਸੁਨ ਸਭ ਮ੍ਰਿਤ ਜਨ ਅੰਮ੍ਰਿਤ ਪਾਯੋ ॥ ਚਰਨ ਬੰਦ ਜੈ ਜੈ ਗੁਰ ਗਾਯੋ ॥ ੨੧ ॥ ਨਿਜ ਨਿਜ ਬਲ ਸਭ ਕੀਨ ਪਯਾਨਾ ॥ ਆਦ ਤਲਾਵ ਵੱਟ ਜੇ ਨਾਨਾ ॥ ਕਰੇ ਸੁਧਾਰਨ ਨਿਸਾ ਮਝਾਰਾ ॥ [3]ਅਰਨੋਦੈ ਕਾ ਭਾ ਜਬ ਕਾਰਾ ॥ ੨੨ ॥ [4]ਘਨ ਉਮਡੇ ਬਰਖਾ ਬਰਖਾਈ ॥ ਤ੍ਰਿਪਤੇ ਖੇਤ ਸੁ ਭਰੇ ਤਲਾਈ ॥ ਮਨਜ ਪਸੂ ਪੰਖੀ ਸੁਖ ਪਾਯੋ ॥ [5]ਦੁਰਭਿਖ ਮਿਟਯੋ ਗੁਰੂ ਜਸ ਗਾਯੋ ॥ ੨੩ ॥ ਏਕ ਬੇਰ ਸਭ ਦੇਸ ਮਝਾਰੀ ॥ ਪਰਯੋ ਗਰਜ ਕੇ ਤਾਪ ਸੁ ਭਾਰੀ ॥ ਸਕਲ ਦੁਖੀ ਤਨ ਥਰ ਹਰ ਕਾਂਪੈ ॥ [6]ਪੀਤ ਬਦਨ ਦਿਨ ਰਾਤ ਸੰਤਾਪੈ ॥ ੨੪ ॥ ਖਾਯੋ ਜਾਇ ਨ ਪੀਵਹਿ ਪਾਨੀ ॥ ਪਰੇ ਰਹੈਂ [7]ਦੁਰਬਲਹਿ ਮਹਾਨੀ ॥ ਬਹੁ ਨਰ ਆਨ ਗੁਰੂ ਕੇ ਪਾਸ ॥ ਕਰੀ ਬੇਨਤੀ ਐਸ ਪ੍ਰਕਾਸ ॥ ੨੫ ॥ ਹੇ ਪ੍ਰਭ ਜਸ ਦੇ ਅੰਭ ਬਕਾਇ ॥ ਤਾਪ ਤਥਾ ਅਬ ਦੇਹੁ ਹਟਾਇ ॥ ਸੁਨਤ ਬਿਨੈ ਕੋ

---

੧ ਆਸਾ ਨੂੰ ਪੂਰਨ ਕਰਦੇ ਹਨ। ੨ ਸੁੰਦਰ। ੩ ਸੂਰਜ ਦੇ ਚੜ੍ਹਦਿਆਂ ਕਾਲਾ ਹੋ ਗਿਆ। ੪ ਬਦਲ। ੫ ਖੋਟਾ ਸਮਾਂ ਮਿਟ ਗਿਆ। ੬ ਪੀਲੇ ਰੰਗ ਵਾਲੇ ਮੂੰਹ। ੭ ਕਮਜ਼ੋਰ।

ਭਏ ਕ੍ਰਿਪਾਲ ॥ ਕਹਯੋ ਉਪਾਇ ਕਰੋ ਤਤਕਾਲ ॥ ੨੬ ॥ ਸਿਰ ਪਰ ਰਾਖਹੁ ਸਗਰੇ ਕੇਸਾ ॥ ਗੁਰ ਬਾਣੀ ਨਿਤ ਪਠਹੁ ਵਿਸੇਸਾ॥ ਨਿਕਸਹਿ ਤਾਪ ਦੇਸ ਤੇ ਤਬੈ ॥ ਗੁਰਮਤ ਕਰਨ ਲਗਹੁਗੇ ਜਬੈ ॥ ੨੭ ॥ ਸਤ ਬਚ ਮਾਨ ਬਿਦਾ ਸਭ ਥਾਇ॥ ਕਰਨ ਲਗੇ ਜਸ ਗੁਰ ਫੁਰਮਾਇ ॥ ਨਿਜ ਨਿਜ ਪੁਰ ਧਰਮਸਾਲ ਬਨਾਈ ॥ ਗਇਯੋ ਤਾਪ ਸਿੱਖੀ ਫੈਲਾਈ ॥ ੨੮ ॥

ਦੋਹਿਰਾ ॥ ਸ੍ਰੀ ਗੁਰ ਸੁਧ ਸਭ ਦੇਸ ਮਹਿੰ ਪਸਰ ਗਈ ਇਹ ਭਾਇ॥
ਬਸਹਿੰ ਦਮਦਮੇਂ ਥਾਨ ਮਹਿੰ ਅਤ ਅਨੰਦ ਕੋ ਪਾਇ ॥ ੨੯ ॥

ਚੌਪਈ ॥ ਸੁਨ ਸਿਰੰਦ ਸੂਬੇ ਦੁਖ ਪਾਯੋ ॥ ਜਾਨਯੋ ਮੈਂ ਗੁਰ ਹਤਯੋ ਕਢਾਯੋ ॥ ਅਜਬ ਬਾਤ ਭੀ ਐਸ ਨ ਹੋਹਿ ॥ ਸਿੰਘ ਚਢਾਇ ਘਾਇ ਲੇ ਮੋਹਿ ॥ ੩੦ ॥ ਇਸ ਤੇ [1]ਸਰੰਜਾਮ ਅਬ ਕਰੈਂ ॥ ਨਿਤ ਕੀ ਚਿੰਤਾ ਜਿਹ ਤੇ ਹਰੈਂ ॥ ਲਿਖਯੋ ਪੱਤ੍ਰ ਨਿਜ ਜੋਰ ਜਨਾਯੋ ॥ ਡਲ ਸਿੰਘ ਕੇਰ ਸਮੀਪ ਪਠਾਯੋ ॥ ੩੧ ॥ ਅਯੋ ਦੂਤ ਡੱਲੇ ਸਿੰਘ ਪਾਸ॥ ਪਠਵਾਯੋ ਬਿਰਤੰਤ ਪ੍ਰਕਾਸ ॥ ਕਿਯੋਂ ਨਿਜ ਬੁਰਾ ਕਰਨ ਅਭਲਾਖਾ ॥ ਪਾਤਸ਼ਾਹ ਰਿਪ ਗੁਰ ਢਿਗ ਰਾਖਾ ॥ ੩੨ ॥ ਅਬ ਭੀ ਕਰਯੋ ਜਿ ਚਹਿ ਭਲਿਆਈ ॥ ਹਮ ਕੋ ਗੁਰੂ ਦਿਹੋ ਪਕਰਾਈ ॥ ਸੈਨ ਘਨੇਰੀ ਦੇਹੁੰ ਪਠਾਇ ॥ ਮਿਲ ਕਰ ਤਿਸ ਕੋ ਦੇਹੁ [2]ਗਹਾਇ ॥੩੩॥ ਹਜ਼ਰਤ ਤੇ ਤੁਹਿ ਬਡੋ ਬਨਾਵੇਂ ॥ ਸੰਗ ਇਮਾਨ ਤੋਹਿ ਆਲਾਵੇਂ ॥ ਨਹਿੰ ਗਹਾਉ ਦਿਹੁੰ ਬਡੀ ਸਜਾਇ ॥ ਦੇਹੁੰ ਤੁਮਾਰਾ ਖੋਜ ਮਿਟਾਇ ॥ ੩੪ ॥ ਸੁਨ ਡੱਲੇ ਉਤਰ ਲਿਖਵਾਯੋ ॥ ਹਮ ਨਹਿੰ ਡਰਹਿੰ ਜਿ ਚਹਿਤ ਡਰਾਯੋ॥ ਭੇਜਹਿੰ ਦਲ ਤਿਸ ਕੇ ਸੰਗ ਲਰੈਂ ॥ ਮਾਰ ਲੂਟ ਆਗੇ ਚਲ ਪਰੈਂ ॥ ੩੫ ॥ ਨਿਰਜਲ ਬਨ ਮਹਿੰ ਬਸ ਨਹਿੰ ਤੇਰੋ ॥ ਸਿਰ ਕੇ ਸਾਥ ਗੁਰੂ ਹੈ ਮੇਰੋ ॥ ਕਿਸ ਬਿਧ ਗਹੈਂ ਨ ਗਹਿਬੇ ਦੇਹੁੰ ॥

[1] ਉਦਮ। [2] ਪਕੜ ਕੇ।

ਨਿਜ ਪ੍ਰਾਨਨ ਕੇ ਸੰਗ ਰਖੈਹੂੰ ॥ ੩੬ ॥ ਇਮ ਉਤਰ ਡੱਲੇ ਲਿਖਵਾਯੋ ॥ ਤੁਰਤ ਬਜੀਦੇ ਸਮੁਖ ਪਠਾਯੋ ॥ ਪਹੁੰਚ ਸਿਰੰਦ ਬਜੀਦੇ ਪਾਸ ॥ [1]ਪਹ ਉਤਰ ਤੂਟੀ ਮਨ ਆਸ ॥ ੩੭ ॥ ਰੈਨ ਦਿਵਸ ਚਿੰਤਾ ਚਿਖ ਪਰਯੋ ॥ ਜਾਨਯੋਂ ਗੁਰ ਅਜ ਕਲ ਮੁਹਿ ਹਰਯੋ ॥ ਇਤ ਗੁਰ ਸੁਨਯੋ [2]ਅਖਲ ਹਵਾਲ ॥ ਭੇ ਡਲ ਸਿੰਘ ਪੈ ਅਧਕ ਕ੍ਰਿਪਾਲ ॥ ੩੮ ॥ ਇਕ ਨਿਸ ਗੁਰ [3]ਪ੍ਰਯੰਕ ਬਿਰਾਜੇ ॥ ਡਲ ਸਿੰਘ ਆਯੋ ਪਹਿਰੇ ਕਾਜੇ ॥ ਖਰੇ ਸਕਲ ਨਿਜ ਰੈਨ ਬਿਤਾਈ ॥ ਪ੍ਰਾਤ ਭਏ ਕਹਿੰ ਗੁਰ ਸੁਖਦਾਈ ॥ ੩੯ ॥ ਹੇ ਡਲ ਸਿੰਘ [4]ਬਰ ਜਾਚਨ ਕੀਜਹਿ ॥ ਚਿਤ ਕੀ ਬਾਂਛਤ ਹਮ ਤੇ ਲੀਜਹਿ ॥ ਕਰ ਜੋਰਤ ਡਲ ਸਿੰਘ ਉਚਾਰਾ ॥ ਹੇ ਸਤਿਗੁਰ ਜੇ ਅਹੋ [5]ਦਯਾਰਾ ॥ ੪੦ ॥ ਤੌ ਨਿਜ ਪੁਰ ਮਹਿੰ ਬਾਸੋ ਦੀਜਹਿ ॥ ਇਹੀ ਮਨੋਰਥ ਪੂਰਨ ਕੀਜਹਿ ॥ ਤਥਾ ਅਸਤ ਸਤਿਗੁਰੂ ਬਖਾਨਾ ॥ ਭਾ ਨਿਹਾਲ ਡਲ ਸਿੰਘ ਸੁਜਾਨਾ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਬਪੂਰੇ ਮ੍ਰਿਤ ਔ ਨਾਜ਼ਮ ਸਿਰਹੰਦ ਪ੍ਰਤਿ ਭਾਈ ਡੱਲ ਸਿੰਘ ਉਤਰ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਤ੍ਰਿਤਯੋ ਮੰਦਰਹਿ ॥ ੧੦੩ ॥

ਦੋਹਿਰਾ ॥ ਸ੍ਰੀ ਗੁਰ ਹਿਤ ਉਪਕਾਰ ਕੇ ਦਮਦਮ ਨਿਕਟ ਸਥਾਨ ॥
ਗੁਰ ਸਰ ਤਾਲ ਲਗਾਯੋ ਹੇਤ ਨ੍ਹਾਨ ਔ ਪਾਨ ॥ ੧ ॥

ਚੌਪਈ ॥ ਏਕ ਦਿਵਸ ਕਰ ਅੰਮ੍ਰਿਤ ਤਿਆਰਾ ॥ ਭਰ ਕਰਾਹ ਤਿਹ ਮਹਿੰ ਦਿਯ ਡਾਰਾ ॥ ਸਿੰਘਨ ਬੂਝਯੋ ਹੇ ਗੁਨ ਖਾਨੀ ॥ ਅੰਮ੍ਰਿਤ ਕਾਹਿ ਮਿਲਾਯੋ ਪਾਨੀ ॥ ੨ ॥ ਕਹਯੋ ਗੁਰੂ ਹੈ ਇਸ ਥਲ ਮੇਲਾ ॥ ਬਾਸੋ ਹੇ ਪਰ ਅਧਕ [6]ਸਕੇਲਾ ॥ [7]ਮੱਜਹਿ ਸਿੰਘ ਜੋਊ ਇਤ ਆਇ ॥ ਹਿਰਦਾ ਵਿਮਲ ਤਾਹਿ ਕਾ ਥਾਇ ॥ ੩ ॥ ਦਮਦਮ ਦਿਸ ਦੂਜੀ

---

੧ ਉਤਰ ਪੜ੍ਹ ਕੇ। ੨ ਸਮੂੰਹ। ੩ ਪਲੰਘ ਪਰ। ੪ ਵਰ ਮੰਗਣਾ ਕਰ। ੫ ਦਿਆਲੂ ਹੋਇ ਓ। ੬ ਇਕਠਾ। ੭ ਇਸ਼ਨਾਨ।

ਇਕ ਬੇਰੇ ॥ ਥਿਰੇ ਸਤਿਗੁਰੂ ਛਪਰੀ ਨੇਰੇ ॥ ਲਾਇ ਸਿੰਘ ਕਰ ਕਰੀ ਸੁਧਾਰਨ ॥ ਘੜ ਘੜ ਲਿੱਖਨ ਬਹੁ ਤਹਿੰ ਡਾਰਨ ॥ ੪ ॥ ਬੂਝਯੋ ਹੇ ਪ੍ਰਭ ਯਹ ਕਜਾ ਕਾਰਨ ॥ ਸ੍ਰੀ ਮੁਖ ਤੇ ਕੀਅ ਬਾਕ ਉਚਾਰਨ ॥ ਹੋਇ ਦਮਦਮਾਂ ਗੁਰ ਕੀ ਕਾਂਸੀ ॥ ਲੇਖਕ ਬਨਹਿੰ ਪਢਹਿੰ ਸਿਖ ਰਾਸੀ ॥ ੫ ॥ ਬੈਲ ਬੁਧ ਭੀ ਜੋ ਇਤ ਆਹਿ ॥ ਹੈ ਪੰਡਤ ਸਤ ਜਾਨਹੁ ਯਾਹਿ ॥ ਸੁਨ ਕਰ ਸੱਤ ਸਭਨ ਤਬ ਮਾਨੀ ॥ ਚਰਨ ਕਮਲ ਪਰ ਬੰਦਨ ਠਾਨੀ ॥ ੬ ॥

ਦੋਹਿਰਾ ॥ ਏਕ ਦਿਵਸ ਸ੍ਰੀ ਸਤਿਗੁਰੂ ਡਲ ਸਿੰਘ ਸੰਗ ਲਵਾਇ ॥ ਚਢੇ [1]ਅਖੇਰ ਥਲ ਉਚ ਥਿਰੇ ਇਕ ਦਿਸ ਦ੍ਰਿਸਟ ਚਲਾਇ ॥ ੭ ॥

ਚੌਪਈ ॥ ਸ੍ਰੀ ਮੁਖ ਤੇ ਅਸ ਬਚਨ ਉਚਾਰਾ ॥ ਡਲ ਸਿੰਘ ਲੇਵਹੁ ਨੀਕ ਨਿਹਾਰਾ ॥ [2]ਗੇਹੂੰ ਖਰੀ ਸਰਸ ਦਰਸਾਈ ॥ ਸੰਗ ਸਹਾਰ ਕਹਯੋ ਅਸ ਭਾਈ ॥ ੮ ॥ ਸਤਿਗੁਰ ਯਹ ਤੋ ਖੋਹੀ ਕਾਈ ॥ [3]ਗੋਧੂਮ ਕਹਾਂ ਦੇਸ ਇਸ ਆਈ ॥ ਮੋਠ ਬਾਜਰੀ ਦੇਸ ਮਝਾਰਾ ॥ ਕਰੈਂ ਲੋਗ ਤਿਹ ਸੰਗ ਗੁਜਾਰਾ ॥੯॥ ਭੋਲੇ ਜਾਟ ਜਾਨ ਕਿਰਪਾਲਾ ॥ ਦੁਤਿਜ ਦਿਸਾ ਪਿਖ ਕਹਿੰ ਅਸ ਢਾਲਾ ॥ ਦੇਖਹੁ ਅੰਬ ਅਨਾਰ ਅਪਾਰੇ ॥ ਅਧਕ ਬਾਗ ਸਭ ਪਰੇ ਨਿਹਾਰੇ ॥ ੧੦ ॥ ਨਹਿੰ ਸਮਝਤ ਪੁਨ ਜਾਟ ਉਚਾਰੇ ॥ ਹੇ ਗੁਰ ਕਹਾਂ ਸੁ ਅੰਬ ਅਨਾਰੇ ॥ ਜੰਡ ਕਰੀਰ [4]ਬਿੱਟ ਸਭ ਅਹੇਂ ॥ ਕ੍ਰਿਪਾ ਸਿੰਧ ਬਿਰ ਤੀਸਰ ਕਹੇਂ ॥ ੧੧ ॥ ਚਲਤ ਨਹਿਰ ਜਲ ਲਹਿਰ ਉਠੰਤੀ ॥ [5]ਅਦਭੁਤ ਧਰਨੀ ਕੋ [6]ਸੰਚੰਤੀ ॥ ਸੁਨਤ ਮੋਟ ਮਤ ਤਬਹਿ ਅਲਾਯੋ ॥ ਕਹਾਂ ਲਹਿਰ [7]ਸਿਕਤਾ ਚਮਕਾਯੋ ॥ ੧੨ ॥ ਤੀਨ ਬੇਰ ਜਬ ਬਚ ਕੋ ਫੇਰਾ ॥ ਬਿਗਸ ਕਹਯੋ ਸਤਿਗੁਰ ਤਿਹ ਬੇਰਾ ॥ ਕਹਾਂ ਕੀਨ ਬਚ ਕੀਨਸ ਫੇਰਾ ॥ ਸਤ

੧ ਸ਼ਿਕਾਰ। ੨ ਕਣੱਕ। ੩ ਕਣੱਕ। ੪ ਦਰਖਤ। ੫ ਅਸਚਰਜ। ੬ ਸਿੰਜਣਾ। ੭ ਰੇਤ।

ਬਚ ਕਹਿਤੇ ਜੋ ਇਹ ਥੋਰਾ ॥੧੩॥ ਧਰਨ ਸਿਰੰਦ ਅਬਾਦੀ ਸਾਰੀ॥ ਤਤ ਛਿਨ ਅਬ ਇਤ ਤੂਤੀ ਨਿਹਾਰੀ ॥ ਫੇਰਨ ਬਚ ਤੇ ਅਬ ਨਹਿੰ ਹੋਇ ॥ ਕਿਸੀ ਕਾਲ ਸਭ ਕਛ ਇਤ ਹੋਇ ॥੧੪॥ ਸੁਨ ਪਛਤਾਇ ਹਾਥ ਕਯਾ ਆਇ ॥ ਖੇਲ ਅਖੇਰ [1]ਸਿਵਰ ਪ੍ਰਭ ਆਇ ॥ ਅਸ ਵਿਧ ਨਿਤ ਪ੍ਰਤਿ ਕਰਤ ਬਿਲਾਸਾ॥ਸ੍ਰੀ ਸਤਿਗੁਰ ਪੂਰਨ ਸੁਖ ਰਾਸਾ॥੧੫॥ ਦੋਹਿਰਾ ॥ ਇਤ ਸਤਿਗੁਰ ਦਮਦਮੇਂ ਮਹਿੰ ਦਯਾ ਸਿੰਘ ਉਤ ਭਾਈ ॥ ਸੁਨਹੁ ਕਥਾ ਜਸ ਬਿਧ ਭਈ ਮ੍ਰਿਤ ਨੁਰੰਗ ਦੁਖ ਪਾਈ ॥੧੬॥

ਚੌਪਈ ॥ ਦੀਨੇ ਤੇ ਸਤਿਗੁਰ ਬਲਬੀਰ ॥ ਪਠਯੋ ਦਯਾ ਸਿੰਘ ਮਤ ਧੀਰ ॥ ਜ਼ਫਰ ਨਾਮ ਲੈਕੇ ਚਲ ਪਰਯੋ ॥ ਕ੍ਰਮ ਕ੍ਰਮ ਪੰਥ ਉਲੰਘਨ ਕਰਯੋ ॥੧੭॥ ਦੱਖਨ ਮਹਿੰ ਔਰੰਗਾ ਬਾਦੂ ॥ ਬਸੈ ਨੁਰੰਗ ਸੁ ਜਰਾ ਫਸਾਦੂ ॥ ਤਹਾਂ ਪਹੁਚ ਭਾਈ ਕੀਅ ਡੇਰਾ ॥ ਮਿਲਨ ਹੇਤ ਕਰ ਜਤਨ ਘਨੇਰਾ ॥ ੧੮ ॥ ਕਛ ਧਨ ਖਰਚ ਕਚੈਹਰੀ ਬਰਯੋ ॥ ਫਤਹ ਵਾਂਹਿਗੁਰੂ ਮੁਖਹੁੰ ਉਚਰਯੋ ॥ ਸੁਨ ਨੁਰੰਗ ਯੁਤ ਸਕਲ ਕਚੈਹਰੀ ॥ ਜਲ ਬਲ ਗਏ ਦ੍ਰਿਸਟ ਕਰ ਗਹਿਰੀ॥ ੧੯ ॥ ਗੁਰ ਪ੍ਰਤਾਪ ਕਛ ਸਕੇ ਨ ਭਾਖਾ ॥ ਸਿੰਘ ਸਾਹਿਬ ਤਬ ਸ਼ਾਹ ਕੋ ਆਖਾ ॥ ਦੀਨ ਦੁਨੀ ਵਾਲੀ ਗੁਰ ਪੂਰੇ ॥ ਸ੍ਰੀ ਗੁਰੁ ਗੋਬਿੰਦ ਸਿੰਘ ਬਡ ਸੂਰੇ ॥ ੨੦ ॥ [2]ਰਿਪ ਗੰਜਨ ਤੁਮ ਦਿਸ ਪਰਵਾਨਾ ॥ ਪਠਯੋ ਲੇਹੁ ਕਹਿ ਦੈਬੇ ਠਾਨਾ ॥ ਭਾ ਹਰਾਨ ਜਬ ਕਰ ਮਹਿੰ ਧਾਰਾ ॥ [3]ਪਠ ਪਠ ਧੁਨੈ [4]ਮੂੰਢ ਦੁਖਿਆਰਾ ॥੨੧॥ ਅਖਲ ਪਠਯੋ ਜਬ ਬਹੁ ਪਛਤਾਨਾ ॥ ਜਾਨਯੋ ਮੈਂ ਕੀਅ ਜ਼ੁਲਮ ਮਹਾਨਾ ॥ ਸਹੀ ਜਾਹੁੰ ਦੋਜ਼ਕ ਮੈਂ ਪਰੋਂ ॥ ਅਧਕ [5]ਅਜ਼ਾਬ ਤਾਹਿੰ ਕੇ ਭਰੋਂ ॥ ੨੨ ॥ ਐਸ ਬਿਚਾਰਤ ਸਿਰ ਚਕਰਾਨਾ ॥ ਗਿਰਯੋ ਤਖਤ ਤੈ ਲਗ ਤਰਫਾਨਾ ॥

੧ ਡੇਰੇ । ੨ ਵੈਰੀਆਂ ਨੂੰ ਨਾਸ । ੩ ਪੜ੍ਹ ਪੜ੍ਹ ਕਰ । ੪ ਮੂਰਖ । ੫ ਦੁਖ ।

ਪਰਯੋ ਰੌਰ ਦਰਬਾਰ ਮਝਾਰਾ ॥ ਦਯਾ ਸਿੰਘ ਜਾਨਯੋ ਗੁਰ ਮਾਰਾ ॥ ੨੩ ॥ ਨਿਕਸ ਆਇ ਨਿਜ ਸਿਵਰ ਮਝਾਰਾ ॥ ਬੇਸ਼ੁਮਾਰ ਮਨ ਆਨਦ ਧਾਰਾ ॥ ਗ਼ੁਨ ਗਾਵਤ ਸਤਿਗੁਰ ਨਿਸ ਥਿਰਯੋ ॥ ਸੁਨਹੁ ਨੁਰੰਗ ਦੁਸ਼ਟ ਜਸ ਮਰਯੋ ॥ ੨੪ ॥ ਗਿਰਯੋ ਭੂਮ ਪੈ ਜਬਹਿ ਕਚਹਿਰੀ ॥ ਹਾਇ ਹਾਇ ਰਟਯੋ ਬਹੁ ਕਹਿਰੀ ॥ ਤਾਰਾ ਆਜ਼ਮ ਸੁਤ ਤਤ ਕਾਲਾ ॥ ਲੀਨ ਉਚਾਇ [1]ਮੰਚ ਪਰ ਡਾਲਾ ॥ ੨੫ ॥ ਲਿਆਇ [2]ਹਰਮ ਮਹੁ ਦੀਨ ਉਤਾਰ ॥ ਪੇਟ ਪੀਰ ਤੇ ਅਧਕ ਲਚਾਰ ॥ ਪਸਲੇਟੀ ਲੇ ਪੁਨ ਗਿਰ ਪਰਯੋ ॥ ਹਾਇ ਹਾਇ ਕਰ ਐਸ ਉਚਰਯੋ ॥ ੨੬ ॥ ਸਿੰਘ ਭਿਆਨਕ ਦੇਹਿੰ ਦਿਖਾਈ ॥ ਮਾਰਹਿੰ ਗੁਰਜ ਦੇਹੁ ਹਟਕਾਈ ॥ ਅਸ ਕਹਿ ਹਾਇ ਹਾਇ ਕਰ ਰੋਤਾ ॥ ਸੁਨਕੈ ਸਭ ਮਨ ਅਚਰਜ ਹੋਤਾ ॥ ੨੭ ॥ ਜੰਤ੍ਰ ਮੰਤ੍ਰ ਕੇ ਕਰਬੇ ਵਾਰੇ ॥ ਬਡੇ ਸ਼ਾਹੀ ਜੋ ਹਿਕਮਤ ਵਾਰੇ ॥ ਅਖਲ ਹਕਾਰੇ ਕਰਤ ਇਲਾਜਾ ॥ ਨਹਿੰ ਦੁਖ ਮਿਟੈ ਬਧਤ ਅੰਦਾਜਾ ॥ ੨੮ ॥ ਇਹੀ ਕਹੈ ਮੈਂ ਜ਼ੁਲਮ ਕਮਾਇ ॥ ਧ੍ਰੋਹ ਕਰੀ ਗੁਰ ਸੁਤ ਮਰਵਾਇ ॥ ਸੋ ਸ਼ਹੀਦ ਅਬ ਮੁਝ ਕੋ ਮਾਰੈਂ ॥ ਯਾ ਖ਼ੁਦਾ ਕੋ ਨਹਿੰ ਛੁਟਕਾਰੈ ॥ ੨੯ ॥ ਅਸ ਕਹਿ ਹਾਇ ਹਾਇ [3]ਮੁਖ ਪ੍ਰਾਇ ॥ ਸੁਤ ਬੇਗਮ ਕੁਛ ਬਸ ਨ ਬਸਾਇ ॥ ਕਰ ਹਾਰੇ [4]ਉਪਚਾਰ ਘਨੇਰੇ ॥ ਭਈ ਰੈਨ ਅਰਧੰ ਜਿਹ ਬੇਰੇ ॥ ੩੦ ॥ ਤਰਫਤ ਨਿਕਸੇ ਪ੍ਰਾਨ ਗ਼ੁਮਾਨੀ ॥ ਜ਼ਫ਼ਰ ਨਾਮ ਗ਼ੁਰ ਕੀਨਸ [5]ਫਾਨੀ ॥ [6]ਅਰਣੋਦਹਿ ਸੁਧ ਪਸਰੀ ਸਾਰੇ ॥ ਦਯਾ ਸਿੰਘ ਸੁਨ ਆਨਦ ਧਾਰੇ ॥ ੩੧ ॥

ਦੋਹਿਰਾ ॥ ਲੇ ਸਭ ਸਿੱਖਨ ਕੋ ਤਬੈ ਹਰਖਤ ਗੁਰ ਦਿਸ ਆਇ ॥
ਕ੍ਰਮ ਕ੍ਰਮ ਪੰਥ ਉਲੰਘਯੋ ਗੁਰ ਦਮਦਮ ਸੁਨ ਪਾਇ ॥ ੩੨ ॥

---

੧ ਚਾਰ ਪਾਈ ਪਰ। ੨ ਮਹਿਲਾਂ ਵਿਚ। ੩ ਮੁਖ ਤੋਂ ਕਹਿੰਦਾ ਹੈ। ੪ ਇਲਾਜ। ੫ ਨਾਸ ਕਰ ਦਿਤਾ। ੬ ਸੂਰਜ ਚੜ੍ਹਦਿਆਂ ਖਬਰ ਫੈਲ ਗਈ।

ਚੌਪਈ॥ ਆਇ ਦਮਦਮੇਂ ਪ੍ਰਵਸਨ ਠਾਨਾ ॥ ਆਗੇ ਸਤਿਗੁਰ ਲਗਯੋ ਦਿਵਾਨਾ ॥ ਹੇਰ ਸਤਿਗੁਰੂ ਦਰਸਨ ਭਾਨਾ ॥ ਖਿਰੇ ਕਮਲ ਸਮ ਸਿੰਘ ਮਹਾਨਾ ॥ ੩੩ ॥ ਵਾਹਿਗੁਰੂ ਕੀ ਫਤਹ ਉਚਰੇ ॥ ਦੌਰਤ ਚਰਨ ਕਮਲ ਪੈ ਪਰੇ ॥ ਦੇ ਥਾਪੀ ਗੁਰ ਢਿਗ ਬਠਲਾਇ ॥ ਸੁਖ ਅਨੰਦ ਬੂਝਯੋ ਸਭ ਭਾਇ ॥ ੩੪ ॥ ਪੁਨ ਔਰੰਗੇ ਕੋ [1]ਅਹਿਵਾਰਾ ॥ ਬੂਝਯੋ ਭਯੋ ਕੈਸ ਪਰਕਾਰਾ ॥ ਦਯਾ ਸਿੰਘ ਤਬ ਉਠ ਕਰ ਖਰਯੋ ॥ ਅਖਲ ਹਵਾਲ ਉਚਾਰਨ ਕਰਯੋ ॥ ੩੫ ॥ [2]ਜਸ ਵਿਧ ਗਏ ਮਿਲੇ ਜਾ ਸ਼ਾਹਿ। ਜ਼ਫਰ ਨਾਮ ਪਠ ਗਿਰ ਦੁਖ ਪਾਹਿ ॥ ਹਾਇ ਹਾਇ ਕਰ ਤਰਫਤ ਮਰਯੋ ॥ ਸੁਨ ਸਭ ਸਿੱਖਨ ਆਨਦ ਧਰਯੋ ॥ ੩੬ ॥

ਦੋਹਿਰਾ॥ ਜੈਕਾਰੇ ਸਿੰਘਨ ਰਰੇ ਅਤ ਮਨ [3]ਮੋਦ ਬਢਾਇ ॥
ਸਤਿਗੁਰ ਮਾਰਯੋ ਦੁਸ਼ਟ ਕੋ ਰਾਜ ਤੇਜ ਬਿਨਸਾਇ ॥ ੩੭ ॥

ਚੌਪਈ ॥ ਪੁਨ ਬੂਝਯੋ ਗੁਰ ਦੀਨ ਦਯਾਲਾ ॥ ਦਯਾ ਸਿੰਘ ਜੀ ਕਹੁ ਅਹਿਵਾਲਾ ॥ ਤਖਤ ਊਪਰੇ ਅਬ ਕੋ ਭਯੋ ॥ ਸੁਨ ਕਰ ਦਯਾ ਸਿੰਘ ਤਬ ਕਹਯੋ ॥ ੩੮॥ ਪ੍ਰਭ ਜੀ ਔਰ ਲਖੋਂ ਨਹਿੰ ਕਾਹਿ॥ ਇਕ ਨਰ ਤੇ ਅਸ ਬਿਧ ਸੁਨ ਪਾਹਿ ॥ ਤਾਰਾ ਆਜ਼ਮ ਮਾਲਕ ਭਯੋ ॥ ਦਿਹਲੀ ਦਿਸ ਅਬ ਚਢ ਕਰ ਅਯੋ ॥ ੩੯ ॥ ਸੁਨਤ ਸਤਿਗੁਰੂ ਤਬਹਿ ਉਚਾਰਾ ॥ ਤਾਰਾ ਆਜ਼ਮ ਜੋ ਹੈ ਮਾਰਾ ॥ ਬੈਠੇ ਤਖਤ ਬਹਾਦਰ ਸ਼ਾਹਿ ॥ ਸ੍ਰੀ ਅਕਾਲ ਭਾਨੋ ਅਸ ਭਾਹਿ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਔਰੰਗ ਮ੍ਰਿਤ ਹੋਵਨ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਚਤ੍ਰਥੋ ਮੰਦਰਹਿ ॥ ੧੦੪॥

ਦੋਹਿਰਾ ॥ ਸ੍ਰੀ ਸਤਿਗੁਰ ਦਸਮੇਸ ਜੀ ਲਾਯੋ ਅਧਕ ਦਿਵਾਨ ॥

੧ ਹਵਾਲ। ੨ ਜਿਸ ਤਰ੍ਹਾਂ। ੩ ਖੁਸ਼ੀ ਨੂੰ।

ਸ੍ਰੀ ਮੁਖ ਤੇ ਸਭ ਕੋ ਭਨਯੋ ਅਸ ਬਿਧ ਕ੍ਰਿਪਾ ਨਿਧਾਨ ॥ ੧॥

ਚੌਪਈ॥ ਸੁਨਹੁ ਖਾਲਸਾ ਜੀ ਮਮ ਪਿਆਰਾ ॥ ਦੱਖਣ ਦਿਸ ਹਮ ਚਹੈਂ ਪਧਾਰਾ॥ ਤਹਿੰ ਕਾਰਜ ਹੈਂ ਅਨਕ ਪ੍ਰਕਾਰੇ ॥ ਕਰਨੇ ਬਨਹਿੰ ਟਰਹਿੰ ਨਹਿੰ ਟਾਰੇ॥ ੨॥ ਹਮ ਸੰਗ ਚਹੈ ਸਿਧਾਯੋ ਜੋਇ॥ ਹੁਵੈ ਤਿਆਰ ਬਿਨ ਬੇਰੀ ਸੋਇ॥ ਕਲ ਕੋ ਜਾਵਨ ਨੀਕ ਬਿਚਾਰੋ॥ ਜੋ ਨਹਿੰ ਬਾਂਛੈ ਸੰਗ ਪਧਾਰੋ॥ ੩॥ ਸੋਊ ਬਿਦਾ ਅਬ ਲੇ ਲੇ ਜਾਵਹਿੰ॥ ਬਿਨ ਮਰਜੀ ਹਮ ਨਹਿੰ ਲਹਿ ਜਾਵਹਿੰ ॥ ਡਲ ਸਿੰਘ ਆਦ ਸੁਨੀ ਅਸ ਬਾਨੀ॥ ਕਰ ਕੋ ਜੋਰਤ ਅਰਜ਼ ਬਖਾਨੀ॥ ੪॥ ਹੇ ਗੁਰ ਦੂਰ ਦੇਸ ਬਹੁ ਦੱਖਨ ॥ ਸਿੱਖੀ ਇਤ ਹੈ ਅਧਕ [1]ਬਿਚੱਖਨ॥ ਇਹਾਂ ਮਹਿਲ ਸੁਭ ਦਿਹੈਂ ਬਨਾਇ॥ ਨਿਜ ਦਮਦਮੇਂ ਬਸਹੁ ਸੁਖ ਪਾਇ॥ ੫॥ ਮਰਯੋ ਨੁਰੰਗਾ ਪਾਪੀ ਭਾਰਾ॥ ਜੇ ਚਹੁ ਪੁਰ ਸਿਰੰਦ ਕੌ ਮਾਰਾ ॥ ਤਬ ਹਮ ਸਿੰਘਨ ਕੋ ਦਲ ਜੋਰਹਿੰ॥ ਸੰਗ ਚਢੈਂ ਬਾਜੀਦਹਿ ਫੋਰਹਿੰ ॥ ੬ ॥ ਲਵ ਪੁਰ ਕੋ ਪੁਨ ਗਰਦ ਮਿਲਾਵਹੁ ॥ ਬਸ ਅਨੰਦ ਪੁਰ ਦਰਸ ਦਿਖਾਵਹੁ ॥ ਸੁਨ ਸਿੰਘਨ ਤੇ ਹਰਖ ਬਖਾਨਾ ॥ ਕਾਰਜ ਦੱਖਨ ਕਰਬੇ ਨਾਨਾ ॥ ੭ ॥ ਹਮਰੇ ਗਮੇਂ ਬਿਨਾਂ ਨਹਿੰ ਹੋਇ ॥ ਨਿਹਚੇ ਜਾਨ ਲੇਹੁ ਮਨ ਮੋਹਿ॥ ਇਸ ਹਿਤ ਅਬ ਪੁਰ ਅਨਦ ਨ ਜਾਵਹਿੰ॥ ਦੱਖਨ ਜਾਕੇ ਸਿਵਰ ਲਗਾਵਹਿੰ॥ ੮ ॥ ਔ ਸਿਰਹੰਦ ਬਜੀਦੇ ਮਾਰਨ॥ ਪਠੈਂ ਤਹਾਂ ਤੇ ਕਰੈ ਪ੍ਰਹਾਰਨ॥ ਰਾਜ ਦੇਸ ਮਹਿੰ ਸਿੰਘ ਕਰੈਂਗੇ॥ ਹਮ ਅਬ ਦੱਖਨ ਹੀ ਗਮਨੈਂਗੇ ॥ ੯॥ ਸੱਤਿ ਬਚਨ ਸਤਿਗੁਰ ਸਨ ਜਾਨਾ॥ ਪ੍ਰੇਮੀ ਸਿੰਘਨ ਐਸ ਬਖਾਨਾ॥ ਜਸ [2]ਰਾਵਰ ਮਰਜੀ ਤਸ ਕਰੀਅਹਿ॥ ਹਮ ਰਾਵਰ ਕੇ ਨਿਤ ਅਨਸਰੀਅਹਿ॥ ੧੦॥ ਇਹਾਂ ਰਹੇ ਤੌ ਰਹੈ ਇਹਾਹੀ॥ਅਗੂ ਚਲਹੁ ਤੌ ਸੰਗ ਸਿਧਾਹੀ॥

[1] ਅਸਚਰਜ। [2] ਆਪ ਦੀ।

ਸੁਨ ਤਿਨ ਤੇ ਪ੍ਰਭ ਹਰਖ ਉਚਾਰਾ ॥ ਸਿੰਘਨ ਸੋਂ ਸਦ ਮੇਲ ਹਮਾਰਾ ॥ ੧੧ ॥ ਤਿਆਰੀ [1]ਬਿਬਧ ਪ੍ਰਕਾਰ ਸੁ ਕੀਜਹਿ ॥ ਭੋਰ ਹੋਤ ਹੀ ਗਮਨ ਜਨੀਜਹਿ ॥ ਸੁਨ ਸਭ ਸਿੰਘ ਲਗੇ ਕਰ ਤਿਆਰੀ ॥ ਅਖਲ ਪ੍ਰਕਾਰ ਭਾਰ ਬਰਦਾਰੀ ॥ ੧੨ ॥ ਤੰਬੂ ਸਮਜਾਨੇ ਬਿਧ ਨਾਨੇ ॥ ਡੇਰੇ ਮਾਤਨ ਹੇਤ ਸਜਾਨੇ ॥ ਬਡੀ ਨਿਸਾ ਲਗ ਕਰੀ ਤਿਆਰੀ ॥ ਉਠੇ ਪ੍ਰਾਤ ਸਤਿਗੁਰ ਸੁਖ ਕਾਰੀ ॥ ੧੩ ॥ ਹਿਤ ਚਢਾਈ [2]ਦੁੰਦਭ ਬਜਵਾਇ ॥ [3]ਅਸ੍ਵਨ ਪਰ ਸੁਭ ਜ਼ੀਨ ਸਜਾਇ ॥ ਨਵਮ ਗੁਰੂ ਕੇ ਥਲ ਤਬ ਆਇ ॥ ਸੋਧ ਬੇਨਤੀ ਤਿਆਰ ਸੁ ਥਾਇ ॥ ੧੪ ॥ ਗੁਰੂ ਗ੍ਰੰਥ ਬਿਚ ਗੈ [4]ਅੰਬਾਰੀ ॥ [5]ਮਗ ਪਗ ਡਾਰਯੋ ਧੌਂਸ ਧੁੰਕਾਰੀ ॥ [6]ਡੋਰਨ ਮਹਿ ਜੁਗ ਮਾਤ ਬਠਾਈ ॥ ਦਾਸੀ ਦਾਸ [7]ਸਕਟ ਚਢਵਾਈ ॥ ੧੫ ॥ [8]ਅਸਵ ਅਰੂਢਤ ਭੇ ਜਗ ਨਾਥਾ ॥ ਭੰਜਨ ਘਰਨ ਜਿਨਹੁ ਕੇ ਹਾਥਾ ॥ ਪ੍ਰੇਮੀ ਸਿੰਘ ਸਵਾਰ ਪਯਾਦੇ ॥ ਭਏ ਤਿਆਰ ਸੰਗ ਧਰ [9]ਅਹਿਲਾਦੇ ॥ ੧੬ ॥ ਡਲ ਸਿੰਘ ਆਦ ਬਿਦਾ ਕੇ ਕਾਰਨ ॥ ਭਏ ਸੰਗ ਅਸ ਸਿੰਘ ਹਜਾਰਨ ॥ ਸੰਮਤ ਸਵਾ ਬਾਸ ਇਤ ਕੀਨਾ ॥ ਚਲੇ ਤਿਆਗ ਤਬ ਬਿਲਮ ਬਿਹੀਨਾ ॥ ੧੭ ॥ ਸਾਤ ਕੋਸ ਕੇਵਲ ਪੁਰ ਨਾਮ ॥ ਕਰਯੋ ਸਿਵ ਤਹਾਂ ਸੁਖ ਧਾਮ ॥ ਪੁਰ ਕੇ ਪੈਂਚ ਸਿੱਖ ਸਭ ਆਏ ॥ ਸਭ ਬਿਧ ਸੇਵ ਕਰਤ ਸੁਖ ਪਾਏ ॥ ੧੮ ॥ ਬਸੇ ਨਿਸਾ ਸਤਿਗੁਰ ਗੁਨ ਖਾਨਾ ॥ ਭੋਰ ਭਈ ਕੀਨਸ ਪ੍ਰਸਥਾਨਾ ॥ ਡਲ ਸਿੰਘ ਹਰ ਗੁਰਬਖਸ਼ ਅਪਾਰੇ ॥ ਸ੍ਰੀ ਸਤਿਗੁਰ ਪਗ ਮਸਤਕ ਧਾਰੇ ॥੧੯॥ ਬਿਛਰਨ ਕਾਲ [10]ਹੀਏ [11]ਅਕੁਲਾਇ ॥ ਦੇ ਗੁਰ ਧੀਰਜ ਅਗੂ ਸਿਧਾਇ ॥ ਫੈਰਫ਼ ਤੇ ਝੰਡੇ ਪੁਰ ਰਹੇ ॥ ਅਸ ਬਿਧ ਨਿਸ ਬਸ ਦਿਨ

---

੧ ਅਨੇਕ ਤਰ੍ਹਾਂ। ੨ ਨਗਾਰੇ। ੩ ਘੋੜਿਆਂ ਪਰ। ੪ ਕਪੜੇ। ੫ ਰਸਤੇ। ੬ ਪਾਲਕੀਆਂ ਵਿਚ। ੭ ਰਥਾਂ ਪਰ। ੮ ਘੋੜੇ ਪਰ ਗੁਰੂ ਜੀ ਸਵਾਰ ਹੋਏ। ੯ ਪ੍ਰਸੰਨ। ੧੦ ਹਿਰਦਾ। ੧੧ ਦੁਖੀ।

ਗਮਨਹੇ ॥ ੨੦ ॥ ਤਿਹ ਤੇ ਸਰਸੇ ਸਤਿਗੁਰ ਆਇ ॥ ਭੇ ਉਧਾਰ
ਜਿਨ ਦਰਸ਼ਨ ਪਾਇ ॥ ਨਿਸ ਬਸ ਚਢੇ ਨਹੁਰ ਪੁਰ ਆਇ ॥ ਛੀਨ
ਤਲਾਈ ਸਿਵਰ ਲਗਾਇ ॥ ੨੧ ॥ ਅਨੰਤ ਰਾਮ ਇਕ [1]ਦਿਜ ਤਹਿ
ਥਾਨ ॥ ਆਇ ਸੁਨਿਯੋਂ ਗੁਰ ਭਗਵਾਨ ॥ ਲੇ ਪ੍ਰਸਾਦਿ ਆਯੋ ਤਿਹ
ਸਮੌਂ ॥ ਪ੍ਰੇਮ ਸਹਿਤ ਪਗ ਕੀਨਸ ਨਮੋਂ ॥ ੨੨ ॥ ਆਸਿਖ ਬਾਦ
ਪੁਨਹਿੰ ਬਹੁ ਦੀਨ ॥ ਗੁਰੂ ਅਸ਼ਰਫੀ ਜੁਗ ਤਿਹ ਦੀਨ ॥ ਪਿਖ
ਦਿਜ ਕਹਯੋ ਪ੍ਰਭੁ ਦਿਹੁ ਦਾਨ ॥ ਜਨਮ ਮਰਨ ਦਾ ਬੰਧਨ ਹਾਨ
॥ ੨੩ ॥ ਪਿਖ ਸ਼ਰਧਾ ਗੁਰ ਦੀਨ ਦਿਆਲਾ ॥ ਕ੍ਰਿਪਾ ਦ੍ਰਿਸ਼ਟ
ਕਰ ਕੀਨ ਨਿਹਾਲਾ ॥ ਗਯਾਨ ਪਾਇ ਧਰ ਹਰਖ ਮਹਾਨੀ ॥ ਬਾਰੰ
ਬਾਰ ਬੰਦਨਾ ਠਾਨੀ ॥ ੨੪ ॥ ਕਹਿਤ ਭਯੋ ਛਿਨ ਏਕ ਦਰਸ ਤੇ ॥
ਕਰਯੋ [2]ਕ੍ਰਿਤਾਰਥ ਮਹਾਂ ਹਰਸ ਤੇ ॥ ਜਹਿ ਤੁਮ [3]ਮਾਸ ਬਰਸ ਲਗ
ਬਾਸੇ ॥ ਤਹਾਂ ਹਜਾਰਹੁ ਸੁਮਤ ਪ੍ਰਕਾਸੇ ॥ ੨੫ ॥ ਸੁਨ ਗੁਰ ਕਹਯੋ
ਨ ਸਰਧਾ ਹੋਈ ॥ ਕਹੋ [4]ਬਿੱਪ੍ਰ ਕਿਮ ਤਰਯੋ ਕੋਈ ॥ ਇਸੀ ਬਾਤ
ਪਰ ਸੁਨਹੁ ਕਹਾਨੀ ॥ ਹੁਤੋ ਸੁਦਾਗਰ ਏਕ ਮਹਾਨੀ ॥ ੨੬ ॥ [5]ਧੇਨ
ਰਖੈ ਢਿਗ ਜਿਤ ਕਿਤ ਜਾਵੈ ॥ [6]ਪੈ ਕੋ ਅਚੈ ਬਨਜ ਹਰ ਥਾਵੈ ॥ ਏਕ
ਬੇਰ ਭਰ ਲੀਨ ਜਹਾਜੂ ॥ ਦੂਰ ਦੇਸ ਗਾ ਬਨਜਹਿ ਕਾਜੂ ॥ ੨੭ ॥
ਕਰਯੋ ਬਨਜ ਇਕ ਮਿਤ੍ਰ ਸੁ ਥਾਯੋ ॥ ਨਿਜ ਗ੍ਰਿਹ ਮਹਿ ਇਨ ਅਸਨ
ਅਚਾਯੋ ॥ ਦੁਤੀਯ ਬੇਰ ਇਨ ਉਨਹਿੰ ਅਚਾਵਾ ॥ [7]ਪੈ ਕੀ ਪਾਇਸ
ਨੀਕ ਖਵਾਵਾ ॥ ੨੮ ॥ [8]ਅਜਾ [9]ਮੈਖ [10]ਗੋ ਤਿਹ ਥਲ ਨਾਹਿ ॥
ਪਾਇਸ ਅਚਮਨ ਹਰਖ ਬਢਾਹਿ ॥ ਪ੍ਰਿਥਮ ਨ ਅਚੀ ਸੁ ਅਸਚਰਜ
ਭਯੋ ॥ ਇਹ ਕਯਾ ਅਹੈ ਸੁ ਬੂਝਬ ਕਯੋ ॥ ੨੯ ॥ ਸੋ ਮੁਝ ਦੇਹੁ ਅਚੈਂ

੧ ਬ੍ਰਾਹਮਣ। ੨ ਕਲਿਆਨ। ੩ ਮਹੀਨੇ ਤੇ ਸਾਲ। ੪ ਬ੍ਰਾਹਮਣ।
੫ ਗਊਆਂ। ੬ ਦੁਧ ਨੂੰ। ੭ ਦੁਧ ਦੀ ਖੀਰ। ੮ ਬਕਰੀਆਂ। ੯ ਮੱਝਾਂ।
੧੦ ਗਊਆਂ।

ਹਮ ਨੀਤ ॥ ਹਮ ਤੁਮਰੀ ਅਬ ਸਾਚੀ ਪ੍ਰੀਤ ॥ ਸੁਨਤ [1]ਬਨਕ ਇਕ ਧੇਨੂ ਦੀਨ ॥ [2]ਦੁਗਧ ਦੇਤ ਇਹੁ ਲੇਹੁ ਸੁ ਚੀਨ ॥ ੩੦ ॥ ਦੇ ਕੈ ਗਊ ਜਹਾਜ ਚਲਾਯੋ ॥ ਅਪਨੇ ਦੇਸ ਬਿਖੈ ਇਹ ਆਯੋ ॥ ਸੋ ਲੇ ਗਯੋ ਧੇਨ [3]ਗ੍ਰਿਹਿ ਓਰ ॥ ਥਿਰ ਤਹਿੰ ਕਰ ਬਿਛਰੂ ਤਬ ਛੋਰ ॥੩੧॥ ਸੋ ਥਨ ਚੋਸਨ ਲਾਗਯੋ ਜਬੈ ॥ [4]ਸੁਰਭੀ ਮੂਤ੍ਰ ਕਰਤ ਭੀ ਤਬੈ ॥ ਥਾਸਨ ਬਿਖੈ ਕਨਕ ਲੇ ਲੀਨ ॥ ਰੀਧਨ ਕਰ ਪੁਨ ਖਾਵਨ ਕੀਨ ॥ ੩੨ ॥ [5]ਕੌਰੋ ਪਾਇ ਸ੍ਵਾਦ ਪਛਤਾਯੋ ॥ ਮੋ ਸੋਂ ਦਗਾ ਬਨਕ ਕਰ ਗਯੋ ॥ ਤਿਮ ਰਹਿ ਕੋਹੀਏ ਹਮਰੇ ਪਾਸ ॥ ਧਰਯੋ ਦੇਸ ਹਮਰੇ ਮਹਿੰ ਜਾਸ ॥ ੩੩ ॥ ਦੁਗਧ ਨ ਲੀਨ ਮੂਤ੍ਰ ਕੋ ਲਯੋ ॥ ਗਜ਼ਾਤ ਧੇਨ ਜਬ ਬਨਕ ਮਿਲਯੋ ॥ ਦੁਗਿਧ ਲੇਨ ਜੁਗਤੀ ਜਾਨਾਈ ॥ ਪੈ ਕੋ ਪਾਇ ਹਰਖ ਸਨ ਪਾਈ ॥ ੩੪ । ਸ਼ਰਧਾਲੂ ਗੋ ਗਿਆਤ ਸਮਾਨੇ ॥ ਮਿਲ ਕਰ ਪਾਯੋ ਆਤਮ ਗਯਾਨੇ ॥ ਸੁਨ ਦਿਜ ਗੁਰ ਤੇ ਸੱਤਿ ਸੁ ਮਾਨੀ ॥ ਬਾਰੰ ਬਾਰ ਬੰਦਨਾ ਠਾਨੀ ॥ ੩੫ ॥

ਦੋਹਿਰਾ ॥ ਦਿਵਸ ਤੀਸਰੋ ਪਹਿਰ ਲਖ ਭਏ ਪ੍ਰਭੁ ਅਸਵਾਰ ॥
ਸੰਗ ਸਿੰਘ ਤਬ ਬਹੁ ਭਏ ਪੇਖਨ ਹੇਤ ਬਜਾਰ ॥ ੩੬ ॥
ਚੌਪਈ ॥ ਜਬ ਚਬੂਤਰੇ ਮਹਿੰ ਚਲ ਆਇ ॥ ਹੁਤੇ [6]ਕਪੋਤ ਅਧਕ ਤਿਹ ਥਾਇ ॥ ਇਕ ਸਿੰਘ ਪਗ ਨੀਚੇ ਮਰ ਗਯੋ ॥ ਮਾਲਕ ਤਿਹ ਕੋ ਰੋਦਤ ਭਯੋ ॥ ੩੭ ॥ [7]ਲਘ ਬੈ ਦੁਖੀ ਗੁਰੂ ਤਿਹ ਹੇਰਾ ॥ ਕਹਯੋ ਬਾਲ ਲਿਆ ਚੋਗਾ ਗੇਰਾ ॥ ਸੁਨਤ ਬਾਲ ਚੋਗਾ ਤਿਹ ਪਾਯੋ॥ ੩੮ ॥ ਹਰਖਯੋ ਬਾਰਕ ਪਿਖ ਨਰ ਸਾਰੇ ॥ ਜਾਨੇ ਸਤਿਗੁਰ ਰੂਪ ਮੁਰਾਰੇ ॥ ਚਰਨ ਕਮਲ ਪਰ ਬੰਦਨ ਠਾਨੀ ॥ ਸਿਵਰ ਬੀਚ ਆਏ ਗੁਨ ਖਾਨੀ ॥ ੩੯ ॥ ਮਿਲ ਪੁਰ ਬਾਸੀ ਗੁਰ ਢਿਗ ਆਇ ॥

੧ ਬਨੀਆਂ । ੨ ਦੁਧ । ੩ ਘਰ ਦੀ ਤਰਫ । ੪ ਗਊ ।
੫ ਕੌੜਾ । ੬ ਕਬੂਤਰ । ੭ ਛੋਟੀ ਉਮਰ । ੮ ਕਬੂਤਰ ।

ਅਨਕ ਪ੍ਰਕਾਰ [1]ਅਕੋਰ ਚਢਾਇ ॥ ਅਧਕ ਭਾਵ ਧਰ ਸੇਵਾ ਕੀਨ ॥
ਸਿੱਖ ਬਨੇ ਬਹੁ ਸੁਭ ਮਗ ਲੀਨ ॥ ੪੦ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਦਮਦਮੇਂ ਤੇ ਦੱਖਨ ਦਿਸ ਗਮਨ ਔ ਨੌਹਰ ਨਗਰ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਪੰਚਮੋਂ ਮੰਦਰਹਿ ॥ ੧੦੫ ॥

ਦੋਹਿਰਾ ॥ ਨੌਹਰ ਨਗਰ ਤੇ ਸਤਿਗੁਰੂ ਕੀਨਸ ਅਗ੍ਰ ਪਯਾਨ ॥
ਕੋਸ ਅਸ਼ਟ ਦਸ ਮਜ਼ਲ ਕਰ ਮਧੂ ਸਿੰਘਾਣੇ ਥਾਨ ॥ ੧ ॥

ਚੌਪਈ ॥ ਕਰਯੋ ਸਿਵਰ ਤਹਾਂ ਸੁਖ ਦਾਨ ॥ ਮਾਰਵਾੜ ਯਹ ਦੇਸ਼ ਮਹਾਨ ॥ ਧਰਮ ਸਿੰਘ ਔ ਸਿੰਘ ਜੁ ਪਰਮ ॥ ਜੁਗ ਭਾਯੋਂ ਕਾ ਨਿਤ ਯਹ ਕਰਮ ॥ ਨਯੋ [2]ਮੰਚ ਗੁਰ ਹਿਤ ਨਿਤ ਕਰੈਂ ॥ ਆਜ ਪਾਛ ਰਹਿ ਐਸ ਬਿਚਰੈਂ ॥ ਮੰਚ ਨ ਤਿਆਰ ਹੋਇ ਕਹ ਭਾਇ ॥ ਚਤੁ [3]ਦੁਸਾਂਗੇ ੜਾਟ ਲਵਾਇ ॥ ੩ ॥ ਪਹੁੰਚੇ ਗਾਢੇ ਧਰਨ ਮਝਾਰਾ ॥ ਸੇਰੂ ਧਰ ਬੰਧ ਕੀਨ ਤਿਆਰਾ ॥ ਊਪਰ ਆਸਤਰਨ ਸੁ ਬਿਛਾਇ ॥ ਆਇ ਗੁਰੂ ਢਿਗ ਅਰਜ਼ ਅਲਾਇ ॥ ੪ ॥ ਦੇਖ ਪ੍ਰਭੂ ਕੀਅ ਹਰਖ ਮਹਾਨਾ ॥ ਸ੍ਰੀ ਮੁਖ ਤੇ ਤਥ ਬਚਨ ਬਖਾਨਾ ॥ ਘਾਲ ਤੁਮਾਰੀ ਪੂਰਨ ਭਈ ॥ ਮੁਰਤੁ ਯਹਾਂ ਤੇ ਆਇਸ ਦਈ ॥ ੫ ॥ ਭੇ ਪ੍ਰਸੰਨ ਗੁਰ ਨਿਜ ਪੈ ਪਾਯੋ ॥ ਬਿਤੀ ਰੈਨ ਦਿਨ ਮਨ ਚਢ ਆਯੋ ॥ ਕਰਯੋ ਕੂਚ ਗੁਰ ਦੀਨ ਦਯਾਲਾ ॥ ਜੁਗ ਭਾਈ ਆਯੋ ਤਿਹ ਕਾਲਾ ॥ ੬ ॥ ਚਰਨ ਕਮਲ ਪਰ ਮਸਤਕ ਧਰਯੋ ॥ ਖੁਸ਼ੀ ਦੀਨ ਪ੍ਰਭ ਅਗ੍ਰ ਸਿਧਰਯੋ ॥ ਧੌਂਸ ਧੁੰਕਾਰਤ ਮਗ ਮਹਿੰ ਜਾਵਹਿੰ ॥ ਪੁਰ ਜਨ ਪਿਖ ਸੁਨ ਭੈ ਕੌ ਪਾਵਹਿੰ ॥ [4]ਨਜਰਨ ਲੇ ਲੇ ਮਿਲਹਿੰ ਅਗਾਰੀ ॥ ਪਹੁੰਚੇ ਗੁਰ ਅਜਮੇਰ ਮਝਾਰੀ ॥ [5]ਚਤਰਾਨਨ ਥਲ ਪੁਸ਼ਕਰ ਰਾਜ ॥ ਜਹਾਂ ਥਾਨ

---

੧ ਭੇਟਾ। ੨ ਨਵਾਂ ਪਲੰਘ। ੩ ਦਰਖਤ ਉਹ ਟਾਹਣ ਹੇਠੋਂ ਇਕ ਉਪਰ ਦੋ ਹਿਸੇ। ੪ ਭੇਟਾ। ੫ ਚਾਰ ਮੂੰਹ ਵਾਲਾ ਬ੍ਰਹਮਾ ਦਾ ਅਸਥਾਨ।

ਗੁਰ ਆਦ ਮਹਾਰਾਜ ॥ ੮ ॥ ਘਾਟ ਗੁਬਿੰਦਹਿ ਸਿਵਰ ਲਗਾਇ ॥
ਗੁਰ ਥਲ ਦਰਸਯੋ ਭੇਟ ਚੜ੍ਹਾਇ ॥ ਲਗਯੋ ਦਿਵਾਨ ਕੀਰਤਨ
ਹੋਇ ॥ ਯੁਰ ਨਰ ਨਾਹੀ ਦਰਸ਼ਨ ਜੋਇ॥ ੯ ॥ ਚੇਤਨ [1]ਬਿੱਪ੍ਰ ਏਕ
ਤਬ ਆਯੋ ॥ ਚਰਨ ਕਮਲ ਗੁਰ ਸੀਸ ਨਿਵਾਯੋ ॥ ਬਨਿਕ ਆਦਿ
ਜਿਹ ਸੰਗ ਅਨੇਕਾ ॥ ਜਾਨਯੋ ਗੁਰੁ ਮਹਰਾਜ ਕਿਤੇ ਕਾ ॥ ੧੦ ॥
ਬੂਝਯੋ ਪ੍ਰਭ ਯਹ ਕੇਸਾ ਧਾਰੀ ॥ ਹਿੰਦੂ ਤੁਰਕ ਨ ਐਸ ਪ੍ਰਕਾਰੀ ॥
ਕੌਨ ਦੇਸ ਕੇ ਜਾਨਤ ਨਾਹੀ ॥ ਕ੍ਰਿਪਾ ਕਰਹੁ ਨਿਜ ਦੇਹੁ ਬਤਾਹੀ ॥
੧੧ ॥ ਸ਼ੁਨ ਕਰ ਗ਼ੁਰ ਫੁਰਮਾਵਨ ਕੀਆ ॥ ਭਯੋ ਖਾਲਸਾ ਜਗ
ਮਹਿ ਤੀਆ ॥ ਹਿੰਦੂ ਤੁਰਕ ਦੁਹਨ ਤੇ ਨਿਆਰੇ॥ ਸ੍ਰੀ ਅਕਾਲ ਕੇ
ਦਾਸ ਬਿਚਾਰੋ ॥ ੧੨ ॥ ਬੀਜ ਮਾਤ੍ਰ ਅਬ ਰੂਪ ਦਿਖਾਵੇ ॥ [2]ਹਤੇ
ਤੁਰਕਨ ਸਭ ਛਿਤ ਪਰਛਾਵੇ ॥ ਸਭ ਪਰ ਬਲੀ ਬੀਰ ਬਰ ਬੰਕਾ ॥
[3]ਆਯੁਧ ਧਾਰੀ [4]ਰਿਪਹਿ [5]ਅਤੰਕਾ ॥ ੧੩ ॥ ਸੁਨ ਕਰ ਸਰਬ ਲੋਗ
ਬਿਸਮਾਏ॥ ਗ਼ੁਰ ਸਾਮ੍ਰਥ ਇਹ ਨਯੋ ਉਪਾਏ ॥ ਭਾਉ ਸਹਿਤ ਸਭ
ਸੇਵਾ ਕਰੀ ॥ ਤਹਿ ਗੁਰ ਨਿਸਾ ਬਿਤਾਵਨ ਕਰੀ ॥ ੧੪ ॥ ਤਹਿ ਤੇ
ਪੁਰ ਨਾਰਾਇਣ ਆਇ ॥ ਜਹਿ ਦਾਦੂ ਦ੍ਵਾਰਾ ਕਹਿਲਾਇ ॥ ਤੀਰ
ਸੰਗ ਗੁਰ ਕੀਨ ਪ੍ਰਣਾਮ ॥ [6]ਸੁਠ ਥਲ ਪਿਖ ਉਤਰੇ ਸੁਖ ਧਾਮ ॥
੧੫ ॥ ਸਿਵਰ ਲਗਾਇ ਤੀਸਰੇ ਜਾਮ ॥ ਲਗਯੋ ਦਿਵਾਨ ਗੁਰੂ
ਅਭਰਾਮ ॥ ਸਭ ਸਿੰਘਨ ਆਪਸ ਮਹੁ ਮਿਲ ਕਰ ॥ ਕਰਯੋ ਬਿਬੇਕ
ਬਿਚਾਰ ਰਹਿਤ ਧਰ ॥ ੧੬ ॥ ਸ੍ਰੀ ਸਤਿਗੁਰ ਕੇ ਸੰਗ ਉਚਾਰੇ ॥
ਜਬ ਆਏ ਤੁਮ ਦਾਦੂ ਦ੍ਵਾਰੇ ॥ ਤੀਰ ਸਾਥ ਪਰਣਾਮ ਸੁ ਕੀਨ ॥
ਉਪਦੇਸਨ ਹਮ ਅਸ ਬਿਧ ਕੀਨ ॥ ੧੭ ॥ ਗੋਰ ਮੜ੍ਹੀ ਮਠ ਭੂਲ
ਨ ਮਾਨੈਂ ॥ ਯਾਂਤੇ ਨਿਜ ਤਨਖਾਹੀ ਪਛਾਨੈਂ ॥ ਸੁਨ ਬਬੇਕ ਗੁਰ

---

੧ ਚੇਤਨ ਨਾਮ ਦਾ ਬ੍ਰਾਹਮਣ । ੨ ਨਾਸ । ੩ ਸ਼ਸਤ੍ਰ ਧਾਰੀ । ੪ ਵੈਰੀਆਂ ਨੂੰ । ੫ ਡਰ ਦੇਣ ਵਾਲੇ । ੬ ਸੁੰਦਰ ।

ਭਏ ਪ੍ਰਸੰਨ ॥ ਕਹਯੋ ਕਿ ਪੰਥ ਖਾਲਸਾ ਧੰਨ ॥ ੧੮ ॥ ਕਰੀ ਨਮੋ ਹਮ ਪਰਖਨ ਹੇਤ ॥ ਭਏ ਸਿੰਘ ਕੇ ਨਹੀ ਸੁਚੇਤ ॥ ਲਿਹੁ ਤਨਖਾਹ ਅਵਾਜ ਸੁਨਾਵਹੁ ॥ ਇਸ ਬਿਧ ਕੀ ਨਿਤ ਰਹਿਤ ਕਮਾਵਹੁ ॥੧੯॥ ਸਿੰਘ ਸੁ ਆਯੁਧ ਇਕ ਕਹਿ ਤਬੈ ॥ ਪੰਚ ਹਜਾਰ ਦੇਹੁ ਧਨ ਅਬੈ ॥ ਸੁਨਤ ਦੂਸਰੇ ਤਬੈ ਬਖਾਨਾ ॥ ਦੇਹੁ ਪੰਚ ਸੈ ਹੇ ਗੁਨ ਖਾਨਾ ॥ ੨੦॥ ਸੁਨਤ ਖਾਲਸੇ ਸਕਲ ਬਿਚਾਰਾ ॥ ਕਮੀ ਨਾਹਿੰ ਗੁਰ ਕੋਸ਼ ਮਝਾਰਾ ॥ ਏਤੀ ਤਨਖਾਹ ਗੁਰਹਿ ਲਗਾਵਹੁ ॥ ਜੇਤੀ ਪੁਨ ਦੇਹ ਆਪ ਸਕਾਵਹੁ ॥ ੨੧ ॥ ਸਭ ਮਸਲਤ ਕਰ ਦਈ ਅਵਾਜ ॥ ਦੇਹੁ ਸਵਾ ਸੌ ਧਨ ਮਹਾਰਾਜ ॥ ਸਤਿਗੁਰ ਕਰ ਮਨਜ਼ੂਰ ਸੁ ਦੀਨ ॥ ਤਤ ਛਿਨ ਦੇਗ ਤ੍ਰਿਹਾਵਲ ਕੀਨ ॥ ੨੨ ॥ ਸਿੰਘਨ ਮਹਿੰ ਦੀਨਸ ਬਰਤਾਇ ॥ ਸੁਨੀ ਮਹੰਤ ਗੁਰੂ ਇਤ ਆਇ ॥ ਇਕਠੇ ਕਰੇ ਸਾਧ ਤਤਕਾਲਾ ॥ ਦਰਸਨ ਕਰਨ ਹੇਤ ਸੋ ਚਾਲਾ ॥ ੨੩ ॥ ਨਿਕਟ ਹੋਇ ਕਰ ਤੇ ਕਰ ਨਮੋ ॥ ਸ੍ਰੀ ਗੁਰ ਪਿਖ ਮਹੰਤ ਤਿਹ ਸਮੋ ॥ ਸਾਦਰ ਨਿਕਟ ਬਠਾਵਨ ਕਰਯੋ ॥ ਬੈਠ ਦਰਸ ਕਰ ਆਨੰਦ ਭਰਯੋ ॥ ੨੪ ॥ ਸੁਨੀ ਹੁਤੀ ਸ਼ਹਿਜ਼ਾਦਨ ਗਾਥਾ ॥ ਕਰ ਅਫਸੋਸ ਗੁਰੂ ਕੇ ਸਾਥਾ ॥ ਇਸੀ ਹੇਤ ਸ੍ਰੀ ਦਾਦੂ ਕਹਯੋ ॥ ਨਿਰਵਿਰਤੀ ਮਹੁ ਬਹੁ ਸੁਖ ਲਹਯੋ ॥ ੨੫ ॥

ਯਥਾ—ਦੋਹਿਰਾ ॥ ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ ॥
ਕੇਤੀ ਸੌਦਾ ਕਰ ਗਈ ਇਸ ਪਸਾਰੀ ਦੇ ਹੱਟ ॥ ੧ ॥

ਚੌਪਈ ॥ ਦਾਵਾ ਕਰਨ ਮਾਹਿੰ ਦੁਖ ਘਨੇ ॥ ਛਿਮਾਂ ਕਰਨ ਤੇ ਬਹੁ ਸੁਖ ਭਨੇ ॥ ਸੁਨ ਸਤਿਗੁਰ ਤਬ ਤਿਸੈ ਸੁਨਾਯੋ ॥ ਤੁਮ ਸਮ ਮਤ ਸਭ ਬਲ ਸਿਬਲਾਯੋ ॥ ੨੬ ॥ ਇਸ ਹਿਤ ਨੌਰੰਗ ਖਾਈ ਸੁ ਆਨਾ ॥ ਹਿੰਦ ਬਿਨਾਸ ਕਰੋਂ ਤੁਰਕਾਨਾ ॥ ਤਿਹ ਤੁਰਕਨ ਕੇ ਹਤਬੇ ਹੇਤਾ ॥ ਰਚਯੋ ਖਾਲਸਾ ਜਾਨਹੁ ਭੇਤਾ ॥ ੨੭ ॥ ਜਿਨਹੁ ਧਰਮ ਕੀ

ਰੱਛਯਾ ਕਰਨੀ ॥ ਸੁਨ ਤਿਨ ਕੀ [1]ਗਤ ਹੈ ਜਿਮ ਬਰਨੀ ॥ ਅਸ ਕਹਿ ਦੋਹਾ ਏਕ ਸੁਨਾਯੋ ॥ ਸੁਨ ਸ੍ਰੋਤਾ ਜੀ ਸੋ ਸੁਖਦਾਯੋ ॥ ੨੮ ॥

ਯਥਾ—ਦੋਹਿਰਾ ॥ ਨਿਰਦਾਵੇ ਇਸ ਕੌ ਭਨਹਿ ਮੋਹੁ ਕੁਟੰਬ ਨ ਲਾਇ॥
ਧਰਮ ਰੱਖਯਾ ਕਾਰਨੇ ਸਿਰ ਤਕ ਦੀਜਹਿ ਲਾਇ ॥ ੨੯ ॥

ਚੌਪਈ ॥ ਸੁਨਤ ਸਾਧ ਅਤ ਹਰਖ ਬਢਾਯੋ ॥ ਧਰਮ [2]ਧੁਰੰਧਰ ਤੇਗ ਸਿਰ ਨਾਯੋ ॥ ਧੰਨ ਧੰਨਜ ਮੁਖ ਕੀਨ ਉਚਾਰਾ ॥ ਪੁਨ ਬਿਨਤੀ ਭਨ ਐਸ ਪ੍ਰਕਾਰਾ ॥ ੩੦ ॥ ਸਤਿਗੁਰ ਦਿਹੁ ਆਇਸ ਇਹ ਬਾਰੀ ॥ ਲੀਜੈ ਦੇਗ ਸੁ ਅਬੈ ਹਮਾਰੀ ॥ ਸ੍ਰੀ ਪ੍ਰਭੁ ਜੀ ਸੁਨ ਕੈ ਮੁਸਕਾਇ ॥ ਪਤਿਆਵਨ ਹਿਤ ਬਾਕ ਅਲਾਇ ॥ ੩੧ ॥ ਹਮਰੇ ਸੰਗ ਬਾਜ ਬਹੁਤੇਰੇ ॥ ਨਹਿੰ ਅਹਾਰ ਪਾਯੋ ਇਸ ਬੇਰੇ ॥ ਇਨ ਕੋ ਤ੍ਰਿਪਤ ਪ੍ਰਿਥਮ ਕਰ ਲੀਜਹਿ ॥ ਪਾਛੇ ਹਮਹੁ ਦੇਗ ਕਹੁ ਦੀਜਹਿ ॥ ੩੨ ॥ ਸੁਨਤ ਸਾਧ ਉਪਜੀ [3]ਦੁਚਤਾਈ ॥ ਧਰਮ ਅਹਿੰਸਾ ਸਦਾ ਹਮਾਈ ॥ ਪੁਨਹਿ ਬਿਚਾਰਯੋ ਗੁਰ ਸਮਰੱਥ ॥ ਪਰਖਬ ਹੇਤ ਬਟਾਯੋ ਹੱਥ ॥ ੩੩ ॥ ਤਬ ਕਰ ਜੋਰਤ ਅਰਜ਼ ਗੁਜਾਰੀ ॥ ਬਾਜ ਹਜ਼ੂਰ ਅਚੈਂ [4]ਅਜ ਜ੍ਵਾਰੀ ॥ ਸਾਧਨ ਕੀ ਸੋ ਅਰਜੀ ਮਾਨਹਿੰ ॥ ਦਿਹੁ ਆਇਸ ਹੇ ਗੁਰ ਭਗਵਾਨਹਿੰ ॥ ੩੪ ॥ ਸੁਨਤ ਸਾਧ ਤੇ ਗੁਰੂ ਉਚਾਰਾ ॥ ਹਮ ਭੀ ਮਾਨਹਿੰ ਕਰਹਿੰ ਅਹਾਰਾ ॥ ਸੁਨ ਕੈ ਸਾਧ ਗਯੋ ਹਰਖਾਏ ॥ ਲਿਆਯੋ ਦੇਗ ਹੇਤ ਵਥ ਜਾਏ ॥ ੩੫ ॥ ਬ੍ਰਿੰਦ ਬਾਜ ਜਿਤ ਥਲ ਬੈਠਾਰੇ ॥ ਭਯੋ ਜੈਤ ਥਿਰ ਤਿਨਹੁ ਅਗਾਰੇ ॥ ਕਹਯੋ ਕਿ ਕੀਨੇ ਕਰਮ ਭਲੇਰੇ ॥ ਜਿਹਤੇ ਕਰ [5]ਸਪਰਸ ਗੁਰ ਕੇਰੇ ॥ ੩੬ ॥ ਕਰਯੋ ਚਹੈਂ ਪ੍ਰਭੁ ਕੀ ਪਹੁਨਾਈ ॥ ਤੁਮ ਲੌ ਰਹੀ ਬਾਤ ਅਬ ਆਈ ॥ ਅੰਨ ਅਹਾਰ ਆਜ ਤੁਮ ਕਰੀਅਹਿ ॥ ਨਹਿੰ [6]ਆਮਿਖ ਕੌ ਰਿਦੈ

[1] ਹਾਲਤ । [2] ਆਸਰਾ । [3] ਦੁਬਿਧਾ । [4] ਅਜ ਦੇ ਦਿਨ ਜਵਾਰ ਖਾ ਲੈਣ । [5] ਆਪਸ ਵਿਚ । [6] ਮਾਸ ।

ਚਿਤਰੀਅਹਿ ॥ ੩੭ ॥ ਹੁਤੀ ਜੁਵਾਰ ਬਾਜਰੀ ਜੇਈ ॥ ਇਮ ਕਹਿ ਅਗ੍ਰ ਬਖੇਰੀ ਸੇਈ ॥ ਬਾਜਨ ਬਿਨੈ ਸਾਧ ਕੀ ਮਾਨੀ ॥ ਤਤ ਛਿਨ ਕੀਨ ਅੰਨ ਗਨ ਖਾਨੀ ॥੩੮॥ ਪਿਖ ਸਾਬਨ ਸਿੱਖਨ ਤਿਹ ਬਾਰੀ ॥ ਧਨ ਧਨ ਸਤਿਗੁਰ ਮੁਖਹੁ ਉਚਾਰੀ॥ਲਗੇ ਲਾਂਗਰੀ ਦੇਗ ਸਵਾਰਨ॥ ਅਨਕ ਪ੍ਰਕਾਰਨ ਭੋਜਨ ਤਿਆਰਨ ॥ ੩੯ ॥ ਸਭ ਬਿਧ ਤਿਆਰ ਭਈ ਤਿਹ ਕਾਲਾ ॥ ਅੰਚੀ ਸਿਖਨ ਯੁਤ ਦੀਨ ਦਯਾਲਾ ॥ ਸਾਧ ਪ੍ਰਸੰਨ ਅਧਕ ਮਨ ਭਯੋ॥ਕਹਯੋ ਕਿ ਪ੍ਰਭ ਨਿਹਾਲ ਮਹਿੰ ਥਯੋ॥੪੦॥ ਦੋਹਿਰਾ ॥ ਅਨਕ ਪ੍ਰਕਾਰ ਬਿਲਾਸ ਤੇ ਸ੍ਰੀ ਦਸਮੇਸ ਦਯਾਲ ॥

ਬਸੇ ਨਿਸਾ ਤਿਸ ਥਾਨ ਮਹਿ ਕੀਨੇ ਸਾਧ ਨਿਹਾਲ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਅਜਮੇਰ ਔ ਦਾਦੂ ਦ੍ਵਾਰੇ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਖਸਟਮੋਂ ਮੰਦਰਹਿ ॥ ੧੦੬ ॥

ਦੋਹਿਰਾ ॥ ਜੈਤ ਰਾਮ ਤੇ ਸਤਿਗੁਰੂ ਬਿਦਾ ਭਏ ਸੁਖ ਸਾਥ ॥

ਆਗੇ ਕੌ ਪ੍ਰਸਥਾਨ ਕੀਅ ਜੋ ਅਨਾਥ ਕੇ ਨਾਥ ॥ ੧ ॥

ਚੌਪਈ ॥ ਪੁਰ ਲਾਲੀ [1]ਮਘਰੋਦੇ ਸਾਹਿ ॥ ਇਕ ਇਕ ਨਿਸ ਬਸ ਕੈ ਸੁਖ ਪਾਹਿ ॥ ਤਹਿੰ ਤੇ ਨਗਰ ਕੁਲਾਇਤ ਰਹੇ ॥ ਰਾਜ ਪੁਤਾਨਾ ਦੇਸ ਜੁ ਕਹੇ ॥ ੨ ॥ ਦਲ ਯੁਤ ਸਤਿਗੁਰ ਕੀ ਅਸਵਾਰੀ ॥ ਚਢ ਮਗ ਚਲਤ ਧੌਂਸ ਧੁੰਕਾਰੀ ॥ ਗ੍ਰਾਮਨ ਕੇ ਨਰ ਦੇਖ ਪ੍ਰਤਾਪੂ ॥ ਨਜ਼ਰਾਨੇ ਲੇ ਆਵਤ ਆਪੂ ॥ ੩ ॥ ਮਿਲ ਮਿਲ ਦਰਸਹਿੰ ਹਰਸ ਬਢਾਵੈਂ ॥ ਸੇਵਾ ਕਰਤ ਲਾਭ ਭਵ ਪਾਵਹਿੰ ॥ ਧਾਂਕ ਪਰੀ ਸਭ ਦੇਸ [2]ਵਿਸੇਸਾ ॥ ਹੋਤ ਕੂਚ ਦਰ ਕੂਚ ਹਮੇਸਾ ॥ ੪ ॥ [3]ਬਾਪੀ ਕੂਪ ਸਰੋਵਰ ਨੀਕੇ ॥ [4]ਉਪਬਨ ਬਹੁ [5]ਹੁਲਸਾਵਨ ਜੀਕੇ ॥ ਸੁੰਦਰ ਧਰਾ ਅਧਕ

[1] ਪਿੰਡ ਦਾ ਨਾਮ ਹੈ। [2] ਬਹੁਤ। [3] ਬਾਵਲੀ। [4] ਬਾਂਗ। [5] ਪ੍ਰਸੰਨ।

ਸਬਜਾਈ ॥ ਡੇਰਾ ਕਰਹਿੰ ਦੇਖ ਸੁਖਦਾਈ ॥ ੫ ॥ ਇਮ ਗਮਨਤ ਤਿਸ ਦੇਸ ਮਝਾਰਾ ॥ ਕਰਤ ਬਿਲਾਸ ਅਨੇਕ ਪ੍ਰਕਾਰਾ ॥ ਕਰੈਂ [1]ਅਖੇਰ ਬਿਰਤ ਜਹਿੰ ਚਾਹਿੰ ॥ ਜੋ ਪ੍ਰਤਾਪ ਨਹਿੰ ਪੇਖ ਸਕਾਹਿੰ ॥ ੬॥ ਖੁਨਸਹਿੰ ਧਰ ਹੰਤਾ ਨਿਜ ਬਲ ਕੇ ॥ ਤਾਂ ਪਰ ਹਮਲਾ ਹੋਵਤ ਦਲ ਕੇ ॥ ਅਰੈ ਸੁ ਝਰੈ ਅਗ੍ਰ ਪ੍ਰਸਥਾਨੇ ॥ ਪੁਰ ਬਘੌਰ ਕੇ ਗੁਰ [2]ਨਿਅਰਾਨੇ ॥ ੭ ॥ ਤਛਕ ਫਰਕ ਪਰ ਬਾਗ ਨਿਹਾਰਾ ॥ ਤਹਾਂ ਹੁਕਮ ਦੇ ਸਿਵਰ ਉਤਾਰਾ ॥ ਸ਼ਿਵਦੱਤ ਰਾਜ ਪੂਤ ਤਹਿੰ ਰਾਜਾ ॥ ਸੁਨਯੋ ਕੋ ਦਲ ਆਯੋ ਸਾਜਾ ॥ ੮ ॥ ਐਸ ਨ ਹੋਇ ਲਰਹਿੰ ਮਮ ਸੰਗਾ ॥ ਇਹ ਤੇ ਪ੍ਰਥਮ ਉਪਾਇ ਸੁ ਚੰਗਾ ॥ ਇਕ ਸੁਰਦਾਰ ਸਿਪਾਹਨ ਸੰਗਾ ॥ [3]ਪਠ ਦੀਨਸ ਹਿਤ ਕਰਨ ਕੁਢੰਗਾ ॥ ੯ ॥ ਸਿੰਘਨ ਕੋ ਤਿਹ ਕਹਯੋ ਸੁਨਾਇ ॥ ਹੁਕਮ ਭੂਪ ਲਿਹੁ ਸਿਵਰ ਉਠਾਇ ॥ ਸਿੰਘਨ ਤਿਹ ਸਮਝਾਵਨ ਕਰਯੋ ॥ ਹਮ ਲੋਗਨ ਤੇ ਮਤ ਤੁਮ ਡਰਯੋ ॥ ੧੦ ॥ ਚਲਨੋ ਅਗ੍ਰ ਬਸੈਂ ਨਿਸ ਇਹਾਂ ॥ ਤੁਮਰੋ ਕਹੋ ਗਵਾਵਹਿੰ ਕਹਾਂ ॥ ਬਾਧ ਘਾਟ ਨ੍ਰਿਪ ਬਲ ਤੇ ਬੌਲਾ ॥ ਸਿੰਘਨ ਭੀ ਪੁਨ ਕੀਨਸ ਹੌਲਾ ॥ ੧੧ ॥ ਗਯੋ ਭੂਪ ਕੋ ਕਹਿਤ ਰਿਸਾਯੋ ॥ ਬਿਨ ਬਿਚਾਰ ਤਿਹ ਦਲ ਚਢਵਾਯੋ ॥ ਆਗੈ ਸਿੰਘ ਭੀ ਰਹਿਤ ਲਰਾਈ ॥ ਬਹੁ ਦਿਨ ਬਿਤੈ ਨ ਕਿਤਹੂ ਪਾਈ ॥ ੧੨ ॥ ਏਕ ਬੇਰ ਕਰ [4]ਹੇਲਾ ਪਰੇ ॥ ਅਰੇ ਸੁ ਝਰੇ [5]ਦੁਰਗ ਮਹੁ ਬਰੇ ॥ ਤੋਪ ਚਢਾਈ ਦਾਗਬੇ ਲਾਗੇ ॥ ਸਿੰਘਨ ਤਤ ਛਿਨ ਤਿਨ ਤੇ ਆਗੇ ॥ ੧੩ ॥ ਉਤਧ [6]ਠੇਹਰੀ ਤੋਪ ਚਢਾਰੀ॥ ਝਾਰ ਗਿਲਾਫ ਦੀਨ ਬਿਨ ਬਾਰੀ ॥ ਆਇ ਦੁਰਗ ਮਦ ਫਟਤੇ ਭਯੋ ॥ ਭੂਪਤ ਯੁਤ ਸਭ ਮਨ ਦਹਿ ਲਯੋ ॥ ੧੪ ॥ ਨਿਕਸੇ ਵਹਿਰ ਜੰਗ ਕੇ ਕਾਰਨ ॥ ਸਿੰਘ ਸੂਰਮੇਂ ਲੇ ਹਥਿਆਰਨ ॥ ਝਪਟ ਬਾਝ

੧ ਸ਼ਿਕਾਰ । ੨ ਨਜ਼ਦੀਕ । ੩ ਭੇਜ ਦਿਤਾ । ੪ ਹਲਾ ।

੫ ਕਿਲੇ ਵਿਚ । ੬ ਟਿੱਬਾ ।

ਸਮ ਅਸਵਿਧ ਕੀਨ ॥ ਹਤੇ ਲਵੇ ਸਨ ਸ਼ੱਤ੍ਰੂਨ ਚੀਨ ॥ ੧੫॥ ਦੂਜਾ
ਸਿੰਘ ਕਰ ਤੇ ਸਰ ਲਾਗਾ ॥ ਮਰਯੋ ਭੂਪ ਅਤ ਮੂੜ੍ਹ ਕੁਭਾਗਾ ॥ ਭਾਜ
ਖਾਇ ਸੈਨਾ ਨਠ ਸਾਰੀ ॥ ਬਰੇ ਖਾਲਸੇ ਬੀਚ ਬਜਾਰੀ ॥ ੧੬ ॥
ਕਿਤਕ ਦੁਰਗ ਮਹੁ ਪ੍ਰਵਸੇ ਜਾਇ ॥ ਮਨ ਭਾਵਤ ਲੂਟਤ ਹਰਖਾਇ।
ਮੇਗਜ਼ੀਨ ਨਾਨਾ ਬਿਧ ਸੌਂਜਾਂ ॥ ਲੁਟਯੋ ਬਜਾਰ ਗੁਰੂ ਕੀ ਫੌਜਾਂ ॥
੧੭ ॥ ਸ਼ਿਵ ਪ੍ਰਤਾਪ ਥੋ ਸੁਤ ਭੂਪਾਰਾ ॥ ਲੇ ਨਿਜ [1]ਸਚਵ ਤਬੈ
ਬਿਨ ਬਾਰਾ ॥ ਆਇ ਸਤਗੁਰੂ ਚਰਨਨ ਪਰਯੋ ॥ ਬਖਸ਼ਹੁ ਖਤਾ
ਸਰਨ ਮੈ ਪਰਯੋ ॥ ੧੮ ॥ ਮੋਰ ਪਿਤਾ ਬਹੁ ਕੀਨ ਖੁਟਾਈ ॥ ਇਸ
ਹਿਤ ਮਰਯੋ ਦੰਡ ਕੋ ਪਾਈ ॥ ਸ਼ਰਨ ਆਇ ਕੀ ਲਾਜ ਰਖੀਜਹਿ ॥
ਨਿਜ ਸਿੰਘਨ ਲੁਟਤੁ [2]ਬਰਜੀਜਹਿ ॥ ੧੯ ॥ ਸੁਨ ਕਰਨਾ ਨਿਧ
ਅਰਦਲ ਵਾਰੇ ॥ ਸਿੰਘ ਪਠੇ ਲੁਟ ਤੇ ਹਟਕਾਰੇ ॥ ਕਹਯੋ ਜਾਹੁ
ਨਹਿੰ ਚਿੰਤਾ ਕੀਜਹਿ ॥ ਦਾਹ ਆਦ ਪਿਤ ਕੋ ਕਰ ਲੀਜਹਿ ॥ ੨੦॥
ਹਮ ਤੌ ਕਲ ਕੋ ਅਗ੍ਰ ਪਯਾਨਹਿੰ ॥ ਨਾਹਕ ਪਿਤ ਤਵ ਕਿਯ
ਘਮਸਾਨਹਿੰ ॥ ਸੁਨ ਪ੍ਰਤਾਪ ਸਿਵ ਅਰਜ਼ ਗੁਜਾਰੀ ॥ ਪ੍ਰਭੁ ਭੂਪ
ਇਸ ਦੇਸ ਮਝਾਰੀ ॥ ੨੧ ॥ ਅਹੈਂ ਸ਼ੱਤ੍ਰ ਪਿਤ ਮਿਤ੍ਰ ਸੁਨ ਪਾਹਿ ॥
ਬਿਨ ਬੇਗੀ ਲੇ ਰਾਜ ਛਿਨਾਹਿ ॥ ਨਾਮ ਗਰੀਬ ਨਿਵਾਜ ਤੁਮਾਰਾ॥
ਸੁਨਯੋ ਨੁਰੰਗ ਆਦ ਕੌ ਮਾਰਾ ॥ ੨੨ ॥ ਪਿਤ ਅਪਰਾਧ ਨ ਕਰੋ
ਚਿਤਾਰੇ ॥ ਕੇਤਕ ਦਿਨ ਰਹੁ ਨਿਕਟ ਹਮਾਰੇ ॥ ਰਾਜ ਗਦੀ ਨਿਜ
ਕਰ ਤੇ ਦੀਜਹਿ ॥ ਪੁਨਹਿੰ ਰਹੋ ਜਿਤ ਤਹਿੰ ਗਮਨੀਜਹਿ ॥ ੨੩ ॥
ਦੀਨ ਦਯਾਲ ਜਿਨਹੁ ਕੀ ਬਾਨ ॥ ਸੁਨ ਬਿਨਤੀ ਨ੍ਰਿਪ ਸੁਤ ਕੀ
ਕਾਨ ॥ ਕਹਯੋ ਕਰੈਂ ਜਸ ਤੁਹਿ ਮਨ ਭਾਇ ॥ ਸੁਨ ਸਤਿਗੁਰ ਕੇ
ਬੰਦੇ ਪਾਇ ॥ ੨੪ ॥ ਬਿਦਾ ਭਯੋ ਪ੍ਰਿਥਮਹਿੰ ਗ੍ਰਿਹ ਜਾਇ ॥ ਸਭ
ਬਿਧ ਗੁਰ ਹਿਤ ਰਸਦ ਪਠਾਇ॥ਪੁਨਹਿੰ ਪਿਤਾ ਕੀਨਸ ਸਸਕਾਰਾ॥

੧ ਵਜ਼ੀਰ। ੨ ਰੋਕਣਾ ਕਰੋ।

ਸ੍ਰੀ ਗੁਰ ਭੀ ਸ਼ਹੀਦ ਤ੍ਰਿਹ ਬਾਰਾ ॥ ੨੫ ॥ ਇਕ ਬਲ ਕਰ ਦੀਨੋ ਸਭ ਦਾਹੂ ॥ [1]ਸੁਪਤੇ ਨਿਸ ਸਿੱਖਨ ਸੁਖ ਦਾਹੂ ॥ ਅੰਮ੍ਰਤ ਕਾਲ ਲਗਯੋ ਦੀਵਾਨ ॥ ਕਰੀ ਬੰਦਨਾ ਨ੍ਰਿਪ ਸੁਤ ਆਨ ॥ ੨੬ ॥ ਅਤ ਆਦਰ ਯੁਤ ਗੁਰ ਲੈ ਗਯੋ ॥ ਊਚ ਸਿੰਘਾਸਨ ਪਰ ਬੈਠਯੋ ॥ ਨਿਜ ਕਰ ਗੁਰ ਦੀਨੀ ਦਸਤਾਰ ॥ ਸ਼ਿਵ ਪ੍ਰਤਾਪ ਲੀਨੀ ਮੁਦ ਧਾਰ॥੨੭॥ ਰਾਜ ਤਿਲਕ ਭਾ ਬਡ ਉਤਸ਼ਾਹਿ ॥ ਮੋਹਰ ਸਵਾ ਸੈ ਤਬੈ ਮੰਗਾਹਿ ॥ ਅਸ੍ਵ ਪੰਚ ਯੁਤ ਭੇਟਾ ਦੀਨ ॥ ਬਹੁ ਬਿਧ ਬਿਨਤੀ ਕੀਨ [2]ਪ੍ਰਬੀਨ ॥ ੨੮ ॥ ਸ੍ਰੀ ਗੁਰ ਕੋ ਨਿਜ ਪਾਸ ਟਿਕਾਯੋ ॥ ਜਾਹਿੰ ਗੁਰੂ ਨਹਿੰ ਜੈਬੇ ਦਾਯੋ ॥ ਬ੍ਰਿਧਯੋ ਪ੍ਰੇਮ ਨਿਤ ਚਢਹਿੰ ਅਖੇਰਾ ॥ ਇਕ ਦਿਨ ਸ੍ਰੀ ਗੁਰ ਸੋ ਬਲ ਹੇਰਾ ॥ ੨੯ ॥ ਕ੍ਰੀਚਕ ਭੀਮ ਸੈਨ ਜਹਿੰ ਮਾਰੇ ॥ ਸੁਨਹੁ ਕਥਾ ਅਬ ਔਰ ਪ੍ਰਕਾਰੇ ॥ ਜਬ ਔਰੰਗੇ ਮ੍ਰਿਤ ਕੋ ਲਹਯੋ ॥ ਤਾਰਾ ਆਜ਼ਮ ਸੁਤ [3]ਢਿਗ ਅਹਯੋ ॥ ੩੦ ॥ ਸੋ ਨਿਜ ਕੋ ਮਾਲਕ ਪਹਿਚਾਨ ॥ ਦਿਹਲੀ ਦਿਸ ਚਾਹਯੋ ਪ੍ਰਸਥਾਨ ॥ ਕਾਮ ਬਖਸ਼ [4]ਲਘੁ ਤਿਸ ਕੋ ਭਾਈ ॥ ਸੂਬਾ ਹੁਤੋ ਬੰਗਾਲ ਸਥਾਈ ॥ ੩੧ ॥ ਆਯੋ ਪਿਤਾ [5]ਮੁਕਾਣੀ ਕਾਰਨ ॥ ਛਲ ਤੇ ਤਾਰੇ ਕੀਨ ਪ੍ਰਹਾਰਨ ॥ ਸ਼ਾਹ ਬਹਾਦਰ ਭ੍ਰਾਤਾ ਦੂਵਾ ॥ ਕਾਬਲ ਕਾ ਥੋ ਸੂਬਾ ਹੂਵਾ ॥ ੩੨ ॥ ਨੰਦ ਲਾਲ ਸਿਖ ਜਿਸਕੋ ਮੀਤ ॥ ਤਿਸੇ ਬੁਲਾਇ ਰਖਯੋ ਢਿਗ ਪ੍ਰੀਤ ॥ ਤਹਿੰ ਤੇ ਹੇਤ ਮੁਕਾਣੀ ਆਯੋ ॥ ਜਬ [6]ਰੌਤਾਸ ਨਿਕਟ ਸੋ ਥਾਯੋ ॥ ੩੩ ॥ ਸੁਨਯੋਂ ਤਾਰੇ ਤਾਜ ਸੰਭਾਰਾ ॥ ਔ ਪਿਤ ਸਮ ਨਿਜ ਭਾਈ ਮਾਰਾ ॥ ਐਸ ਨ ਹੋਇ ਮੋਇ ਪਰਹਾਰੇ ॥ ਇਸ ਤੇ ਭਾਗੋਂ ਪ੍ਰਾਨ ਉਬਾਰੇ ॥ ੩੪ ॥ ਕਿਉਂਕਿ ਦਲ ਆਦਕ ਸਮਜਾਨਾ ॥ ਤਾਬਜਾ ਤਿਸਕੀ ਅਹੈ ਮਹਾਨਾ ॥ ਅਸ ਬਿਚਾਰ ਕਰ ਕੀਨ ਸਲਾਹੂ ॥ ਪੁਨ

੧ ਸੁਤੇ। ੨ ਚਤੁਰ। ੩ ਪਾਸ। ੪ ਛੋਟਾ। ੫ ਅਫਸੋਸ।
੬ ਰੋਤਾਸ ਕਿਲੇ।

ਕਾਬਲ ਦਿਸ ਭਾਜਨ ਚਾਹੂ ॥ ੩੫ ॥ ਤਬ ਗੁਰ ਸਿਖ ਨੰਦ ਲਾਲ ਦੀਵਾਨ ॥ ਪਾਛਲ ਨੇਕੀ ਚਿਤ ਸ਼ਾਹ ਜਾਨ ॥ ਕਹਯੋ ਤਾਹਿੰ ਸੁਨ ਸ਼ਾਹ ਬਹਾਦਰ ॥ ਦਸਮ ਗੁਰੂ ਸਭ ਜਗ ਕੇ ਕਾਦਰ ॥ ੩੬ ॥ ਜੇ ਤਿਨਕੀ ਤੂ ਸ਼ਰਨ ਸਿਧਾਵਹਿੰ ॥ ਨਿਸਚੈ ਤਖਤ ਦਿਹਲੀ ਕੋ ਪਾਵਹਿੰ ॥ ਮੈ ਮੁਰੀਦ ਤਿਨਕੇ ਢਿਗ ਰਹਯੋ ॥ ਕੇਹੀ ਭੂਪ ਮਿਲ ਜੰਗ ਮਚਯੋ ॥ ੩੭ ॥ ਪੁਨ ਇਕ ਬੇਰ ਲੌਪੁਰੀ ਵਾਰੇ ॥ ਨਾਜ਼ਮ ਤਿਨ ਸੋਂ ਭਯੋ ਬਿਗਾਰੇ ॥ ਸ਼ਾਹ ਰਿਸਾਯੋ ਦਲ ਚਢਵਾਯੋ ॥ ਭੂਪ [1]ਅਖਲ ਗੁਰ ਸ਼ਰਨੀ ਆਯੋ ॥ ੩੮ ॥ ਪਾਛਲ ਬੈਰ ਨ ਗੁਰੂ ਚਿਤਾਰਾ ॥ ਤਿਨ ਪੱਖੀ ਹੈ ਤਬੈ ਦਯਾਰਾ ॥ [2]ਬਿਜੈ ਦੀਨ ਸਭ ਭੂਪਨ ਤਾਹੀਂ ॥ ਬਾਨ ਗਰੀਬ ਨਿਵਾਜ ਜਿਨਾਹੀਂ ॥ ੩੯ ॥ ਮਨ ਤੇ ਬੈਰ ਨ ਕਿਹ ਸੰਗ ਧਰੈਂ ॥ ਸਰਨ ਪਰੈ ਕੀ ਲਾਜ ਨਿਬਰੈਂ ॥ ਜੰਗ ਅਨਦ ਪੁਰ ਦਸ ਲਖ ਲਰੇ ॥ ਪਾਏ ਵਾਸਤਾ ਕੁਕ੍ਰਿਤ ਕਰੇ ॥ ੪੦ ॥ ਯਹ ਸਭ ਤੁਮ ਕੋ ਰੋਸ਼ਨ ਸਾਰੇ ॥ ਜਾਨੋ ਸ਼ਰਨ ਰੱਖਯ ਗੁਰ ਭਾਰੇ ॥ ਸੁਨਤ ਬਹਾਦਰ ਸ਼ਾਹ ਹਰਖਾਯੋ ॥ ਭਲਾ ਜਿ ਸਤਗੁਰ ਅਸ ਸੁਖਦਾਯੋ ॥ ੪੧ ॥ ਤੌ ਲੇਕਰ ਸੰਗ ਹਾਕਮ ਰਾਇ ॥ ਜਾਹੁ ਗੁਰੂ ਭਾਲਹੁ ਜਿਹ ਥਾਇ ॥ ਮੂਰ ਦਿਸ ਤੇ ਬਹੁ ਬਿਨਤ ਉਚਰੀਅਹਿ ॥ ਬਰ ਲੇਕੈ ਪੱਖੀ ਨਿਜ ਕਰੀਅਹਿ ॥ ੪੨ ॥ ਸਨੇ ਸਨੇ ਮੈਂ ਅਗੂ ਸਿਧਾਵਹੁੰ ॥ ਮਿਲਹੁ ਆਇ ਸਭ ਭੇਤ ਜਿ ਪਾਵਹੁੰ ॥ ਮੇਹਰਬਾਨ ਗੁਰ ਹੋਇ ਜਿ ਸੰਗਾ ॥ ਤੌ ਕਾਰਜ ਸਭ ਹੋਵਹਿ ਚੰਗਾ ॥ ੪੩ ॥ ਨਤ ਪੁਨ ਜਾਵਹੁ ਪ੍ਰਾਨ ਬਚਾਇ ॥ ਜਾਹੁ [3]ਜੁਗਲ ਅਬ [4]ਬਿਲਮ ਬਿਲਾਇ ॥ ਲੇ ਆਗਯਾ ਜਾਵੋ ਨੰਦ ਲਾਲ ॥ ਗਮੇਂ ਗੁਰੂ ਮਿਲਬੇ ਤਤਕਾਲ ॥ ੪੪ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਬਘੌਰ ਜੁੱਧ ਔ ਬਹਾਦਰ ਸ਼ਾਹੁ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਸਪਤਮੋਂ

੧ ਸਮੂੰਹ। ੨ ਫਤੇ। ੩ ਦੋਵੇਂ। ੪ ਦੇਰ ਨੂੰ ਦੂਰ ਕਰਕੇ।

ਮੰਦਰਹਿ ॥ ੧੦੭ ॥

ਦੋਹਿਰਾਂ ॥ ਇਤ ਸਤਿਗੁਰੂ ਬਘੌਰ ਮਹਿੰ ਸੁਧ ਪਾਈ ਨੰਦ ਲਾਲ ॥
ਜਾਦੋ ਰਾਇ ਦੀਵਾਨ ਯੁਤ ਆਵਤ ਭਾ ਤਤਕਾਲ ॥ ੧ ॥

ਚੌਪਈ ॥ ਬੈਠੇ ਸ੍ਰੀ ਪ੍ਰਭ ਬੀਚ ਦਿਵਾਨ ॥ ਭੇਟ ਅਨੇਕ ਲੀਏ ਮਿਲ ਆਨ ॥ ਚਰਨ ਕਮਲ ਪਰ ਸੀਸ ਟਿਕਾਇ ॥ ਪੁਨ ਸਭ ਬਿਨਤੀ ਦੀਨ ਸੁਨਾਇ ॥ ੨ ॥ ਸ਼ਾਹੁ ਬਹਾਦਰ ਦਾਸ ਤੁਮਾਰਾ॥ ਪਰਯੋ ਸ਼ਰਨ ਕਰ ਜੋਰ ਉਚਾਰਾ ॥ ਕ੍ਰਿਪਾ ਕਰਹਿੰ ਅਬ ਬਨਹਿੰ ਸਹਾਇ ॥ ਰਿਪ ਭ੍ਰਾਤਾ ਤੇ ਲੇਹੁ ਬਚਾਇ ॥ ੩ ॥ ਇਤ ਆਦਕ ਬਿਨਤੀ ਸੁਨ ਕਰਕੈ ॥ ਸਹਿਜ ਸੁਭਾਇਕ ਬਾਕ ਉਚਰ ਕੈ ॥ ਗੁਰ ਨਾਨਕ ਬਾਬਰ ਬਰ ਦੀਨ ॥ ਸਤ ਪਤਿਸ਼ਾਹੀ ਇਨਹੁ ਕੀ ਕੀਨ ॥ ੪ ॥ ਤਿਨ ਬਰ ਪੂਰਨ ਪੂਰਬ ਕਹਯੋ ॥ ਬਾਦ ਨੁਰੰਗ ਬਹਾਦਰ ਭਯੋ ॥ ਪ੍ਰੰਤੂ ਡਰਯੋ ਯਹ ਭਾਜਨ ਚਾਹਯੋ ॥ ਤੁਮ ਧੀਰਜ ਦੇ ਹਮ ਪੈ ਆਯੋ ॥ ੫ ॥ ਹਿਤ ਪਰਖਨ ਇਕ ਬਚਨ ਅਲਾਵਹਿੰ ॥ ਮਾਨਹਿੰ ਤੌ ਦਿਹਲੀਸ ਕਹਾਵਹਿੰ ॥ ਨਿਜ ਪਿਤ ਕੇ ਸਮ ਹੋਇ ਨ ਕੂਰਾ ॥ ਤੌ ਕਾਰਜ ਇਸ ਕੌ ਹੁਇ ਪੂਰਾ ॥ ੬ ॥ ਸੁਨਕੈ ਨੰਦ ਲਾਲ ਹਰਖਾਯੋ ॥ ਧੰਨ ਗੁਰੂ ਕਰ ਸੀਸ ਨਿਵਾਯੋ ॥ ਕਹਯੋ ਆਪਕੋ ਮੈਂ ਸਭ ਕਹੌਂ ॥ ਮਾਨਹਿ ਹੁਕਮ ਭਲੇ ਮਹਿੰ ਲਹੌਂ ॥ ੭ ॥ ਅਬ ਤੌ ਜੀਵਨ ਕੀ ਨਹੀ ਆਸਾ ॥ ਜਾਹੁੰ ਸ਼ੀਘਰ ਮੈਂ ਤਿਸਕੇ ਪਾਸਾ ॥ ਪ੍ਰਭ ਤੇ ਰੁਖਸਦ ਹੁਇ ਕਰ ਧਾਇ ॥ ਸਤਲੁਜ ਕੇ ਢਿਗ ਮਿਲੇ ਸੁ ਆਇ ॥ ੮ ॥ਸ੍ਰੀ ਗੁਰ ਦਿਸ ਤੇ ਸਕਲ ਸੁਨਾਯੋ ॥ ਸੁਨ ਕਰਕੈ ਬਹੁ ਹਰਖ ਉਪਾਯੋ ॥ ਪੁਨ ਨੰਦ ਲਾਲਹਿ ਕਹਯੋ ਬਹਾਦਰ ॥ ਮਾਨਹੁ ਹੁਕਮ ਗੁਰੂ ਮੈਂ ਸਾਦਰ ॥ ੯ ॥ ਜਾਹੁ ਬੂਝੀਅਹਿ ਅਬਕੈ ਜਾਇ ॥ ਕਿਹ ਉਪਾਇ ਤੇ ਤਖਤਹਿੰ ਪਾਇ ॥ ਸਗਰੋ ਭੇਦ ਬੂਝ ਕਰ ਲਿਆਵਹੁ ॥ ਜਾਹੁ ਅਬੈ ਨਹਿੰ ਬਿਲਮ ਲਗਾਵਹੁ ॥ ੧੦ ॥ ਇਮ ਸੁਨ ਨੰਦ ਲਾਲ ਭਾ ਤਿਆਰਾ ॥

ਚਢ ਮਗ ਚਲਯੋ ਸੀਘ੍ਰਤਾ ਧਾਰਾ ॥ ਸ੍ਰੀ ਗੁਰ ਪਾਸ ਆਇ ਕਰ ਮਿਲੇ ॥ ਚਰਨ ਕਮਲ ਪਰ ਸਿਰ ਧਰ ਭਲੇ ॥ ੧੧ ॥ ਬੈਠੇ ਸਨਮੁਖ ਸਕਲ ਸੁਨਾਈ ॥ ਮਾਨਹਿੰ ਹੁਕਮ ਜੁ ਕਹੋ ਗੁਸਾਈ ॥ ਕਯਾ ਕਰਤੱਬਜ ਸ਼ਾਹ ਬਨ ਆਹਿ ॥ ਲਰਬੇ ਕੀ ਜਹਿੰ ਸਮਰਥ ਨਾਹਿੰ ॥ ੧੨ ॥ ਕ੍ਰਿਪਾ ਸਿੰਧ ਸੁਨ ਤਬਹਿ ਬਖਾਨਾ ॥ ਧਰ ਧੀਰਜ ਬਨ ਹੈ ਸਵਧਾਨਾ ॥ ਰਨ ਸਨਮਖ ਭ੍ਰਾਤਾ ਕੇ ਕਰੈਂ ॥ ਤਾਰਾ ਆਜ਼ਮ ਹਮ ਪਰ ਹਰੈਂ ॥ ੧੩ ॥ ਨਿਸਚਾ ਕਰੋ ਸਰਬ ਕਛ ਪਾਵਹੁ ॥ ਸੀਘ੍ਰ ਜਾਇ ਤਿਆਰੀ ਕਰਵਾਵਹੁ ॥ ਜੁੱਧ ਕਰੈ ਦਿਹਲੀ ਪਤ ਥਹੈ ॥ ਜੁੱਧ ਬਿਨ ਅਪਰ ਉਪਾਵ ਨ ਅਹੈ ॥ ੧੪ ॥ ਹਮਰੇ ਸਿੰਘ ਸਵਾ ਸੌ ਲੀਜਹਿ ॥ ਕਰਹੁ ਜੁੱਧ ਜਾਇ ਬਿਲਮ ਤਜੀਜਹਿ ॥ਅਸ ਕਹਿ ਧਰਮ ਸਿੰਘ ਸਰਦਾਰਾ ॥ ਨਿਕਟ ਬੁਲਾਯੋ ਹੁਕਮ ਉਚਾਰਾ ॥ ੧੫ ॥ ਇਕ ਸ਼ਤ ਪੱਚੀ ਸਿੰਘ ਲਹੀਜਹਿ ॥ ਨੰਦ ਲਾਲ ਸੰਗ ਜੈਬੋ ਕੀਜਹਿ ॥ ਸੰਗ ਬਹਾਦਰ ਤ੍ਰੋ ਸਹਾਇ ॥ [1]ਔਸਰ ਲਖ ਕੈ ਹਮ ਭੀ ਆਇੰ ॥ ੧੬ ॥ ਤਬ ਭੇ ਤਿਆਰ ਸੰਗ ਨੰਦ ਲਾਲ ॥ ਫਤਹ ਥਾਪੜਾ ਲੀਨ ਦਯਾਲ ॥ ਗਮਨਤ ਜਬ ਮਥਰਾ ਢਿਗ ਆਯੋ॥ਸ਼ਾਹ ਬਹਾਦਰ ਮਿਲ ਹਰਖਾਯੋ ॥ ੧੭ ॥ ਹੁਕਮ ਗੁਰੂ ਕਾ ਸਕਲ ਸੁਨਾਵਾ ॥ ਦਲ ਗੁਰ ਸਿੰਘਨ ਸੰਗ ਚਢਾਵਾ ॥ ਹਰਖਯੋ ਧਰਮ ਸਿੰਘ ਕੋ ਮਿਲਯੋ ॥ ਬਹੁ ਆਦਰ ਦੇ ਐਸੇ ਗਿਲਯੋ ॥ ੧੮ ॥ ਨਹਿੰ ਸਮਸਰਤਾ ਭ੍ਰਾਤਹਿ ਸੰਗਾ ॥ [2]ਅਰਦ ਲੋਨ ਮਹਿੰ ਕਿਮ ਹੁਇ ਜੰਗਾ ॥ ਤਊ ਸਹਾਇਤਾ ਗੁਰ ਕੀ ਪਾਵਹੁੰ ॥ ਨਿਸਚੈ ਫਤਹ ਨਗਾਰਾ ਵਾਵਹੁੰ ॥ ੧੯ ॥ ਅਸ ਕਹਿ ਕੀਨਸ ਜੰਗ ਤਿਆਰੇ ॥ ਜਿਤ ਕਿਤ ਤੇ [3]ਉਮਰਾਵ ਹਕਾਰੇ ॥ ਬਸਤ੍ਰ [4]ਬਿਬੂਖਨ ਦੇ ਅਪਨਾਇ ॥ ਆਗੇ ਮਨਸਬ ਕਰੋਂ ਸਵਾਇ ॥ ੨੦ ॥ ਕਹਿ ਉਮਰਾਵਨ ਰਿਦੇ ਵਧਾਇ ॥ ਮਿਸਲ ਮਿਸਲ ਗਨ

੧ ਮੌਕਾ। ੨ ਆਟੇ ਵਿਚ ਲੂਣ। ੩ ਵਜ਼ੀਰ। ੪ ਗਹਿਣੇ।

ਬੀਰ ਟਿਕਾਇ ॥ ਗੁਲਕਾ ਬਹੁ ਬਰੂਦ ਬਰਤਾਈ ॥ ਗਨ ਤੋਪੈ
ਤਿਆਰੀ ਕਰਵਾਈ ॥ ੨੧ ॥ [1]ਗਜ [2]ਬਾਜੀ ਪੈਦਲ ਸੰਭਾਰੇ ॥
ਲਗ ਪਗ ਲਾਖ ਕੂਚ ਆਗਾਰੇ ॥ ਉਤ ਤਾਰਾ ਦੱਖਨ ਤੇ ਆਵੈ ॥
ਦਿਹਲੀ ਤਖਤ ਬੈਠਬੇ ਚਾਵੈ ॥ ੨੨ ॥ ਤਾਬਜਾ ਕੀਨੇ ਸਭ
ਉਮਰਾਇ ॥ ਸੈਨ ਲਾਖ ਬਾਈ ਜਿਹ ਪਾਇ ॥ ਭ੍ਰਾਤਾ ਕੀ ਸੁਨ ਕੈ
ਸਭ ਬਾਤ ॥ ਕੋਪਯੋ ਅਧਕ ਰਿਦੇ ਗਰਬਾਤ ॥ ੧੩ ॥ ਸਕਲ [3]ਚਮੂ
ਕੀ ਮਿਸਲ ਨਿਹਾਰੀ ॥ ਕੈ ਉਮਰਾਵਨ ਕੀਨਸ ਤਿਆਰੀ ॥ ਜਿਤ
ਦਿਸ ਸੁਨਯੋ ਭ੍ਰਾਤ ਚਢ ਆਯੋ ॥ ਹੁਇ ਤਿਸ ਦਿਸ ਚਹਿੰ ਅਗੂ
ਰੁਕਾਯੋ ॥ ੨੪ ॥

ਦੋਹਿਰਾ ॥ ਇਤਹੁ ਬਹਾਦਰ ਸ਼ਾਹਿ ਲੇ ਸੈਨਾ ਸੰਗ ਤਦਾਇ ॥
ਆਗ੍ਰੇ ਚੰਬਲ ਨਦੀ ਕੇ ਪਾਰ ਸਿਵਰ ਕੋ ਲਾਇ ॥ ੨੫ ॥
ਤਾਰਾ ਆਜ਼ਮ ਉਤਹਿ ਤੇ ਆਯੋ ਬੰਬ ਬਜਾਇ ॥
ਦਲ ਮੁਕਾਬਲੇ ਜੁਗ ਭਏ ਹੁਕਮ ਦੀਨ ਰਿਸ ਖਾਇ॥੨੬॥

ਚੌਪਈ ॥ ਦੁਹੂ ਦਿਸਨ ਤੇ ਬਜੇ ਨਗਾਰੇ ॥ ਰਣ ਸਿੰਘੇ ਬਡ
ਸਬਦ ਉਚਾਰੇ ॥ ਲਸ਼ਕਰ ਪਰੇ ਕਰੇ ਅਰ ਅਰੇ ॥ ਛੁਟੀ ਤੋਪ ਗਨ
ਨਭ ਰਵ ਭਰੇ ॥ ੨੭ ॥ ਧੂਮ ਧਾਮ ਪਸਰੀ ਇਕ ਬਾਰੀ ॥ ਨਹਿੰ
ਦੀਖਤ [4]ਦ੍ਰਿਗ ਪਾਨ ਪਸਾਰੀ ॥ ਸਲਖ ਜਮੂਰਨ ਕੀ ਬਡ ਹੋਈ ॥
ਬਰਖਨ ਲਗੇ ਲੋਹ ਦਿਸ ਦੋਈ ॥ ੨੮ ॥ ਮਨਹੁ ਅਕਾਸ ਫੂਟ
ਗਿਰ ਪਰਯੋ ॥ [5]ਭੀਖਣ ਸ਼ਬਦ ਭੂਮ [6]ਨਭ ਭਰਯੋ ॥ ਮਾਰ ਮਾਰ
ਕਹਿ ਰੌਰ ਉਠਾਯੋ ॥ ਇਮ ਸਗਰੋ ਦਿਨ ਜੰਗ ਮਚਾਯੋ ॥ ੨੯ ॥
ਕੇਚਤ ਬੀਰ ਤੁਰੰਗ ਸੰਘਾਰੇ ॥ ਰਵ ਅਸਤਯੋ ਤਜ ਭਏ ਕਿਨਾਰੇ ॥
ਸਿਵਰ ਕਰਯੋ ਚਹਿ ਖਾਨ ਰੁ ਪਾਨਾ ॥ ਤ੍ਰਿਪਤ ਹਤਯੋ ਸੂਮ ਭੇ

---

੧ ਹਾਥੀ । ੨ ਘੋੜੇ । ੩ ਫੌਜ । ੪ ਅਖਾਂ ਵਿਚ । ੫ ਭਿਆਨਕ ।
੬ ਅਕਾਸ਼ ।

ਸਵਧਾਨਾ ॥ ੩੦ ॥ ਜਾਰ੍ਰਤ ਸੋਵਤ ਰੈਨ ਬਿਤਾਈ ॥ [1]ਅਰਣੋਦੈ ਪੁਨ ਮਚੀ ਲਰਾਈ ॥ ਛੁਟਹਿੰ ਸ਼ਬਦ ਬਡ ਗੋਰਾ ਗੋਰੀ ॥ ਲਗੇ ਅੰਗ [2]ਭਟ ਤਨ ਕੋ ਫੋਰੀ ॥ ੩੧ ॥ ਹੈ ਧਵਾਇ ਕਰ ਤਜੈਂ ਤੁਫੰਗੈ ॥ ਤੀਰ ਪ੍ਰਹਾਰਤ ਸ਼ੱਤ੍ਰਨ ਭੰਗੈ ॥ ਨੇਜੇ [3]ਬੰਬਲਿਆਲ ਭ੍ਰਮਾਵਹਿੰ ॥ ਮਿਲਹਿੰ [4]ਪਰਸਪਰ ਖੜਗਨ ਘਾਵਹਿੰ ॥ ੩੨ ॥ ਅੰਧ ਧੁੰਧ ਪਰ ਗਯੋ ਬਿਸਾਲਾ ॥ [5]ਸ਼ੁਤਰ ਨਾਲ ਘੁੜ ਨਾਲ [6]ਕਰਾਲਾ ॥ ਇਮ ਹੁਇ ਜੰਗ ਹਟੇ ਦਲ ਦੋਊ ॥ ਨਿਸ ਬਿਸਰਾਮ ਕੀਨ ਸਭ ਕੋਊ ॥ ੩੩ ॥ ਹੋਤ ਪ੍ਰਾਤ ਉਠ ਬਜੇ ਨਗਾਰੇ ॥ ਜੋਧਾ ਸੁਨਤ ਸਨਧ ਬਧ ਸਾਰੇ ॥ ਦਲ ਮੁਕਾਬਲੇ ਦੋਨਹੁ ਭਏ॥ਹਮਲੇ ਕਰਤ ਸ਼ੱਤ੍ਰ ਭਟ ਘਏ ॥ ੩੪ ॥ ਤਾਰਾ ਆਜ਼ਮ ਕੋ ਬਡ ਲਸਕਰ ॥ ਪਰਯੋ ਧਾਇ ਕਰ ਘਾਵਨ ਕਰ ਕਰ ॥ ਆਪ ਬਹਾਦਰ ਚਢਯੋ ਲੜਨ ਕੋ ॥ ਉਤ ਆਜ਼ਮ ਪਹੁਚਯੋ ਪਿਖ ਰਣ ਕੋ ॥ ੩੫ ॥ ਜੁਗ ਭ੍ਰਾਤਾ ਨੇ ਜੰਗ ਪਵਾਇ ॥ ਛੁਟਹਿੰ ਤੁਫੰਗ ਤੋਪ ਸਮਦਾਇ ॥ ਸਿੰਘਨ ਕੋ ਜੱਥਾ ਜਿਤ ਜਾਵਤ ॥ ਸ਼ੱਤ੍ਰ ਦਲ ਬਰਥੱਲ ਮਚਾਵਤ ॥ ੩੬ ॥ [7]ਗਜ ਆਰੋਹਿ ਬਹਾਦਰ ਹੇਰੈ ॥ ਐਸ ਗਿਨੀ ਮਨ ਮਹਿੰ ਤਿਹ ਬੇਰੈ ॥ ਜੀਤ ਹੋਇ ਗੁਰ ਬਾਕ ਉਚਾਰਾ ॥ ਹੋਵੈ ਹੁਕਮ ਜਬੈ ਸੁਖਿਆਰਾ ॥ ੩੭ ॥ ਤੌ ਮੈਂ ਕਰੋਂ ਦੇਰ ਨਹਿੰ ਲਾਵਹੁ ॥ ਹੋਇ ਕਨਨ ਤੈ ਟਾਲ ਕਰਾਵਹੁੰ ॥ ਅਸ ਠਾਨੀ ਹਮਲਾ ਉਤ ਭਯੋ ॥ਸ਼ਾਹ ਬਹਾਦਰ ਦਲ ਆਗੇ ਲਯੋ ॥੩੮॥ਭਾਜ ਸੁ ਖਾਈ ਬਹਾਦਰ ਸ਼ਾਹਿ॥ ਭਾ ਅੰਧਕਾਰ ਸਿਵਰ ਕੇ ਪਾਹਿ ॥ ਅਤ ਚਿੰਤਤ ਨੰਦ ਲਾਲ ਬੁਲਾਇ ॥ ਕਹਯੋ ਗੁਰੂ ਢਿਗ ਤੂਰਨ ਜਾਇ ॥ ੩੯ ॥ ਨਮੋ ਕਰੋ ਕਦਮਨ ਪਰ ਮੇਰੋ ॥ ਪੁਨ ਬਿਨਤੀ ਕਰਕੈ ਅਸ

---

੧ ਸੂਰਜ ਚੜ੍ਹਦਿਆਂ । ੨ ਸੂਰਮੇ । ੩ ਨਾਗਨੀ ਦੀ ਸ਼ਕਲ ਦੇ ਨੇਜ਼ੇ । ੪ ਆਪਸ ਵਿਚ । ੫ ਊਠ ਅਤੇ ਘੋੜੇ । ੬ ਭਿਆਨਕ । ੭ ਹਾਥੀ ਪਰ ਸਵਾਰ ਹੋਕੇ ।

ਟੇਰੇ ॥ ਤੁਮ ਬਚ ਪਰ ਬਿਸਵਾਸ ਬਡੇਰੇ ॥ ਪਾਯੋ ਆਨ ਭ੍ਰਾਤ ਸੰਗ ਝੇਰੋ ॥੪੦॥ ਨਤ ਮੈਂ ਜਾਵਤ ਕਿਤਹਿ ਪਲਾਇ ॥ ਬਿਨ ਗੁਨ ਅਧਕ ਕਹਾਂ ਸਮਤਾਇ ॥ ਪਿਤ ਕੋ ਦੋਸ ਨ ਮੋ ਪਰ ਧਰੀਅਹਿ ॥ ਬਿਰਦ ਜਾਨ ਸਭ ਰੱਛਾ ਕਰੀਅਹਿ ॥ ੪੧ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਤਾਰਾ ਆਜ਼ਮ ਔ ਬਹਾਦਰ ਸ਼ਾਹ ਜੁੱਧ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਅਸ਼ਟਮੋਂ ਮੰਦਰਹਿ ॥ ੧੦੮ ॥

ਦੋਹਿਰਾ ॥ ਨੰਦ ਲਾਲ ਇਤ ਸ਼ਾਹ ਤੈ ਸਤਿਗੁਰ ਜੀ ਦਿਸ ਜਾਇ ॥
ਉਤ ਦਸਮੇਸ ਬਘੌਰ ਤੇ ਪੁਰੀ ਆਗਰੇ ਆਇ ॥ ੧ ॥

ਚੌਪਈ ॥ ਮਿਲਯੋ ਆਇ ਚਰਨਨ ਸਿਰ ਨਾਯੋ ॥ ਸਭ ਬ੍ਰਿਤਾਂਤ ਦੁਖ ਸ਼ਾਹ ਸੁਨਾਯੋ ॥ ਚਹਿਤ ਆਪ ਕੀ ਅਬੈ ਸਹਾਇ ॥ ਕਰਹੁ ਕ੍ਰਿਪਾ ਦਿਹੁ ਬਿਜੈ ਉਪਾਇ ॥ ੨ ॥ ਸੁਨ ਸਤਿਗੁਰੂ ਉਚਾਰਨ ਕਰੀ ॥ ਚਢਯੋ ਜੰਗ ਉਰ ਤਿਸਕੈ ਫਰੀ ॥ ਗੁਰ ਕੋ ਬਚਨ ਬਿਖਮ ਨਹਿੰ ਦੈ ਹੋਂ ॥ ਹੋਇ ਸੁਗਮ ਸ ਸੁਨਤ ਕਰੈਂ ਹੋਂ ॥ ੩ ॥ ਯਾਂਤੇ ਹੋਈ ਪਰਾਜੈ ਤਾਹਿੰ ॥ ਡੋਲਯੋ ਸਿਦਕ ਨ ਦਿਢ ਉਰ ਮਾਹਿੰ ॥ ਜੇ ਸਾਬਤ ਮਨ ਰਾਖਤ ਸੋਇ ॥ ਨਹਿੰਨ ਪਰਾਜੈ ਨੀਕੇ ਜੋਇ ॥ ੪ ॥ ਸੁਨ ਨੰਦ ਲਾਲ ਤੇ ਸੁਨੀ ਦਯਾਲ ॥ ਕੀਨੋ ਸ੍ਰੀ ਮੁਖ ਬਚਨ ਰਸਾਲ ॥ ਹਮ ਕੋ ਰਹਯੋ ਨਹੀਂ ਇਤਬਾਰ ॥ ਕਾਰਜ ਪ੍ਰਿਥਮਹਿੰ ਫਿਰਾ ਗਵਾਰ ॥ ੬ ॥ ਯਾਂਤੇ ਅਬ ਲਿਖ ਦੇਕਰ ਸੰਗ ॥ ਮਾਨਹੁ ਬਚਨ ਏਕ ਆਭੰਗ ॥ ਨਿਜ [3]ਮਾਤਲ ਕੋ ਪਠੈ ਇਥਾਇ ॥ ਲਿਖਤ ਆਪਨੀ ਦੇਹਿ ਪੁਚਾਇ ॥ ੭ ॥ ਗੁਰ ਕੀ ਪੁਨ ਸਹਾਇਤਾ ਪਾਇ ॥ ਲੇਹਿ ਸਲਤਨਤ ਸ਼ਤ੍ਰੂਨ ਘਾਇ ॥ ਸੁਨ ਕਰ ਹਾਥ ਬੰਦ ਪਦ ਵੰਦੇ ॥ ਘਟ ਘਟ ਲਖਨ ਹਾਰ ਬਖਸੰਦੇ ॥ ੮ ॥ ਇਮ ਕਹਿ ਤੂਰਨ ਚਢਯੋ ਸਿਧਾਇ ॥ ਸੀਘ੍ਰ

੧ ਧਰਮ। ੨ ਸੁੰਦਰ। ੩ ਮਾਮਾ।

ਪਹੁੰਚਿਯੋ ਉਤਰਯੋ ਆਇ ॥ ਮਿਲਯੋ ਬਹਾਦਰ ਸ਼ਾਹ ਸੁਨਾਯੋ ॥
ਕਰਤ ਜੰਗ ਸੰਕਲਪ ਉਠਾਯੋ ॥ ੯ ॥ ਬਿਖਮ ਸ੍ਵਾਲ ਮੈਂ ਦੈਹੋਂ
ਨਾਹੀਂ ॥ ਸੋ ਸਭ ਲਖੀ ਪ੍ਰਭੁ ਮਨ ਮਾਹੀਂ ॥ ਅਬ ਚਾਹਤ ਗੁਰ
ਲਿਖਤ ਤੁਮਾਰੀ ॥ ਮਾਤਲ ਭੇਜੋ ਸੰਗ ਉਚਾਰੀ ॥ ੧੦ ॥ ਖਾਤਰ
ਜਮਾਂ ਕਰੋ ਤਿਨ ਕੇਰੀ ॥ ਬਹੁਰ [1]ਬਿਜੈ [2]ਰਿਪ ਤੇ ਹੁਇ ਤੇਰੀ ॥ ਸੁਨ ਕੈ
ਸ਼ਾਹ ਰਿਦੈ [3]ਬਿਸਮਾਦਾ ॥ ਸਮਰਥ ਗੁਰ ਕੋ ਲਖ [4]ਅਹਿਲਾਦਾ ॥
੧੧ ॥ ਨਿਸ ਕਰ ਕੀ ਤਬ ਲਿਖਤ ਪਠਾਈ ॥ ਏਕ ਹੁਕਮ ਹੈਂ ਦੇਹੁ
ਬਜਾਈ ॥ ਕਰ ਬਿਨਤੀ ਮਾਮੇ ਕੌ ਭੇਜਾ ॥ ਤਤ ਛਿਨ ਆਯੋ ਹੈ ਕਰ
ਤੇਜਾ ॥ ੧੨ ॥ ਗੁਰ ਢਿਗ ਪਹੁੰਚਯੋ ਬੰਦਨ ਗਾਈ ॥ ਲਿਖਤ ਦੀਨ
ਤ੍ਵੈ ਦੀਨ ਸੁਨਾਈ ॥ ਬਖਸ਼ਹੁ ਖਤਾ ਗਰੀਬ ਨਿਵਾਜੂ ॥ ਕਰੋ ਸਹਾਇ
ਨਿਬਾਹੋ ਲਾਜੂ ॥੧੩ ॥ ਸੁਨ ਗੁਰ ਕਹਯੋ ਜਾਹੁ ਕਰ ਜੰਗ ॥ ਦੇਖਹੁ
ਸ੍ਰੀ ਅਕਾਲ ਕੇ ਰੰਗ ॥ ਸਮੇਂ ਲਰਾਈ ਮਰੇ ਹਮ ਆਵਹਿੰ ॥ [5]ਕੇਤੁ
ਬਸੰਤੀ ਸ਼ਾਹ ਲਿਖਾਵਹਿੰ ॥ ੧੪ ॥ ਤਾਰਾ ਆਜ਼ਮ ਮਰਯੋ ਸੁ ਜਾਨੋ ॥
ਹਨੇ ਜੀਤ ਬਿਨ ਬਿਲਮ ਨਿਸ਼ਾਨੇ ॥ ਸੁਨ ਕਰ ਹਰਖ ਬੰਦਨਾ
ਧਾਰੀ ॥ ਜਾਇ [6]ਸੁਸਾ ਸੁਤ ਕੋ ਕਹੀ ਸਾਰੀ ॥ ੧੫ ॥ ਸੁਨਤ ਹਰਖ
ਸਭ ਚਿੰਤ [7]ਬਿਲਾਈ ॥ ਭੋਰ ਹੋਤ ਪੁਨ ਮਚੀ ਲਰਾਈ ॥ ਤੋਪੈਂ ਸ਼ੁਰੂ
ਚਲਾਵਨ ਕਰੀ ॥ ਚਢੇ ਦੋਊ ਦਲ ਰਿਸ ਉਰ ਧਰੀ ॥ ੧੬ ॥
ਬਾਜਹਿੰ [8]ਸ਼ੁਤਰੀ ਪਟਹਿੰ ਨਗਾਰੇ ॥ ਭੇਰ [9]ਭੀਖਨਾਂ ਭੂਰ ਭੁੰਕਾਰੇ ॥
ਸਬਦ ਤੁਫੰਗ ਤੋਪ ਕੇ ਔਰ ॥ [10]ਭਟ ਗਨ ਬੋਲਤ ਘਾਲਯੋ ਰੌਰ ॥
੧੭॥ ਅੰਧ ਧੁੰਧ ਬ੍ਰਿੰਦ [11]ਧੂਮ ਧਾਰ [12]ਨਭ।ਧੂਰਾ ਉਡੀ [13]ਅਛਾਦਤ

੧ ਫਤੇ। ੨ ਵੈਰੀ। ੩ ਅਸਚਰਜ। ੪ ਪ੍ਰਸੰਨ। ੫ ਬਸੰਤੀ ਰੰਗ ਦਾ ਨਿਸ਼ਾਨ ਸਾਹਿਬ। ੬ ਭੈਣ ਦੇ ਪੁਤ੍ਰ ਨੂੰ। ੭ ਦੂਰ ਹੋ ਗਈ। ੮ ਤੂਤੀਆਂ। ੯ ਭਿਆਨਕ। ੧੦ ਸੂਰਮੇ। ੧੧ ਧੂੜ। ੧੨ ਅਕਾਸ਼। ੧੩ ਢਕ ਲਿਆ।

ਹੈ ਸਭ ॥ [1]ਤੋਮਰ ਤੀਰ [2]ਤਾਰ ਤਰ ਚਲੇ ॥ ਬਾਰ ਬਾਰ ਘਾਲਤ ਰਿਪ ਹਲੇ ॥ ੧੮ ॥ ਉਤ ਤਾਰਾ ਆਜ਼ਮ ਰਿਸ ਧਰ ਕੈ ॥ ਪ੍ਰੇਰਯੋ ਲਸ਼ਕਰ ਊਚ ਉਚਰ ਕੈ ॥ ਕਹਾਂ ਅਲਪ ਰਿਪ ਕੋ ਦਲ ਅਹੈ ॥ ਲਰ ਲਰ ਤੁਮਰੀ ਸਮਤਾ ਲਹੈ ॥ ੧੯ ॥ ਲਸ਼ਕਰ ਕਹਾਂ ਆਪਨੋ ਘਨੋ ॥ ਜਿਸਤੇ ਕਾਜ ਨ ਕਿੰਚਤ ਬਨੋ ॥ਪਿਆਰੇ ਪ੍ਰਾਨ ਕਿਤਹਿ ਤੁਮ ਮਿਲੇ॥ ਹੇਰਹੁ ਅਲਪ ਸੂ ਆਵਤ [3]ਪਿਲੇ ॥ ੨੦ ॥ ਸਕਲ ਸੈਨ ਪਤ ਡਾਂਟਨ ਕਰੇ ॥ ਕਹਿ ਕਹਿ ਪਠਯੋ ਜਹਾਂ ਜਹਿ ਖਰੇ ॥ ਲਾਖਹੁੰ ਲਸ਼ਕਰ ਉਮਡਯੋ ਐਸੇ ॥ ਸਾਗਰ ਬਿਨ ਮ੍ਰਜਾਦ ਹ੍ਵੈ ਜੈਸੇ ॥ ੨੧ ॥ ਸ਼ਾਹ ਬਹਾਦਰ ਥੋ ਦਲ ਹਾਲਾ ॥ ਡਰਪਯੋ ਕਰ ਗੁਰ ਯਾਦ ਬਿਸਾਲਾ ॥ ਇਤਨੇ ਮਹੁ ਗੁਰ ਦਈ ਦਿਖਾਈ ॥ [4]ਧੁਜਾ ਬਸੰਤੀ ਸੈਨ ਚਢਾਈ॥ ੨੨ ॥ [5]ਐਂਚਯੋ ਤੀਰ ਕਾਨ ਪ੍ਰ ਮਾਨਾ ॥ [6]ਗਜ ਪੈ ਤਾਰੇ ਲੀਨ ਨਿਸ਼ਾਨਾ ॥ ਮਸਤਕ ਮਧਿ ਤੱਕ ਮਾਰ ਗਿਰਾਯੋ ॥ ਜੀਤ ਬਹਾਦਰ [7]ਬੰਬ ਬਜਾਯੋ ॥ ੨੩ ॥ ਅੰਤਰ ਧਿਆਨ ਗੁਰੂ ਤਬ ਹੋਇ॥ ਬੰਦ ਲਰਾਈ ਭੀ ਦਿਸ ਦੋਇ ॥ ਸਭ ਉਮਰਾਉ ਸਲਾਮੀ ਭਏ ॥ ਸ਼ਾਹ ਬਹਾਦਰ ਸ਼ਾਹੁ ਨਿਜ ਲਏ ॥੨੪॥ ਦੇ ਧੀਰਜ ਸਭ ਕੋ ਤਹਿ ਬਾਰੀ॥ ਜਾਇ ਭ੍ਰਾਤ ਕੀ ਲੋਥ ਸੰਭਾਰੀ॥ ਭਾਲ ਗਾਢਯੋ ਸਰ ਨਿਕਸਾਯੋ ॥ ਕੰਚਨ ਜੁਤ ਹੇਰਤ ਬਿਸਮਾਯੋ ॥ ੨੫ ॥ ਫੌਜਦਾਰ ਬਹੁ ਕਹਯੋ ਸੁਨਾਇ ॥ ਹਮਰੇ ਕਰ ਤੇ ਮ੍ਰਿਤ ਕੋ ਪਾਇ ॥ ਸ਼ਾਹ ਬਹਾਦਰ ਸਭ ਮਨ ਜਾਨੀ॥ [8]ਔਸਰ ਹੇਰ ਤੂਸਨੀ ਠਾਨੀ ॥ ੨੬ ॥ ਸੋ ਸਰ ਨਿਕਟ ਰਾਖਬੇ ਕਰਾ ॥ ਲੋਥ ਉਠਾਇ ਤਬੈ ਚਲ ਪਰਾ ॥ ਆਇ ਆਗਰੇ ਤਿਹ ਦਫਨਾਇ ॥ ਪਰੀ ਰੇਨ ਨਿਸਚਿੰਤ ਬਿਚਾਇ ॥ ੨੭ ॥ ਹੋਵਤ ਸੁਬਹਿ ਤਾਜ ਸਿਰ ਧਰਯੋ ॥ ਬਡ ਦਰਬਾਰ ਲਗਾਵਨ ਕਰਯੋ ॥

---

੧ ਬਰਛਾ । ੨ ਤਾੜ ਤਾੜ ਕੇ ਚਲੇ । ੩ ਹੌਂਸਲੇ ਨਾਲ । ੪ ਝੰਡਾ ।
੫ ਖਿਚਿਆ । ੬ ਹਾਥੀ ਪਰ । ੭ ਨਗਾਰਾ । ੮ ਸਮਾਂ ।

ਨਜ਼ਰਾਨੇ ਲੈ ਸਭ ਕੇ ਪਾਸ ॥ ਹਰਖਤ ਕਰਤ ਸੁ ਬਾਕ [1]ਬਿਲਾਸ ॥ ੨੮ ॥ ਜਿਨ ਜਿਨ ਕਹਯੋ ਤੀਰ ਹਮ ਮਾਰੇ ॥ ਬੀਰ ਕਚਹਿਰੀ ਨਿਕਟ ਹਕਾਰੇ ॥ ਸੋ ਸਭ ਕੇ ਸਰ ਸੰਗ ਮਿਲਾਯੋ ॥ ਕਿਹ ਸੋਂ ਮਿਲਯੋ ਨ ਪੁਨ ਸਭ ਗਾਯੋ ॥ ੨੯ ॥ ਫਤਹ ਖ਼ੁਦਾਇ ਤੋਹਿ ਕਰ ਦੀਨ ॥ ਯਹ ਫਰੇਸਤਨ ਹਤਬੋ ਕੀਨ ॥ ਤਬੈ ਬਹਾਦਰ ਸ਼ਾਹ ਬਿਚਾਰਾ ॥ ਨੰਦ ਲਾਲ ਨਿਜ ਨਿਕਟ ਹਕਾਰਾ ॥ ੩੦ ॥ ਕਿਹ ਥਲ ਡੇਰਾ ਕਿਹ ਬਿਧ ਦਰਸਹਿੰ ॥ ਪਾਵਨ ਚਰਨ [2]ਸਰੋਜਨ ਪਰਸਹਿੰ ॥ ਕਹਯੋ ਲਾਲ ਨੰਦ ਬਾਗ ਮਝਾਰਾ ॥ ਗਰੀਬ ਨਿਵਾਜਨ ਸਿਵਰ ਉਤਾਰਾ ॥ ੩੧ ॥ ਅਸ ਕਹਿ ਗੁਰ ਮਿਲਬੇ ਕੀ ਤਿਆਰੀ ॥ [3]ਮਾਤੁਲ ਸੰਗ [4]ਉਮਰਾਵ ਜਿ ਭਾਰੀ ॥ ਨੰਦ ਲਾਲ ਐ ਜਾਦੋ ਰਾਇ॥ ਲੀਨ ਸੰਗ ਗੁਰ ਕੈ ਢਿਗ ਆਇ ॥ ੩੨ ॥ ਤ੍ਰਿਤੀਏ ਪਹਿਰ ਦਿਵਾਨ ਸੁਹਾਯੋ ॥ ਇੰਦ੍ਰ ਸਦਰਸ ਦਰਸ ਗੁਰ ਪਾਯੋ ॥ ਚਰਨ ਕਮਲ ਪਰ ਬੰਦਨ ਧਾਰੀ॥ ਸਹੰਸਰ ਇਕਾਦਸ ਲੇ ਦੀਨਾਰੀ ॥ ੩੩ ॥ ਜਿਗਾ ਜੜਾਊ ਗਜ ਪੰਜ ਬਾਜਾ ॥ ਭੇ ਚੜ੍ਹਾਈ ਗਰੀਬ ਨਿਵਾਜਾ ॥ ਬਹੁ ਬਿਧ ਸਤੁਤ ਕੀਨ ਤਿਹ ਬਾਰਾ ॥ ਦੇ ਆਦਰ ਸਤਿਗੁਰ ਬੈਠਾਰਾ ॥ ੩੪ ॥ ਬੈਠਤ ਕਹਯੋ ਦੀਨ ਕੇ ਦਯਾਰਾ ॥ ਰਾਵਰ ਅਪਨੋ [5]ਬਿਰਦ ਸੰਭਾਰਾ ॥ ਪਤਸ਼ਾਹਤ ਯਹ ਰਾਵਰ ਦੀਨ ॥ ਰੰਚਕ [6]ਮੇਰ ਬਨਾਵਨ ਕੀਨ ॥ ੩੫ ॥ ਸੁਨ ਗੁਰ ਕਹਯੋ ਭ੍ਰਾਤ ਤਵ ਤਾਰਾ ॥ ਕਿਹ ਸ਼ਸਤ੍ਰ ਤੇ ਗਾ ਪਰਹਾਰਾ॥ ਕਹਯੋ ਜੋਰ ਕਰ ਤਬੈ ਬਹਾਦਰ॥ ਹੇ ਸਭ ਬਿਧ ਕੇ ਰਾਵਰ ਕਾਦਰ ॥ ੩੬ ॥ ਤਊ ਬੂਝਹੁ ਤੌ ਦੇਹੂੰ ਦਿਖਾਇ ॥ ਅਸ ਕਹਿ ਸਰ ਸੋ ਲੀਨ ਮੰਗਾਇ ॥ ਸ੍ਰੀ ਸਤਿਗੁਰ ਕੌ ਤਬੈ ਦਿਖਾਇ ॥ ਤਰ ਗੁਰ ਨਿਜ [7]ਤਰਕਸ ਮੰਗਵਾਇ ॥੩੭॥

[1] ਕੌਤਕ। [2] ਚਰਨ ਕਮਲ। [3] ਮਾਮਾ। [4] ਵਜ਼ੀਰ। [5] ਧਰਮ।
[6] ਸੁਮੇਰ ਦੀ ਨਿਆਈਂ। [7] ਭੱਥਾ।

ਸਰ ਨਿਕਾਰ ਕਰ ਸੰਗ ਮਿਲਾਇ॥ ਏਕ ਮੇਕ ਕਛੁ ਫਰਕ ਨ ਪਾਇ ॥ ਮੁਹਰ ਪ੍ਰਮਾਨ ਸ੍ਰਨ ਮੁਖ ਲਾਗਾ ॥ ਪਿਖ ਉਮਰਾਵਨ ਕੋ ਭ੍ਰਮ ਭਾਗਾ ॥ ੩੮ ॥ ਜਾਨਯੋ ਸਹੀ ਗੁਰੂ ਕਰ ਮਰਯੋ॥ ਸਮਰਥ ਜਾਨ ਨਮੋ ਸਭ ਕਰਯੋ ॥ ਧਰਮ ਸਿੰਘ ਪੁਨ ਸ਼ਾਹ ਚਿਤਾਰਾ॥ ਸਿੰਘਨ ਜੱਥੇ ਕੋ ਸਰਦਾਰਾ॥ ੩੯ ॥ ਮੁਹਿਰ ਪੰਚ ਸ਼ਤ ਤਿਨ ਕੋ ਦੀਨੀ॥ ਪੁਨਹਿ ਅਰਜ਼ ਗੁਰ ਪੈ ਅਸ ਕੀਨੀ ॥ ਸਤਿਗੁਰ ਬਾਹਿ ਗਹੇ ਕੀ ਲਾਜ ॥ ਜਥਾ ਨਿਬਾਹੀ ਗਰੀਬ ਨਿਵਾਜ ॥ ੪੦ ॥ ਤਥਾ ਜਾਹੁ ਦਿਹਲੀ ਸੰਗ ਜਈਅਹਿ॥ਸਭ ਬਿਧ ਰੱਛਾ ਕਰਤੇ ਰਹੀਅਹਿ॥ ਜਾਨ ਕਾਮ ਤਹਿਂ ਅੰਤਰ ਜਾਮੀ ॥ ਜੈਹੈਂ ਸੰਗ ਕਹਯੋ ਬਚ ਸ੍ਵਾਮੀ ॥ ੪੧ ॥ ਸੁਨਤ ਹਰਖ ਸ਼ਾਹ ਮਨ ਮੈਂ ਧਾਰਾ ॥ ਲੇ ਆਇਸ ਨਿਜ ਸਿਵਰ ਪਧਾਰਾ ॥ ਉਮਰਾਵਨ ਬਖਸ਼ਸ਼ ਬਹੁ ਦੀਨ ॥ ਦੇਹਲੀ ਗਮਨ ਤਿਆਰੀ ਕੀਨ ॥ ੪੨ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਤਾਰਾ ਆਜ਼ਮ ਹਤਨ ਔ ਬਹਾਦਰ ਸ਼ਾਹ ਪਾਤਸ਼ਾਹੀ ਦੇਨ ਪ੍ਰਸੰਗ ਬਰਨਨੰ ਨਾਮ ਏਕ ਸ਼ਤ ਨਵਮੋਂ ਮੰਦਰਹਿ ॥ ੧੦੯ ॥

ਦੋਹਿਰਾ ॥ ਸ੍ਰੀ ਸਤਿਗੁਰ ਨਿਜ ਸੰਗ ਲੈ ਚਢਯੋ ਬਹਾਦਰ ਸ਼ਾਹਿ ॥
ਕ੍ਰਮ ਕ੍ਰਮ ਪੰਥ ਉਲੰਘ ਕੈ ਪ੍ਰਵਸੇ ਦਿਹਲੀ ਆਹਿ ॥ ੧ ॥

ਚੌਪਈ ॥ [1]ਉਪਬਨ [2]ਸੁਠ ਗੁਰ [3]ਸਿਵਰ ਕਰਾਯੋ ॥ ਸਭ ਬਿਧ ਸੇਵ ਕੀਨ ਚਿਤ ਲਾਯੋ ॥ ਲੇ ਆਇਸ ਗਾ [4]ਦੁਰਗ ਮਝਾਰਾ॥ ਗੁਰ ਕਿਰਪਾ ਤੇ ਉਚ ਪਦ ਧਾਰਾ ॥ ੨ ॥ ਨਿਸ ਬੀਤੀ ਜਬ ਹੋਈ ਪ੍ਰਭਾਤੇ॥ ਸੁਨ ਸਿਖ ਦਿਹਲੀ ਆਨੰਦ ਰਾਤੇ ॥ ਆਇ ਸਭੈ ਗੁਰ ਦਰਸਨ ਪਾਯੋ ॥ ਅਨਿਕ ਪ੍ਰਕਾਰ [5]ਅਕੋਰ ਚਢਾਯੋ ॥ ੩ ॥ ਸੁਖ ਅਨੰਦ ਬੂਝਯੋ ਸੁਖ ਦਾਇ ॥ ਕਰ ਜੋਰਤ ਸਭ ਅਸ਼ ਬਿਧ ਗਾਇ ॥

੧ ਬਾਗ। ੨ ਸੁੰਦਰ। ੩ ਡੇਰਾ। ੪ ਕਿਲੇ ਵਿਚ। ੫ ਭੇਟਾ।

ਸ੍ਰੀ ਸਤਿਗੁਰ ਜੀ ਕ੍ਰਿਪਾ ਤਿਹਾਰੀ ॥ ਆਨੰਦ ਸਭ ਪ੍ਰਕਾਰ ਇਹ ਬਾਰੀ ॥ ੪ ॥ ਮਾਈਆਂ [1]ਮਾਤਨ ਦਰਸਨ ਪਾਯੋ ॥ ਪ੍ਰਿਥਮ ਰਹੇ ਬਹੁ ਭਾਉ ਜਨਾਯੋ ॥ ਭੀਰ ਸਤਿਗੁਰੂ ਬੀਚ ਦਿਵਾਨ ॥ ਕੋ ਆਵਤ ਕੋ ਜਾਤ ਸੁਜਾਨ ॥ ੫ ॥ ਉਤਹਿ ਬਹਾਦਰ ਸੁਬਹਿ ਮਹਾਨ ॥ ਸ਼ਸਤ੍ਰ ਬਸਤ੍ਰ ਤਨ ਕੀਨ ਸਜਾਨ ॥ ਸ਼ਾਹੀ ਤਾਜ ਨਿਜ ਸੀਸ ਟਿਕਾਯੋ ॥ ਬੈਠ ਤਖਤ ਗੁਰ ਕੇ ਗੁਨ ਗਾਯੋ ॥ ੬ ॥ ਨਜ਼ਰ ਭੇਟ ਸਭਹਨ ਤੇ ਲੀਨ ॥ ਸ਼ਲਕ ਤੋਪ ਬਹੁ ਦਾਨ ਸੁ ਦੀਨ ॥ ਇਤ ਗੁਰ ਲੇ ਸੰਗ ਸੰਗਤ ਸਾਰੀ ॥ ਆਇ ਸ਼ਹੀਦ ਗੰਜ ਤਿਹ ਬਾਰੀ ॥ ੭ ॥ ਦਰਸ਼ਨ ਕਰ ਕਰਾਹੁ ਬਰਤਾਯੋ ॥ ਭੇਟ ਚਢਾਇ ਦਰਬ ਸੁਖ ਪਾਯੋ ॥ ਹੁਕਮ ਦੀਨ ਬਨਵਾਵਨ ਫੇਰਾ ॥ ਬਨਨ ਲਗਯੋ ਤਬ ਹੀ ਬਿਨ ਬੇਰਾ ॥੮॥ ਤਹਿ ਤੇ ਗੰਜ ਰਿਕਾਬ ਸੁ ਆਇ ॥ ਦਰਸਨ ਕਰਕੈ ਭੇਟ ਚਢਾਇ ॥ ਤਿਹ ਭੀ ਬਨਵਾਵਨ ਫੁਰਮਾਯੋ ॥ ਬਾਲਾ ਸਾਹਿਬ ਪੁਨ ਦਰਸਾਯੋ ॥ ੯ ॥ ਭੇਟ ਚਢਾਇ ਕਰਾਹ ਬਰਤਾਰਾ ॥ ਸਿਵਰ ਆਇ ਤਬ ਦੀਨ ਦਯਾਰਾ ॥ ਦੂਸਰ ਦਿਵਸ ਬਹਾਦਰ ਸ਼ਾਹਿ ॥ ਦਰਸਨ ਹੇਤ ਅਯੋ ਹਰਖਾਹਿ ॥ ੧੦ ॥ ਸੰਗ [2]ਮੁਸਹਿਬਨ ਕੋ ਸਮਦਾਇ ॥ ਇਤ ਸਤਿਗੁਰ ਦੀਵਾਨ ਸਜਾਇ ॥ ਆਯੋ ਸ਼ਾਹ ਚਰਨ ਲਪਟਾਵਾ ॥ ਕਰ ਬਹੁ ਭੇਟਾ ਸਭਨ ਸੁਹਾਵਾ ॥ ੧੧ ॥ ਮੈਂ ਗਰੀਬ ਗੁਰ ਕੀਨ ਨਿਵਾਜਾ ॥ ਸੂਬੇ ਤੇ ਸਿਰ ਦੀਨਸ ਤਾਜਾ ॥ ਸ੍ਰੀ ਸਤਿਗੁਰ ਦੇ ਮਾਨ ਬਠਾਯੋ ॥ ਬਚ ਬਿਲਾਸ ਬਹੁ ਕਰ ਹਰਖਾਯੋ ॥ ੧੨ ॥ ਕੇਤਕ ਚਿਰ ਬੈਠਯੋ ਗੁਰ ਪਾਸ ॥ ਪੁਨਹਿ ਕੀਨ ਅਸ ਬਿਧ ਅਰਦਾਸ ॥ ਪ੍ਰਭ ਜੀ ਜਿਸ ਪਰਕਾਰ ਨਿਵਾਜਾ॥ਤਬ ਅਬ ਕੀਜਹਿ ਯਹ ਭੀ ਕਾਜਾ ॥ ੧੩ ॥ ਮੈਂ ਦੱਖਨ ਦਿਸ ਕੋ ਅਬ ਜਾਵਹੁੰ ॥ ਇੰਤਜ਼ਾਮ ਸਭ ਭਾਤ ਕਰਾਵਹੁੰ ॥ ਸੰਗ ਹੋਇ ਸਭ ਬਿਧ ਰੱਛ ਕੀਜਹਿ ॥ ਇਹੀ ਬੇਨਤੀ

1 ਮਾਤਾਵਾਂ ਨੇ । 2 ਅਹਿਲਕਾਰ ।

ਹਮਰੀ ਲੀਜਹਿ ॥ ੧੪ ॥ ਅੰਤਰਯਾਮੀ ਭਾਖ ਸੁਨਾਯੋ ॥ ਹਮ ਤੌ
ਪ੍ਰਿਥਮ ਚਹਿਤ ਉਤ ਜਾਯੋ ॥ ਤੌ ਆਛੀ ਤਬ ਸੰਗ ਸਿਧਾਵਹਿੰ ॥ ਤੁਮ
ਗਮਨਹੁ ਹਮ ਪਾਛਹਿ ਆਵਹਿੰ ॥ ੧੫ ॥ ਸੁਨਤ ਸਾਹ ਅਤ ਮਨ
ਹਰਖਾਨਾ ॥ ਚਰਨ ਬੰਦ ਕੀਨਸ ਪ੍ਰਸਥਾਨਾ ॥ ਇੰਤਜ਼ਾਮ ਸਭ ਬਿਧ
ਕਰਵਾਯੋ ॥ ਚਢ ਕੈ ਆਗੇ [1]ਓਰ ਸਿਧਾਯੋ ॥ ੧੬ ॥ ਇਤ ਗੁਰ
ਬਸੇ ਦੇਹਲੀ ਮਾਹਿੰ ॥ ਸਭ ਬਿਧ ਸੰਗਤ ਸੇਵ ਕਰਾਹਿੰ ॥ ਗੰਜ
ਰਿਕਾਬ ਸ਼ਹੀਦ ਬਨਾਇ ॥ ਸਭ ਬਿਧ ਮੰਗਲਚਾਰ ਕਰਾਇ ॥੧੭॥
ਪੁਨ ਸ੍ਰੀ ਸਤਿਗੁਰ ਕਰੀ ਤਿਆਰੀ ॥ ਜਹਿਥੋ ਦੱਖਜਨ ਦੇਸ ਮਝਾਰੀ॥
[2]ਸੁਧ ਦੇਹਲੀ ਸੰਗਤ ਮਹੁ ਹੋਈ ॥ ਆਇ ਗੁਰੂ ਢਿਗ ਇਕਠੀ ਹੋਈ
॥ ੧੮ ॥ ਕਰ ਕਰ ਬੰਦਨ ਥਿਤ ਭੇ ਪਾਸਾ ॥ ਹਾਥ ਜੋਰ ਭਾਖੀ
ਅਰਦਾਸਾ ॥ ਹੇ ਸਤਿਗੁਰੂ ਗਰੀਬ ਨਿਵਾਜਾ ॥ ਆਏ ਉਧਾਰਨ
ਹਮਰੇ ਕਾਜਾ ॥ ੧੯ ॥ ਕਰਯੋ ਨਿਹਾਲ ਦਰਸ ਨਿਜ ਦੀਨਾ ॥
ਚਾਹੋ ਅਬ ਪ੍ਰਸਥਾਨਾ ਕੀਨਾ ॥ ਕ੍ਰਿਪਾ ਧਾਰ ਦਾਸ ਨਿਜ ਜਾਨਹੁ ॥
ਰਹੋ ਇਤਹਿ ਨਹਿੰ ਕਿਤ ਪ੍ਰਸਥਾਨਹੁ ॥ ੨੦ ॥ ਸੁਨ ਗੁਰ ਕਹਯੋ
ਨੀਕ ਤੁਮ ਗਾਵਹੁ ॥ ਪੂੰਚ ਜਾਨ ਹਮ ਬਨੈ ਲਖਾਵਹੁ ॥ ਅਸ ਸੁਨ
ਸਿੱਖਨ ਪੁਨਹਿੰ ਉਚਾਰੀ ॥ ਜਿਉਂ ਚਾਹੋ ਤਿਉਂ ਇੱਛ ਤੁਮਾਰੀ ॥
੨੧ ॥ ਪੈ ਇੱਕ ਬਿਨਹਿੰ ਇਹੁ ਸੁਨ ਲੀਜਹਿ ॥ ਨਿਜ ਮਹਿਲਨ ਕੋ
ਇਤ ਤਜ ਦੀਜਹਿ ॥ ਆਪ ਚਹੋ ਜਿਤ ਕੋ ਗਮਨੀਜਹਿ ॥ ਜਹਿੰ
ਕਹਿੰ ਸਿੱਖ ਉਧਾਰਨ ਕੀਜਹਿ ॥ ੨੨ ॥ ਹਮ ਮਾਤਨ ਸੇਵੈਂ ਸੁਖ
ਪਾਵੈਂ ॥ ਪੁਨ ਰਾਵਰ ਭੀ ਦਰਸ ਦਿਖਾਵੈਂ ॥ ਸੁਨ ਗੁਰ ਪ੍ਰੇਮ ਬਸੀ
ਤਬ ਹੋਇ ॥ ਸ੍ਰੀ ਮੁਖ ਤੇ ਅਸ ਬਚਨ ਬਗੋਇ ॥ ੨੩ ॥ ਭਲਾ ਜਿ
ਤੁਮਰੀ ਅਸ ਬਿਧ ਚਾਹਿ ॥ ਤੌ ਹੋਵਹਿ ਅਬ ਇਸ ਹੀ ਭਾਹਿ ॥ ਸੁਨ
ਗੁਰ ਬਚ ਸਿਖ ਹਰਖ ਮਹਾਨੇ ॥ ਵਾਰ ਵਾਰ ਪਦ ਬੰਦਨ ਠਾਨੇ ॥

1 ਤਰਫ । 2 ਖਬਰ ।

੨੪ ॥ ਬਚ ਬਿਲਾਸ ਕਰ ਦਿਵਸ ਬਿਤਾਯਾ ॥ ਨਿਜ ਮਹਿਲਨ ਪੁਨ ਹੁਕਮ ਸੁਨਾਯਾ ॥ ਦੇਹਲੀ ਸੰਗਤ ਪ੍ਰੇਮੀ ਰਾਸਾ ॥ ਚਹੈਂ ਟਿਕਾਵਨ ਤੁਮ ਕੌ ਪਾਸਾ ॥ ੨੫ ॥ ਦੇਹ ਅੰਤ ਨਿਜ ਥਾਨ ਨਿਹਾਰਹੁ ॥ ਇਸ ਹਿਤ ਰਹਿਬੋ ਬਨਹਿੰ ਤਿਹਾਰਹੁ ॥ ਸੁਨ [1]ਦੋਨਹੁ ਕਰ ਜੋਰ ਉਚਾਰੀ ॥ ਨਹਿੰ ਆਇਸ ਜਹਿ [2]ਰਾਵਰ ਟਾਰੀ ॥ ੨੬ ॥ ਪਰ ਦਰਸਨ ਬਿਨ ਕਠਨ ਮਹਾਨਾ ॥ ਆਗੈ ਜਿਮ ਰਾਵਰ ਹੁਇ ਭਾਨਾ ॥ ਤਬ ਗੁਰ ਸ੍ਰੀ ਸੁੰਦ੍ਰੀ ਦਿਸ ਹੇਰਾ ॥ ਖੜਗ ਦੀਨ ਕਰ ਤੇ ਤਿਹ ਵੇਰਾ ॥ ੨੭ ॥ ਕਹਯੋ ਕਿ ਯਹ ਨਿਜ ਪਾਸ ਰਖਾਵਹੁ ॥ ਜਬ ਉਠ ਪ੍ਰਾਤਹਿ ਕਾਲ ਨਹਾਵਹੁ॥ਥਿਤ ਸਮਾਧ ਹ੍ਵੈ ਧਿਆਨ ਲਗਾਵਹੁ॥ ਇਸ ਦਰਸੇ ਹਮ ਦਰਸਨ ਪਾਵਹੁ ॥ ੨੮ ॥ ਦਿਹਲੀ ਸੰਗਤ ਮਾਨ ਰਖਾਵਹੁ ॥ ਮੁਹਿ ਪ੍ਰਸੰਨਤਾ ਇਸ ਮਹਿੰ ਪਾਵਹੁ ॥ ਸੁਨ ਬਚ ਬਿਬਸ ਸੁੰਦਰੀ ਮਾਈ ॥ [3]ਤੂਸਨ ਭੀ ਕਛ ਸਕ ਨ ਅਲਾਈ ॥੨੯॥ ਮਾਤਾ ਸਾਹਿਬ ਕੌਰ ਕਰ ਜੋਰੀ ॥ ਕਹਯੋ ਕਿ ਹੇ ਪ੍ਰਭ ਅਰਜੀ ਮੋਰੀ ॥ ਸਿੱਖਨ ਮਾਨ ਰਾਖਬੇ ਹੇਤਾ ॥ ਇਹੁ ਠਹਿਰਹਿੰ ਹੇ ਕ੍ਰਿਪਾ ਨਿਕੇਤਾ ॥ ੩੦ ॥ ਮੋ ਕੌ ਚਰਨਨ ਸੰਗ ਰਖੀਜਹਿ ॥ ਮਾਗਹੁੰ ਦਾਨ ਇਹੀ ਅਬ ਦੀਜਹਿ ॥ ਸੁਨ ਇਨ ਤੇ ਬਹੁ ਨਿੰਮ੍ਰੀ ਬਾਨੀ ॥ ਸ੍ਰੀ ਮੁਖ ਤੇ ਸੁਭ ਗਿਰਾ ਬਖਾਨੀ ॥ ੩੧ ॥ ਭਲਾ ਜਿ ਤਉ ਜਾਚਯੋ ਇਹੁ ਦਾਨ ॥ ਤੌ ਕਰਹੋ ਮਮ ਸੰਗ ਪਯਾਨ ॥ ਕਿਤਕ ਦਿਵਸ ਪਾਛੈ ਪੁਨ ਆਵਹੁ ॥ ਪੁਨ ਕਛੁ ਉਜ਼ਰ ਨਾਹਿੰ ਕਿਮ ਗਾਵਹੁ ॥ ੩੨ ॥ ਅਸ ਕਹਿ ਸੁਖ ਸੋਂ ਨਿਸਾ ਬਿਤਾਈ ॥ ਤਿਆਰ ਭਏ ਜਬ ਪ੍ਰਾਤੀ ਥਾਈ ॥ ਸਿਖ ਸੰਗਤ ਸਭ ਚਲ ਤਬ ਆਈ ॥ ਭੇਟਾ ਅਨਕ ਪ੍ਰਕਾਰ ਚਢਾਈ ॥ ੩੩ ॥ ਮਨੋ ਕਾਮਨਾ ਗੁਰ ਤਿਨ ਦੀਨ ॥ ਬ੍ਰਿਧ ਮਹਿਲਨ ਇਨ ਹਿਤ ਤਜ ਦੀਨ ॥ ਦੁਤਿਯੋ ਡਰਾ ਸੰਗ ਲਵਾਏ ॥ ਚਢੇ ਤਹਾਂ ਤੇ ਡੰਕ

[1] ਦੋਵੇਂ ਹਥ ਜੋੜ ਕੇ। [2] ਆਪ ਦੀ। [3] ਚੁਪ।

ਬਜਾਏ ॥ ੩੪ ॥ ਕਿਤਕ ਦੂਰ ਸੰਗ ਸਿੱਖ ਸਿਧਾਰੇ ॥ ਦੇ ਧੀਰਜ ਗੁਰ ਅਗ੍ਰ ਪਧਾਰੇ ॥ ਦਿਨ ਤੀਸਰ ਮਥਰਾ ਪੁਰ ਆਇ॥ [1]ਸੂਰਜ ਕੁੰਡ ਸਿਵਰ ਲਗਵਾਇ ॥ ੩੫ ॥ ਪ੍ਰਾਤਹਿ ਕਾਲ ਕੀਨ ਇਸ਼ਨਾਨ ॥ ਪੰਡੇ ਆਇ ਨਿਕਟ ਗੁਣ ਖਾਨ ॥ਦੇ ਆਸਿਖ ਬਹੁ ਦਾਨ ਸੁ ਪਾਇ ॥ ਪੁਨ ਸਤਿਗੁਰ ਸਭ ਥਲ ਦਰਸਾਇ ॥ ੩੬ ॥ ਜਹਾਂ ਕ੍ਰਿਸ਼ਨ ਬਹੁ ਲੀਲ੍ਹਾ ਕੀਨ ॥ ਪੁਨਹਿ ਗਮਨ ਗੁਰ ਅਗ੍ਰਹਿ ਕੀਨ ॥ ਜਬਹਿ ਆਗਰੇ ਕੇ ਨਿਅਰਾਇ ॥ ਹੁਤੋ ਪਾਨ ਖਾਨਾ ਤਿਹ ਜਾਇ ॥ ੩੭ ॥ ਦੇਹ ਬ੍ਰਿੱਧ ਔ ਬਹੁ [2]ਰੁਜ ਵਾਰੀ ॥ ਸੁਨੀ ਤਰੀਫ ਸੁ ਗੁਰੂ ਅਪਾਰੀ ॥ ਲੇ ਨਿਜ ਸੰਗ ਲੋਗ ਸਮਦਾਯਾ ॥ ਸ੍ਰੀ ਸਤਿਗੁਰ ਕੇ ਅਗ੍ਰ ਸਿਧਾਯਾ ॥ ੩੮ ॥ ਆਇ ਮਿਲਯੋ ਪਗ ਬੰਦਨ ਧਾਰੀ ॥ ਅਤ ਨਿੰਮ੍ਰਤ ਹ੍ਵੈ ਬਿਨਤਿ ਉਚਾਰੀ ॥ ਸਿਵਰ ਕਰਾਯੋ ਗੁਰ ਨਿਜ ਬਾਗਾ ॥ ਸਭ ਬਿਧ ਸੇਵਾ ਕਰ ਅਨਰਾਗਾ ॥ ੩੯ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਸ੍ਰੀ ਗੁਰੂ ਜੀ ਦਿਹਲੀ ਤੇ ਆਗਰੇ ਆਵਨ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਦਸਮੋਂ ਮੰਦਰਹਿ ॥੧੧੦ ॥

ਦੋਹਿਰਾ ॥ ਸਤਿਗੁਰ ਸਿਵਰ ਲਗਾਯੋ ਸੁਨਯੋ ਬਹਾਦਰ ਸ਼ਾਹਿ ॥
ਸ੍ਰੀ ਸਤਿਗੁਰ ਇਤ ਆਯੋ ਮਨ ਮਹੁ ਹਰਖ ਬਢਾਹਿ ॥ ੧ ॥

ਚੌਪਈ ॥ ਲੇ ਮੁਸਾਹਿਬਨ ਕੋ ਨਿਜ ਸੰਗੇ ॥ ਔ ਭੇਟਾ ਹਿਤ ਤੁਹਫੇ ਚੰਗੇ ॥ ਆਯੋ ਸ੍ਰੀ ਗੁਰ ਚਰਨ ਮਝਾਰੀ ॥ ਅਤ ਨਿਮ੍ਰਤ ਹ੍ਵੈ ਕੀਨ ਜੁਹਾਰੀ ॥ ੨ ॥ ਮੁਖ ਤੇ ਅਸ ਬਿਧ ਕੀਨ ਸੁਨਾਵਨ ॥ ਕ੍ਰਿਪਾ ਕਰੀ ਇਤ ਕੀਨੋ ਆਵਨ ॥ ਦਾਸ ਜਾਨ ਨਿਜ ਇੱਛਯਾ ਕਰੋ ॥ [3]ਬਿਰਦ ਆਪਨੋ ਸਦ ਪ੍ਰਤਿਪਰੋ ॥ ੩ ॥ ਸੁਨ ਆਦਰ ਦੇ ਨਿਕਟ ਬਠਾਯੋ ॥ [4]ਕੁਸਲਾ ਨੰਦ ਬੂਝ ਸਭ ਭਾਯੋ ॥ ਹੁਤੋ ਸ਼ਾਹ ਸੰਗ ਕਾਜੀ

੧ ਜਗ੍ਹਾ ਦਾ ਨਾਮ ਹੈ। ੨ ਰੋਗ। ੩ ਧਰਮ। ੪ ਸੁਖ ਅਨੰਦ।

ਏਕਾ ॥ ਗੁਰ ਪ੍ਰਤਾਪ ਤੇ ਬਿਨਹਿ ਬਿਬੇਕਾ ॥ ੪ ॥ ਕਹਯੋ ਤਾਹਿੰ ਗੁਰ ਸੰਗ ਉਚਾਰਾ ॥ ਲਿਖਯੋ ਮੱਤ ਹਮਰੇ ਇਹੁ ਸਾਰਾ ॥ ਜੋ [1]ਮੋਮਨ ਕਲਮਾਂ ਪਢ ਲਹੈਂ ॥ ਸੋ ਬਹਿਸ਼ਤ ਮਹਿੰ ਸਭ ਸੁਖ ਲਹੈਂ ॥ ੫ ॥ ਕਲਮੇਂ ਬਿਨ ਦੋਜਕ ਸਭ ਜਾਵਹਿੰ ॥ ਤੁਮਰੇ ਮਤ ਕਸ ਸੁਨਬੇ ਚਾਵਹਿੰ ॥ ਸੁਨ ਕਰ ਸ੍ਰੀ ਸਤਿਗੁਰੂ ਉਚਾਰਾ ॥ ਸੁਨ ਕਾਜ਼ੀ ਸਾਹਿਬ [2]ਨਿਰਧਾਰਾ ॥ ੬ ॥ ਹਿੰਦ ਤੁਰਕ ਜੁਗ ਪੱਖ ਮਝਾਰੇ ॥ ਤਥਾ ਖ਼ੁਦਾਇ ਜੁਗਨ ਕੇ ਨਿਆਰੇ ॥ ਹੁਇ ਹਿੰਦੂ ੜਹਿੰ ਮੁੱਸਲਮਾਨ ॥ ਅਹੈਂ ਮਲੇਛ ਨਰਕ ਸਭ ਜਾਨ ॥ ੭ ॥ ਤੁਰਕ ਕਹੈਂ ਕਾਫਰ ਹੈਂ ਹਿੰਦੂ ॥ ਦੋਜ਼ਕ ਪਰੈਂ ਬਚੈਂ ਨਹਿ ਕਿਂਦੂ ॥ ਤਿਨ ਜੁਗ ਤੇ ਹਮ ਮਾਰਗ ਨਿਆਰੇ ॥ ਖ਼ਾਲਸ ਪੰਥ ਰਿਦੇ ਨਿਰਧਾਰੇ ॥ ੮ ॥ ਨਿਆਇ ਕਾਰ ਹਮਰੋ ਆਕਾਲ ॥ ਹੈ ਪ੍ਰਵਾਨ ਕਰਨੀ ਸਭ ਨਾਲ ॥ ਸਭ ਕੋ ਨਿਜ ਨਿਜ ਮਤੋ [3]ਅਛੇਰੋ ॥ ਵਿਨ ਸੁਭ ਕਰਮਨ ਕੋ ਨ ਚੰਗੇਰੋ ॥ ੯ ॥ ਅਸ ਕਹਿ ਇਕ ਸਿੰਘ ਨਿਕਟ ਹਕਾਰਾ॥ਦੇ ਦਮੜਾ ਤਿਸ ਕੀਨ ਉਚਾਰਾ ॥ ਲੇ ਬਜਾਰ ਇਸ ਕੀ [4]ਰਿਜ਼ਗਾਰੀ ॥ ਲੇ ਆਵਹੁ ਅਬ ਬਿਨਾਂ ਅਵਾਰੀ ॥ ੧੦ ॥ ਸੁਨਤ ਸਿੰਘ ਤਤ ਛਿਨ ਗਮਨਯੋ ॥ ਹਾਟ ਸਰਾਫ ਪਰਾਪਤ ਭਯੋ ॥ ਦਯੋ [5]ਰਜਤਪਣ ਕਹਯੋ ਸੁਨਾਇ ॥ ਦੇਹੁ ਤੋੜ ਭਨ ਜਸ ਵਿਧ ਭਾਇ ॥ ੧੧ ॥ ਪਿਖ ਸਰਾਫ ਦਮੜਾ ਤਬ ਮੋੜਾ ॥ ਕਹਿ ਖੋਟਾ ਨਹਿੰ ਦੇਹੋਂ ਤੋੜਾ ॥ ਦੁਤੀਯੇ ਤ੍ਰਿਤੀਯ ਹਾਟ ਬਹੁ ਫਿਰਾ ॥ ਨਹਿੰ ਮਿਲਯੋ ਪੁਨ ਆਵਨ ਕਰਾ ॥ ੧੨ ॥ ਕਹਯੋ ਸਤਿਗੁਰੂ ਬਹੁਤ ਫ਼ਿਰਾਯੋ ॥ ਭੰਨ ਤੋੜ ਕਿਨ ਨਹਿੰ ਮੁਹਿ ਦਾਯੋ ॥ ਕਹੈਂ ਸਭੀ ਖੋਟਾ ਇਹੁ ਅਹੈ ॥ ਦੇਬੋ ਕਹਾਂ ਝਿਰਕ ਹਟ ਕਹੈਂ ॥ ੧੩ ॥ ਸ੍ਰੀ ਗੁਰ ਲੇ ਨਿਜ ਕਰਕੇ ਮਾਹਿ ॥ ਦੀਨੋ ਕਾਜ਼ੀ ਕੇ ਕਰਵਾਹਿ ॥ ਕਹਯੋ ਕਿ ਪੇਖਹੁ

[1] ਕਾਫਰ । [2] ਨਿਰਣੇ ਕਰਕੇ । [3] ਚੰਗੀ । [4] ਭੰਨ ਤੋੜ । [5] ਰੁਪਯਾ ।

ਹਰਫ ਕਥਾ ਹੈਂ ॥ ਕਿਯੋਂ ਨਹਿੰ ਭਨ ਘਟ ਮਿਲਯੋ ਯਾ ਹੈਂ ॥ ੧੪॥
ਕਾਜ਼ੀ ਲੇ ਕਰ ਮੈਂ ਜਬ ਹੇਰਾ ॥ ਕਲਮਾਂ ਊਪਰ ਲਿਖਯੋ ਚੰਗੇਰਾ ॥
ਪਰ ਅੰਤਰ ਤੇ ਖੋਟੇ ਪਾਯੋ ॥ ਸ੍ਰੀ ਸਤਿਗੁਰ ਕੋ ਭਾਖ ਸੁਨਾਯੋ ॥ ੧੫॥
ਯਹ ਤੋ ਖੋਟੇ ਸਹੀ ਬਿਚਾਰੇ ॥ ਇਸ ਹਿਤ ਬਿਕਯੋ ਨਾਹਿੰ ਬਜਾਰੇ ॥
ਸੁਨ ਗੁਰ ਕਹਯੋ ਐਸ ਮਨ ਜਾਨੋਂ ॥ ਕਲਮੋਂ ਤੇ ਕਸ ਭਿਸ਼ਤ ਬਖਾਨੋਂ
॥ ੧੬ ॥ ਤੁਮਰੋ ਰਾਜ ਤੇਜ ਸਭ ਭਾਇ ॥ਖੋਟੇ ਕਲਮੋਂ ਵਾਰੇ ਪਾਇ॥
ਨਹਿੰ ਚਲਯੋ ਸਾਚੀ ਦਰਗਾਹਿ ॥ ਕਲਮੋਂ ਵਾਰ ਭਿਸ਼ਤ ਕਹਿ ਪਾਹਿ
॥ ੧੭ ॥ ਸੁਨ [1]ਲੱਜਤ ਭਾ ਉਤਰ ਨ ਆਯੋ ॥ ਸ਼ਾਹ ਬਹਾਦਰ ਅਤ
ਹਰਖਾਯੋ ॥ ਸਾਚੋ ਸਤਿਗੁਰ ਰਿਦੈ ਬਿਚਾਰਾ ॥ ਕਾਜ਼ੀ ਕੋ ਕਹਿ ਦੀਨ
ਧ੍ਰਿਕਾਰਾ ॥ ੧੮ ॥ ਮੂਢੇ ਇਨ ਸਨ ਸਰਬਰ ਆਇ ॥ ਲੀਨੋ ਅਪਨੋ
ਪਾਜ ਮਿਟਾਇ ॥ ਅਸ ਕਹਿ ਚਰਨ ਬੰਦ ਗੁਰ ਕੇਰੇ ॥ ਲੈ ਆਇਸ
ਨਿਜ ਗਵਨਯੋ ਡੇਰੇ ॥ ੧੯ ॥ ਆਗੂ ਕੀ ਸੁਨ ਸੰਗਤ ਸਾਰੀ ॥
ਆਵਤ ਭੀ ਗੁਰ ਚਰਨ ਮਝਾਰੀ ॥ ਅਰਪ [2]ਅਕੋਰ ਦਰਸ ਗੁਰ
ਪਾਇ ॥ ਚਰਨ ਕਮਲ ਪਰ ਸੀਸ ਨਿਵਾਇ ॥ ੨੦ ॥ ਮਨੋ ਕਾਮਨਾ
ਗੁਰ ਤੇ ਲੀਨ ॥ ਆਯੋ ਖ਼ਾਨਾ ਖ਼ਾਨ ਪ੍ਰਬੀਨ ॥ ਸ੍ਰੀ ਗੁਰ ਪਗ ਪਰ
ਮਸਤਕ ਧਰਯੋ ॥ ਅਧਕ ਪ੍ਰੇਮ ਤੇ ਊਚ ਨ ਕਰਯੋ ॥ ੨੧ ॥ ਤਿਸਕੇ
ਮਨ ਕੀ ਸਤਿਗੁਰ ਜਾਨੀ ॥ ਦੀਨਸ ਥਾਪੀ ਪੀਠ ਮਹਾਨੀ ॥ ਹੁਤੋ
ਸੁ [3]ਰੁਜ ਤਨ ਮਹਿੰ ਬਹੁ ਗਾਢਾ ॥ ਕ੍ਰਿਪਾ ਦ੍ਰਿਸ਼ਟ ਤੇ ਤਤ ਛਿਨ
ਕਾਢਾ ॥ ੨੨ ॥ [4]ਕੰਚਨ ਸਮ ਨਿਜ ਤਨ ਕੋ ਹੇਰਾ ॥ ਵਾਰ ਵਾਰ
ਉਸਤਤ ਮੁਖ ਟੇਰਾ ॥ ਅਹੋ ਸੁਜਾਤ ਖੁਦਾਇ ਅਪਾਰੇ ॥ ਆਇ ਇਹਾਂ
ਸੁਖ ਦੈਨ ਹਮਾਰੇ ॥ ੨੩ ॥ ਕਰਯੋ ਨਿਹਾਲ ਚਰਨ ਨਿਜ ਲਾਇ ॥
ਹੋਵਹੁ ਚਰਨ ਫ਼ਿਦਾਇ ਫ਼ਿਦਾਇ ॥ ਅਸ ਬਿਧ ਗੁਰੂ ਆਗੂ ਰਹੈਂ ॥
ਅਨਿਕ ਨਰਨ ਕਲਯਾਨ ਕਰਹੈਂ ॥ ੨੪ ॥ ਸੰਗਤ ਭੀਰ ਹੋਇ ਹਰ

੧ ਸ਼ਰਮ ਸਾਰ। ੨ ਭੇਟਾ ਦੇ ਕਰ। ੩ ਰੋਗ। ੪ ਸੋਨਾ।

ਕਾਲ੍ਹਾ ॥ ਸ਼ਾਹ ਬਹਾਦਰ ਪ੍ਰੇਮ ਬਿਸਾਲਾ ॥ ਬਹੁਰ ਕਾਲ ਬਰਖਾ ਬਿਨ ਬੀਤਾ ॥ ਪੂਜਾ ਹੁਈ ਅਤਸਹਿ ਭੈ ਭੀਤਾ ॥੨੫॥ ਹਿੰਦੂ ਤੁਰਕ ਮਿਲੇ ਤਬ ਸਾਰੇ ॥ ਆਇ ਸਤਿਗੁਰੂ ਪਾਸ ਪੁਕਾਰੇ ॥ ਹੇ ਪ੍ਰਭ ਕਰੋ ਰੱਛਯਾ ਸਭ ਕੇਰੀ ॥ ਨਤ ਪਰਜਾ ਮ੍ਰਿਤ ਹ੍ਵੈ ਸਭ ਹੇਰੀ ॥ ੨੬ ॥ ਹੋਇ ਦਿਆਲ ਗੁਰੂ ਫੁਰਮਾਯੋ ॥ ਜਾਹੁ ਸਿਮਰ ਪ੍ਰਭ ਕੋ ਸੁਖ ਪਾਯੋ ॥ ਬਰਖਾ ਹੋਇ ਰੈਨ ਬਹੁ ਤੇਰੀ ॥ ਸੁਨ ਹਰਖੇ ਬੰਦੇ ਤਿਹ ਬੇਰੀ ॥੨੭॥ ਅਪਨ ਆਪਨੇ [1]ਧਾਮ ਸਿਧਾਇ ॥ ਸਿਰਜਨ ਹਾਰ ਗੁਨਨ ਕੋ ਗਾਇ ॥ ਨਿਸਾ ਮਾਹਿੰ ਬਾਦਰ ਭਰ ਆਯੋ ॥ ਬਰਸਤ [2]ਬਾਰੀ ਅਤ ਛਬ ਛਾਯੋ ॥ ੨੮ ॥ ਝਰੀ ਸੁ ਆਠ ਪਹਿਰ ਬਰਸਾਈ ॥ ਪੂਰੇ [3]ਸਰ [4]ਧਰਨੀ ਤ੍ਰਿਪਤਾਈ ॥ [5]ਦੁਰਭਿੱਖ ਗਯੋ ਸੁਕਾਲਾ ਭਯੋ ॥ ਧੰਨ ਧੰਨ ਸਤਿਗੁਰੂ ਸਭ ਕਹਯੋ ॥ ੨੯ ॥

ਦੋਹਿਰਾ ॥ ਏਕ ਬੇਰ ਸਤਿਗੁਰ ਨਿਕਟ ਆਇ ਬਹਾਦਰ ਸ਼ਾਹਿ ॥ ਚਰਨ ਬੰਦ ਢਿਗ ਥਿਤ ਭਯੋ ਤਬ ਗੁਰ ਪਰਖਯੋ ਚਾਹਿ ॥ ੩੦ ॥

ਚੌਪਈ ॥ ਹੁਤੇ ਸੰਗ ਤਬ ਜਾਦੋ ਰਾਇ ॥ ਸ੍ਰੀ ਗੁਰ ਤਿਸੇ ਦੀਨ ਸਮਝਾਇ ॥ ਸਾਹ ਸੰਗ ਬਚਨ ਹਮਾਰਾ ਜੋਇ ॥ ਲਈ ਸਲਤਨਤ ਦੇਵੈ ਮੋਇ ॥ ੩੧ ॥ ਜਾਦੋ ਰਾਇ ਸ਼ਾਹ ਸਮਝਾਯੋ ॥ ਗੁਰੂ ਬਚਨ ਅਬ ਯਾਦ ਕਰਾਯੋ ॥ ਜਥਾ ਕ੍ਰਿਪਾ ਕਰ ਤਾਰਾ ਮਾਰਾ ॥ ਤਥਾ ਦੇਹੁ ਗੁਰ ਚਹੇ ਉਦਾਰਾ ॥ ੩੨ ॥ ਸੁਨਤ ਬਹਾਦਰ ਸ਼ਾਹ ਤਦਾਇ ॥ ਕਰ ਕੋ ਜੋਰ ਕਹਯੋ ਇਸ ਭਾਇ ॥ ਹੇ ਗੁਰ ਜੋ ਮੈਂ ਦੀਨ ਕਰਾਰੇ ॥ ਸੋਊ ਬਚਨ ਅਬ ਆਪ ਉਚਾਰੇ ॥ ੩੩ ॥ ਪੂਰਾ ਕਰੋਂ ਦੇਰ ਬਿਨ ਸੋਊ ॥ ਕਰੋ ਆਗਯਾ ਪ੍ਰਭ ਅਬ ਮੋਊ ॥ ਸੁਨ ਸ੍ਰੀ ਸਤਿਗੁਰ ਤਬੈ ਉਚਾਰਾ ॥ ਖਸ਼ਟਮ ਸਤਿਗੁਰ ਭੇ [6]ਬਲਕਾਰਾ ॥

੧ ਘਰ। ੨ ਜਲ। ੩ ਤਲਾਹ। ੪ ਧਰਤੀ। ੫ ਏਟਾ ਸਮਾਂ। ੬ ਬਲ ਵਾਲੇ।

॥ ੩੪ ॥ ਚੰਦੂ ਪਾਪੀ ਦ੍ਰੋਹ ਕਮਾਯੋ ॥ ਜਹਾਂਗੀਰ ਜਬ ਲਖਯੋ ਗੁਨਾਯੋ ॥ ਸੋ ਗਹਿਵਾਇ ਦੀਨ ਗੁਰ ਤਬੈ ॥ ਬਖਸ਼ਯੋ ਜਹਾਂਗੀਰ ਬਿਧ ਸਬੈ ॥ ੩੫ ॥ ਅਬ ਅਪਰਾਧੀ ਜੋਊ ਹਮਾਰੇ ॥ ਸੁਨਹੁ ਨਾਮ ਕਛ ਕਰੋ ਉਚਾਰੇ ॥ ਪਿਤਾ ਤੋਰ ਸੋ ਤਉ ਮ੍ਰਿਤ ਹੋਵਾ ॥ ਦੁਤੀਯੋ ਖਾਨ ਬਜੀਦਾ ਜੋਵਾ ॥ ੩੬ ॥ ਸੱਯਦ ਮੁਲੋ ਜੋ ਦੁਸਟਾਰੇ ॥ ਕੁਤਾ ਨੰਦ ਨ੍ਰਿਪ ਬਿਪ੍ਰ ਝੁਠਾਰੈ ॥ ਦ੍ਰੋਹੀ ਸੁਤਨ ਹਮਰੇ ਹਤਿਆਰੇ ॥ [1]ਐਚਕ [2]ਗਹਿ ਦਿਹੁ ਹਾਥ ਹਮਾਰੇ ॥ ੩੭ ॥ ਸੁਨਤ ਗੁਰੂ ਤੇ ਸ਼ਾਹ ਤਿਸ ਬੇਰਾ ॥ ਚਿੰਤ ਧਾਰ ਕਰ ਪਾਜ ਸੁ [3]ਟੇਰਾ ॥ ਹੇ ਗੁਰ ਤੁਮ ਤੇ ਸਲਤਨ ਪਾਹੀ ॥ ਪੈ ਅਬ ਮੋਰ [4]ਜ਼ਾਬਤਾ ਨਾਹੀ ॥ ੩੮ ॥ ਜੇ ਸੂਬੇ ਕੌ ਗਹਿ ਕੈ ਦੈਹੋਂ ॥ ਬੇ ਇਤਬਾਰ ਤਬੈ ਹ੍ਵੈ ਜੈਹੋਂ ॥ ਸਭ ਸੂਬੇ ਉਠ [5]ਰੌਰ ਮਚਾਵਹਿੰ ॥ ਦਯੋ ਛੱਤ੍ਰ ਪੁਨ ਬਿਨਸਨ ਪਾਵਹਿੰ ॥ ੩੯ ॥ ਸਾਲ ਸਾਤ ਪੰਜ ਕੇਰ ਪਿਛਾਰੀ ॥ ਸਲਤਨਤ ਦਿਢ ਹੋਇ ਹਮਾਰੀ ॥ ਪੁਨ ਯਹ ਕਰੋਂ ਬਚਨ ਤਵ ਪੂਰਾ ॥ ਅਬ ਨਿਜ ਕਰੀਅਹਿ ਖਿਮਾਂ ਹਜ਼ੂਰਾ ॥ ੪੦ ॥ ਸੁਨ ਸ੍ਰੀ ਮੁਖ ਸਾਹਿਬ ਫੁਰਮਾਯੋ ॥ ਅਬ ਤੁਹਿ ਪਾਜ ਕਰਨ ਮਨ ਭਾਯੋ ॥ ਏਹ ਤੌ ਦੇਨ ਹੇਤ ਬਡਿਆਈ ॥ ਰਹਿਤ ਕਾਰ ਤੁਮ ਤੇ ਕਰਵਾਈ ॥ ੪੧ ॥ ਜੇ ਤੁਹਿ ਭਾਗ ਬਿਖੇ ਇਹੁ ਨਾਹੀਂ ॥ ਸਮਝ ਦੇਖ ਅਪਨੇ ਮਨ ਮਾਹੀਂ ॥ ਅਬ ਇਕ ਬੰਦੇ ਤੇ ਕਰਵਾਵੇਂ ॥ ਤੁਮਰੇ ਦੇਖਤ ਦੇਰ ਨ ਲਾਵੇਂ ॥ ੪੨ ॥ ਜੋ ਸੂਬੇ ਮੁੱਲਾਂ ਬਹੁਤੇਰੇ ॥ ਕਰੈਂ ਸਿੰਘਾਰਨ ਸਭ ਇਕ ਬੇਰੇ ॥ ਸਭ ਸਲਤਨ ਕੋ [6]ਗਰਦ ਮਿਲਾਵਹਿੰ ॥ ਨਹਿ ਕੋ ਅਗ੍ਰ ਠੈਰਬੋ ਪਾਵਹਿੰ ॥ ੪੩ ॥ ਜਾਹੁ ਅਬੈ ਬਚ ਤੇ ਤੁਮ ਹਾਰੇ ॥ ਸ਼ਹਿਨਸ਼ਾਹੀ ਪ੍ਰਾਨਨ ਲਗ ਥਾਰੇ ॥ ਆਦ ਗੁਰੂ ਬਚ ਪੂਰਨ ਭਯੋ ॥ ਸਪਤਮ ਤੁਮ ਨਿਜ ਕਰ ਬੈਠਯੋ ॥

---

੧ ਅਚਾਨਕ। ੨ ਪਕੜਕੇ। ੩ ਕਿਹਾ। ੪ ਜ਼ੋਰ। ੫ ਰੌਲਾ।
੬ ਆਲੇ ਦੁਆਲ ਦੇ ਲੋਕਾਂ ਨੂੰ।

੪੪ ॥ ਦੇਹਲੀ ਤਖਤ ਨ ਆਗੇ ਰਹੈਂ ॥ ਦੇਸ ਪੰਜਾਬ ਰਾਜ ਸਿੰਘ ਲਹੈਂ ॥ ਅਸ ਕਹਿ ਸਤਿਗੁਰ ਮੌਨ ਸੁ ਥਾਇ ॥ ਪਿਖਯੋ ਸ਼ਾਹਿ ਸਤਿਗੁਰੂ ਰਿਸਾਇ ॥ ੪੫ ॥ ਤਤ ਛਿਨ ਚਰਨ ਗਹੇ ਗੁਰ ਹਾਥ ॥ ਕਹਿਤ ਭਯੋ ਹੇ ਦੀਨਾ ਨਾਥ ॥ ਸਮਰਥ ਅਹੋ ਜਥਾ ਚਹੁ ਕਰੋ ॥ ਮੇਰੇ ਔਗੁਨ ਨਾਹਿੰ ਚਿਤਰੋ ॥ ੪੬॥ ਅਬ ਦੱਖਨ ਕੋ ਸਾਥ ਨਿਬਾਹੋ॥ ਕਰਯੋ ਬਚਨ ਸਾਚੇ ਪਤਸ਼ਾਹੋ ॥ ਸੁਨਤ ਕਹਯੋ ਦੱਖਨ ਤੈ ਜਾਵਹਿੰ ॥ ਤਹਿ ਤੇ ਬੰਦਾ ਏਕ ਪਠਾਵਹਿੰ ॥ ੪੭ ॥ ਅਬ ਤੁਮ ਜਾਹੁ ਆਹਿੰ ਹਮ ਪਾਛੇ॥ ਬਿਚਰਹਿੰ ਜਹਿੰ ਜਹਿੰ ਮਨ ਹਮ ਬਾਛੇ ॥ ਸੁਨਤ ਸ਼ਾਹ ਪਗ ਸੀਸ ਨਿਵਾਯੋ ॥ ਦਿਸ ਦੱਖਣ [1]ਪ੍ਰਸਥਾਨ ਕਰਾਯੋ ॥ ੪੮ ॥

ਇਤਿ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥੇ ਦਸਮ ਮਹਿਲੇ ਆਗ੍ਰੇ ਬਹਾਦਰ ਸ਼ਾਹ ਬਚਨ ਹਾਰਨ ਪ੍ਰਸੰਗ ਬਰਨਨੰ ਨਾਮ ਇਕ ਸ਼ਤ ਇਕਾਦਸਮੋਂ ਮੰਦਰਹਿ ॥ ੧੧੧ ॥

ਦੋਹਿਰਾ॥ਇਕ ਦਿਨ ਸਤਿ ਗੁਰ ਬਾਗ ਮਹਿੰ ਥਿਰੇ ਦਿਵਾਨ ਸਜਾਇ॥
ਖ਼ਾਨ ਸੁ ਖ਼ਾਨੇ ਆਦ ਲੌ ਬੈਠੇ ਦਰਸਨ ਪਾਇ॥ ੧ ॥

ਚੌਪਈ ॥ ਰਾਜਾ ਜੈ ਸਿੰਗ ਜੈ ਪੁਰ ਵਾਰਾ ॥ ਜੋਧ ਪੁਰੇ ਸਿੰਗ ਜੀਤ ਭੁਪਾਰਾ ॥ ਜੋ ਮਿਲਬੇ ਹਿਤ ਸ਼ਾਹ ਕੇ ਆਇ ॥ ਸੁਨੀ ਤਰੀਫ ਗੁਰੂ ਸੁਖਦਾਇ ॥ ੨ ॥ ਚਿਤ ਚਾਹਤੇ ਗੁਰ ਦਰਸਨ ਹੇਰੇ ॥ ਲੀਨੇ [2]ਜੁਗਲ ਅਸ੍ਵ ਤਿਹ ਬੇਰੇ ॥ ਨਕਦ ਭੇਟ [3]ਸੁਭਟਨ ਕੀ ਭੀਰ ॥ ਪਹੁੰਚੇ ਆਨ ਪ੍ਰਭੁ ਕੇ ਤੀਰ ॥ ੩॥ ਕਰ ਪਗ ਨਮੋ ਹੁਕਮ ਲੇ ਥਿਰੇ॥ ਮੁਦਤ ਭਏ ਗੁਰ ਦਰਸਨ ਕਰੇ ॥ ਸ੍ਰੀ ਮੁਖ ਕਰ ਬੂਝੇ ਤਹਿ ਸਮੇਂ ਅਪਨ ਪ੍ਰਸੰਗ ਸੁਨਾਵਹੁ ਹਮੈਂ ॥ ੪ ॥ ਕਿਤਕ [4]ਬਾਹਿਨੀ ਰਾਖਨ ਕੇਰਾ ॥ ਰਾਜ ਤੁਮਹੁ ਢਿਗ ਅਹੈ ਬਡੇਰਾ ॥ ਸੁਨ ਰਾਜਨ ਕਰ ਜੋਰ

੧ ਜਾਣਾ। ੨ ਦੋ ਘੜੇ। ੩ ਸੂਰਮਿਆਂ ਦੀ। ੪ ਫੌਜ।

ਉਚਾਰੇ ॥ ਦੇਸ [1]ਬਟੋਰਨ ਕਰਹਿਂ ਜੁ ਸਾਰੇ ॥ ੫ ॥ ਸਵਾ ਲਾਖ ਘੋਰਾ
ਹੁਇ ਜਾਇ ॥ ਸਭ ਕੋ ਖਰਚ ਚਲੈ ਸਮਦਾਇ ॥ ਧਨੀ ਤੇਗ ਕੇ ਬਡ
ਰਜਪੂਤ ॥ ਛਿਨ ਮਹੁ ਰਿਪ ਕੌ ਕਰਤ ਕਸੂਤ ॥ ੬ ॥ ਨਿਕਟ ਦੌਨ
ਕੇ ਲਾਖ ਅਢਾਈ ॥ ਸੰਗ ਚਢੈ ਘੋਰਾ ਸਮਦਾਈ ॥ ਸ੍ਰੀ ਮੁਖ ਤੈ
ਤਿਨ ਪ੍ਰਤ ਫੁਰਮਾਯੋ ॥ ਲਸ਼ਕਰ ਦੇਸ ਅਹੈ ਅਧਕਾਯੋ ॥ ੭ ॥ ਤੇਜ
ਬਿਸਾਲ ਸ਼ਸਤ੍ਰ ਬਡ ਧਾਰੀ ॥ ਬੁਰੀ ਬਾਰਤਾ ਏਕ ਤੁਮਾਰੀ ॥ ਗਊ
ਕਸਾਈ ਕੇ ਕਰ ਦੇਤ ॥ ਧਰਮ ਬਿਨਾਸ ਅਪਨ ਕਰ ਲੇਤ ॥ ੮ ॥
ਨਰਪਤ ਸੁਨ ਗੁਰ ਤੇ ਬਿਸਮਾਇ ॥ ਚਿਤ ਮਹਿਂ ਚਿਤਵਤ ਲਖਯੋ
ਨ ਜਾਇ ॥ ਸਕਲ ਦੇਸ ਕੇ ਬਿਚ ਕਿਸ ਬਾਈ ॥ ਬਸਨ ਨ ਦਏ
ਕਸਾਬ ਕਦਾਈ ॥ ੯ ॥ ਜਹਿਂ ਲਗ ਹਮਰੀ ਪਾਰ ਬਸਾਇ ॥
ਪਿਖਹਿਂ ਕਸਾਬ ਤੁਰਤ ਬਿਨਸਾਇ ॥ ਕਿਸ ਤੇ ਆਪ ਸੁਨੀ
ਫੁਰਮਾਵਹੁ ॥ ਜਿਸ ਤੇ ਦੇ ਉਪਦੇਸ਼ ਹਟਾਵਹੁ ॥ ੧੦ ॥ ਸ੍ਰੀ ਮੁਖ
ਤੇ ਫੁਰਮਾਯੋ ਭੇਤ ॥ [2]ਤਨਜਾ ਤੁਰਕਨ ਕੋ ਤੁਮ ਦੇਤ ॥ ਇਸਕੇ ਪਰੇ
ਨ ਔਗੁਨ ਔਰ ॥ ਕੁਛਵਾਹੇ [3]ਹਾਡੇ ਰਾਠੌਰ ॥ ੧੧ ॥ ਇਤ ਆਦਿਕ
ਤੁਮ ਨਾਮ ਕਹਾਵਹੁ ॥ ਅਪਨੀ [4]ਐਂਠ ਸੁਜਸ ਬਿਰਧਾਵਹੁ ॥ ਇਹੁ
ਤੁਮ ਬਿਖੈ ਰੀਤ ਬਹੁ ਖੋਟੀ ॥ ਕਰਤ ਰਹੇ ਕਿਨ ਨਾਹਿਨ ਹੋਟੀ ॥
੧੨ ॥ ਆਗੇ ਕੌ ਚਹੀਅਹਿ ਤੁਮ ਐਸੇ ॥ ਤਨਜਾ ਤੁਰਕ ਨ ਦੀਜਹਿ
ਕੈਸੇ ॥ ਸੁਨਤ [5]ਨਰਿੰਦਨ ਰਿਦੇ ਬਿਚਾਰੀ ॥ ਗੁਰ ਉਪਦੇਸ਼ ਹਮਹੁ
ਜਸ ਕਾਰੀ ॥ ੧੩ ॥ ਦੇਸ ਬਿਦੇਸਨ ਮਹਿਂ ਅਪਕੀਰਤ ॥ ਸਭ
ਰਜਪੂਤਨ ਕੀ ਇਸਤੀਰਤ ॥ ਇਤਆਦਿਕ ਬਹੁ ਦੁਹਨ ਬਿਚਾਰੀ ॥
ਗੁਰ ਹਜੂਰ ਤਬ [6]ਸਪਥ ਉਚਾਰੀ ॥ ੧੪ ॥ ਜੋ ਰਜਪੂਤ ਬੀਜ ਸੁਭ
ਹੋਇ ॥ ਤਨਜਾ ਤੁਰਕ ਨ ਦੈਹੈਂ ਕੋਇ ॥ ਸ੍ਰੀ ਗੁਰ ਸੁਨਿਯੋਂ ਤੁਮਰ

---

੧ ਚਿਠੀ। ੨ ਲੜਕੀ। ੩ ਰਾਜਪੂਤ। ੪ ਐਕੜ। ੫ ਰਾਜੇ।
੬ ਸੌਂ ਵਾ ਕਸਮ।

ਪ੍ਰਤਾਮਾ ॥ ਸੁਜਸ ਆਜ ਲਗ ਤਿਨ [1]ਅਭਰਾਮਾ ॥ ੧੫ ॥ ਰਾਜੇ ਬਾਵਨ ਕੋ [2]ਮੁਚਵਾਇ ॥ ਵਹਿਰ ਗੁਆਲਿਅਰ ਤੇ ਤਬ ਆਇ ॥ ਤੁਮ ਭੀ ਅਹੁ ਤਿਨਹੁ ਕੇ ਪੋਤੇ ॥ ਰਣ ਮਹਿੰ ਮਹਾਂ ਬੀਰ ਰਸ ਪੋਤੇ ॥ ੧੬ ॥ ਸੁਨੇ ਜੰਗ ਰਾਵਰ ਕੇ ਭਾਰੇ ॥ ਕਰਯੋ ਸ਼ੋਕ ਤੁਰਕਾਨੇ ਸਾਰੇ ॥ ਸੁਨ ਗੁਰ ਕ੍ਰਿਪਾ ਦ੍ਰਿਸਟ ਤਬ ਕੀਨ ॥ [3]ਸਿਪਰ ਖੜਗ ਮੰਗਵਾਵਨ ਕੀਨ ॥ ੧੭ ॥ ਬਖਸ਼ੀ ਜੈ ਸਿੰਗ ਕੋ ਹਰਖਾਇ ॥ ਲੇ ਕਰ ਮਹੁ ਪਗ ਸੀਸ ਨਿਵਾਇ ॥ ਤਰਕਸ਼ ਧਨਖ ਦੇਖ ਕਰ ਪੀਨ[4] ॥ ਨ੍ਰਿਪਤ ਅਜੀਤ ਸਿੰਗ ਕੌ ਦੀਨ ॥ ੧੮ ॥ ਗੁਰ ਤੇ ਲੇ ਬਖਸ਼ਸ਼ ਸਿਰ ਨਾਏ ॥ ਤਾਹਿ ਕਾਲ ਖਾਨੇ ਕੇ ਪਾਏ ॥ ਮੀਰ ਮੁਨੱਵਰ ਸੱਯਦ ਥਿਰਯੋ ॥ ਗੁਰ ਪ੍ਰਤਾਪ ਕੋ ਸਕਯੋ ਨ ਜਰਯੋ ॥ ੧੯ ॥ ਕਹਯੋ ਤਾਹਿ ਤੁਮ ਹਿੰਦਨ ਪੀਰ ॥ ਸਭ ਮਾਨਤ ਹੈਂ ਜਾਨ ਗਹੀਰ ॥ ਕਰਾਮਾਤ ਕਛ ਰਾਖਤ ਅਹੋ ॥ ਕਿਧੌ ਨਹੀਂ ਹਮ ਸੌਂ ਬਲ ਕਹੋ ॥ ੨੦ ॥ ਲਖੀ ਤਰਕ ਸਭ ਸੱਯਦ ਕੇਰੀ ॥ ਫੁਰਮਾਯੋ ਸ੍ਰੀ ਮੁਖ ਤਿਸ ਬੇਰੀ ॥ ਬਦਨ ਬਹਾਦਰ ਸ਼ਾਹ ਮਝਾਰੀ ॥ ਕਰਾਮਾਤ ਇਕ [5]ਬਿਦਤ ਦਿਖਾਰੀ ॥ ੨੧ ॥ ਹ੍ਵੈ ਪ੍ਰਸੰਨ ਕਰ [6]ਰੰਕ ਸੁ ਰਾਇ ॥ [7]ਕੋਪੈ ਰਾਇ ਰੰਕ ਕਰ ਦਾਇ ॥ ਮਾਰਹਿ ਬਖਸ਼ਹਿ ਦੇਰ ਬਿਹੀਨ ॥ ਤਿਸ ਮੁਖ ਮਹਿੰ ਲਖ ਅਜ਼ਮਤ ਪੀਨ ॥ ੨੨ ॥ ਪੁਨ ਸੱਯਦ ਤਰਕਤ ਸਭ ਮਾਹੀ ॥ ਤੁਮ ਭੀ ਰਾਖਤ ਹੋਹੁ ਕੇ ਨਾਹੀ ॥ ਪੁਨ ਜਬ ਤਰਕ ਸੁਨੀ ਜਗ ਨਾਥ ॥ ਜੇਬ ਮਝਾਰ ਡਾਰ ਕਰ ਹਾਥ ॥ ੨੩ ॥ ਮੁਹਿਰ ਨਿਕਾਸੀ ਕੇਤਕ ਤਬੈ ॥ ਬੋਲੇ ਸ੍ਰੀ ਪ੍ਰਭ ਸੁਨਤਯੋ ਸਬੈ ॥ ਪਿਖ [8]ਦੀਨਾਰ ਜੁ ਹਾਥ ਹਮਾਰੇ ॥ ਇਹੁ ਅਜਮਤ ਲਿਹੁ ਦੁਤਿਜ ਬਿਚਾਰੇ ॥ ੨੪ ॥ ਜਿਸ ਢਿਗ ਹੋਇ ਚਾਹੇ ਸੋ ਕਰੇ ॥ ਲਰਤ ਹਜਾਰਹੁ ਜਿਸ ਹਿਤ ਮਰੇ ॥ ਪੁਨ ਸੱਯਦ ਬੋਲਯੋ

---

੧ ਸੁੰਦਰ । ੨ ਛਡਵਾਏ । ੩ ਢਾਲ । ੪ ਭਾਰੀ । ੫ ਪ੍ਰਗਟ ।
੬ ਗਰੀਬ । ੭ ਗੁਸੇ । ੮ ਮੋਹਰਾਂ ।

ਨਹਿੰ ਮੌਨ ॥ ਤੁਮ ਢਿਗ ਕਰਾਮਾਤ ਹੈ ਕੌਨ ॥੨੫॥ ਸੁਨ ਸਤਿਗੁਰ
ਸ਼ਮਸ਼ੇਰ ਨਿਕਾਸੀ ॥ ਸਭ ਮਹਿ [1]ਛਟਾ ਸਮਾਨ ਪ੍ਰਕਾਸੀ ॥ ਤੇਜ
ਦਿਪਤ ਸ੍ਰੀ ਮੁਖ ਤੇ ਅਹੈ ॥ ੨੬ ॥ ਅਬ ਹੀ ਸਿਰ ਉਤਾਰ ਕਰ
ਤੇਰਾ ॥ ਫਲ ਸਾਖਾ ਸਮ ਦਿਹਿੰ ਧਰ ਗੇਰਾ ॥ ਸੱਯਦ [2]ਬਦਨ ਪੀਤ
ਹੁਇ ਗਯੋ ॥ ਲੋਚਨ ਸਮੁਖ ਨ ਕਰਤੋ ਭਯੋ ॥੨੭॥ ਪਿਖ ਸਤਿਗੁਰ
ਕੋ ਤੇਜ ਬਿਲੰਦਾ ॥ ਹੋਯੋ ਸਭ ਮਹੁ ਅਤ ਸਰਮਿੰਦਾ ॥ ਨਮਸਕਾਰ
ਕਰ ਛਿਮ ਕਰਵਾਈ ॥ ਪਿਖ ਹਰਖੇ ਦੋਨਹੁ ਨਰ ਰਾਈ ॥ ੨੮ ॥
ਚਰਨ ਕਮਲ ਪਰ ਬੰਦਨ ਧਾਰੀ ॥ ਬਿਦਾ ਭਏ ਗੇ [3]ਧਾਮ ਮਝਾਰੀ ॥
ਇਮ ਸ੍ਰੀ ਪ੍ਰਭ ਦਿਨ ਕਿਤਕ ਬਿਤਾਇ ॥ ਦਰਸਹਿ ਸੰਗਤ ਮਿਲ
ਸਮਦਾਇ ॥ ੨੯ ॥ ਪੁਨ ਸ੍ਰੀ ਸਤਿਗੁਰ ਜੀ ਗੁਨ ਖਾਨ ॥ ਚਾਹਯੋ
ਦੱਖਨ ਦਿਸ ਪ੍ਰਸਥਾਨ ॥ ਸੁਨ ਸੁਧ ਨਗਰ ਆਗਰੇ ਸੰਗਤ ॥
ਦਰਸਨ ਹਿਤ ਉਮਡੇ ਕਰ ਪੰਗਤ ॥ ੩੦ ॥ ਲੇ [4]ਅਕੋਰ ਕਰ ਜੋਰਤ
ਮਿਲੇ ॥ ਖੁਸ਼ੀ ਲਈ ਸਤਿਗੁਰ ਕੀ ਭਲੇ ॥ ਚਢੇ ਸਤਿਗੁਰੂ [5]ਬੰਬ
ਬਜਾਇ ॥ ਸੰਗ ਖ਼ਾਲਸਾ [6]ਦਲ ਸਮਦਾਇ ॥ ੩੧ ॥ ਜਿਹ [7]ਮਗ
ਜਾਤ ਗ੍ਰਾਮ ਪੁਰ ਵਾਰੇ ॥ ਮੁਖੀ ਨਬਾਬ ਕਿ ਭੂਪਤ ਸਾਰੇ ॥ ਪਿਖ
ਪ੍ਰਤਾਪ ਗੁਰ ਕੇ ਅਗਵਾਇ ॥ ਆਵਹਿੰ ਨਜਰਾਨੇ ਅਰਪਾਇ ॥੩੨॥
[8]ਸੁਠ ਸਥਾਨ ਪਰ ਸਿਵਰ ਕਰਾਵਹਿੰ ॥ ਜਥਾ ਯੋਗ ਸਭ ਸੇਵ
ਕਮਾਵਹਿੰ ॥ ਅਸ ਵਿਧ ਗੜ੍ਹ ਚਿਤੌੜ ਜਬ ਹੇਰਾ ॥ ਕਰਯੋ ਸਤਿਗੁਰੂ
ਸੁਭ ਥਲ ਡੇਰਾ ॥ ੩੩ ॥ ਤ੍ਰਿਣ ਲੈਬੇ ਹਿਤ ਸਿੰਘ ਸਿਧਾਇ ॥
ਅਗ੍ਰਜ ਰਾਜਪੂਤ ਗਰਬਾਇ ॥ ਭਈ ਲਰਾਈ ਗਏ ਬਹੁ ਮਾਰੇ ॥
ਜੀਅਤ ਪ੍ਰਾਨ ਲੇ ਭਗੇ ਵਿਚਾਰੇ ॥ ੩੪ ॥ ਧਾਂਕ ਪਰੀ ਪੁਨ ਦੇਸ
ਮਝਾਰਾ ॥ ਉਮਕਯੋ ਨਹਿੰ ਪੁਨ ਕੋਊ ਅਗਾਰਾ ॥ ਪੁਨ ਉਜੈਨ ਜਹਿੰ

---

੧ ਬਿਜਲੀ । ੨ ਮੂੰਹ ਪੀਲਾ ਹੋ ਗਿਆ । ੩ ਘਰ ਵਿਚ ਗਿਆ । ੪ ਭੇਟਾ ।
੫ ਨਗਾਰਾ । ੬ ਫੌਜ । ੭ ਰਸਤੇ । ੮ ਸੁੰਦਰ ।

